# ਸਤਿਜੁਗ

2006

ਬਿ. ੨੦੬੨ ਈ. ੨੦੦੬

## ਗੁਰਗੱਦੀ ਸ਼ਤਾਬਦੀ ਅੰਕ-ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ



ਸਦ ਪੀੜੀ ਗੁਰੂ ਚਲੰਦੀ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ-ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿੱਚ ਨਾਮ ਸਿਮਰਨ ਕਰ ਰਹੇ ਵੱਡੇ ਬਾਬਾ ਜੀ (ਸਤਿਗੁਰੂ) ਜਗਜੀਤ ਸਿੰਘ ਜੀ ਅਤੇ ਸਾਧ ਸੰਗਤ।
ਇਸ ਸਮੇਂ ਮਹਾਰਾਜ ਚਰਨ ਸਿੰਘ ਰਾਧਾ ਸਵਾਮੀ ਵੀ ਨਜ਼ਰ ਆ ਰਹੇ ਹਨ।



ਲਾਹੌਰ ਵਿਖੇ ਮਹਾਰਾਜਾ ਦਲੀਪ ਸਿੰਘ ਦੀ ਪੁੱਤਰੀ ਬੰਬਾਂ ਦਾ ਸੁਆਗਤੀ ਦ੍ਰਿਸ਼ : ਖੱਬਿਓਂ (ਬੈਠੇ) ਗਿਆਨੀ ਤੇਜਾ ਸਿੰਘ ਨਿਰਮਲੇ,
ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਭਾਈ ਪਰਮਾਨੰਦ ਐਮ.ਐਲ.ਏ., ਦੀਵਾਨ ਐਮ.ਪੀ.ਸਿੰਘਾ ਰਜਿਸਟਰਾਰ ਅਤੇ ਬੀਬੀ ਬੰਬਾਂ।
(ਖੜ੍ਹੇ) ਸਰਵ ਸ੍ਰੀ ਇੰਦਰ ਸਿੰਘ ਚੱਕਰਵਰਤੀ, ਰਣਬੀਰ ਜੀ, ਦਇਆ ਸਿੰਘ ਪੱਥਰਾਂ ਵਾਲੇ, ਆਤਮਾ ਸਿੰਘ ਅਤੇ ਭਗਤ ਸਿੰਘ ਘੋਤਿਆਂ ਵਾਲੇ।



ਦਿੱਲੀ ਵਿਖੇ ਵਿਸ਼ਵ ਸ਼ਾਕਾਹਾਰੀ ਕਾਨਫਰੰਸ ਦੇ ਦੇਸ਼ ਵਿਦੇਸ਼ ਦੇ ਡੈਲੀਗੇਟ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ।

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਬਿਕ੍ਰਮੀ ੧੯੭੭ (੧੯੨੦ ਈ:) ਤੋਂ ਸਥਾਪਿਤ

# ਸਤਿਜੁਗ

ਕਲਿਜੁਗ ਮੇਂ ਸਤਿਜੁਗ ਵਰਤਾਊਂ॥ ਤਬੀ ਬਾਰਵਾਂ ਬਪੁ ਕਹਾਊਂ॥

## ਗੁਰਗੱਦੀ ਸ਼ਤਾਬਦੀ ਅੰਕ-੨੦੬੨

### ਪ੍ਰਣਾਮ ਤਿਨੋ

ਸੰਤ ਧਿਆਨ ਸਿੰਘ ਜੀ ਕਾਦਰਾ ਬਾਦੀ

ਜਿਨ ਨਾਮ ਹਰੀ, [1]ਹਰ [2]ਕਾਮ [3]ਹਰੀ,
[4]ਹਰਿ ਰਾਮ, ਹਰੀ [5]ਹਰਿ, [6]ਸਾਮ ਜਿਨੋ।
ਗੁਰ [7]ਅਮਰ [8]ਪਹੀ, ਕਸਿ ਕਮਰ ਸਹੀ,
ਗਹਿ ਸਬਰ [9]ਕਹੀ ਕੀਅ ਕਾਮ ਜਿਨੋ।
[10]ਦੁਰਬਾਕ ਕਹੇ, ਸਦ ਸ਼ਾਂਤ ਰਹੇ,
[11]ਉਤਪਾਤ ਸਹੇ ਅਤਿ ਆਮ ਜਿਨੋ।
[12]ਅਸਿ ਗਿਆਨ [13]ਸਰੇ, ਗੁਰ ਧਿਆਨ ਧਰੇ,
[14]ਹਰਿ ਧਿਆਨ ਕਰੇ ਪ੍ਰਣਾਮ ਤਿਨੋ।

(੧) ਹਰ ਇਕ (੨) ਕਾਮਨਾ (੩) ਨਾਸ ਕਰਦੇ ਹਨ (੪) ਸਿੰਘ (੫) ਸਿੰਘ (੬) ਜਿਸਦੀ ਸ਼ਰਨ ਹੈ। (੭) ਹੁਕਮ (੮) ਦੇ ਉਤੇ (੯) ਕਹੀ, ਮਿਟੀ ਪੁਟਣ ਵਾਲੀ (੧੦) ਖੋਟੇ ਬਚਨ (੧੧) ਉਪੱਦਰਵ, ਜ਼ਿਆਦਤੀਆਂ (੧੨) ਐਸੇ (੧੩) ਸਰੋਵਰ (੧੪) ਸਿੰਘ

# ਸਤਿਜੁਗ

## ਬਸੰਤ ਅੰਕ

੨੬ ਫੱਗਣ ਤੋਂ ੧੬ ਚੇਤਰ—੨੦੬੨
(੦੯ - ੨੯ ਮਾਰਚ ) ੨੦੦੬
ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੯੧
ਜਿਲਦ ੧੪
ਨੰਬਰ ੭, ੮, ੯



**ਸਤਿਜੁਗ**
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ
ਨਵੀਂ ਦਿੱਲੀ-੧੧੦੦੧੫
ਫ਼ੋਨ : ੨੫੧੫੬੬੨੫, ੪੧੪੨੫੬੯੯
E : mail : mail@satjugweekly.com



**ਐਡੀਟਰ, ਛਾਪਕ ਤੇ ਪ੍ਰਕਾਸ਼ਕ :**
ਹਰਵਿੰਦਰ ਸਿੰਘ ਹੰਸਪਾਲ ਦੇ ਪ੍ਰਬੰਧ ਨਾਲ,
ਰਵਿੰਦਰਾ ਆਫਸੈਟ ਪ੍ਰੈਸ, ਨਰਾਇਣਾ
ਨਵੀਂ ਦਿੱਲੀ ਵਿਚ ਛਪਿਆ,
ਦਫਤਰ ਸਤਿਜੁਗ,
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ,
ਨਵੀਂ ਦਿੱਲੀ-੧੧੦੦੧੫
ਤੋਂ ਪ੍ਰਕਾਸ਼ਤ ਹੋਇਆ।
(ਨਾਮਧਾਰੀ ਦਰਬਾਰ ਵਾਸਤੇ)

**THE SATJUG**
**Namdhari Gurdwara**
**Ramesh Nagar, New Delhi-15**
**RNI No. 55658/93........**
**Postal Regd. No. DL(W)01/2055/06-08**
**Licence No. U(C)-169/2006-08**
**to post without pre-payment at**
**New Delhi PSO**

| | |
|---|---|
| ਇਕ ਸਾਲ | ਦੇਸ - 200 ਰੁ. |
| | ਪ੍ਰਦੇਸ - 25 ਪੌਂਡ |
| ਪੰਜ ਸਾਲ | ਦੇਸ - 400 ਰੁ. |
| | ਪ੍ਰਦੇਸ - 100 ਪੌਂਡ |

**Designed and Typeset at**
**CADCON INC, New Delhi**
**cadcon_inc@yahoo.com**
**Ph : 9818515815**

*ਪੱਤਰ ਵਿਹਾਰ ਦਾ ਪਤਾ :*
ਮੈਨੇਜਰ, ਸਤਿਜੁਗ
ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ,
ਨਵੀਂ ਦਿੱਲੀ-੧੧੦੦੧੫


# ਤਤਕਰਾ


| ਸਫਾ | ਲਿਖਤ | | ਲੇਖਕ |
|---|---|---|---|
| ੯ | ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਕੁਝ ਬਚਨ | ... | |
| ੧੧ | ਸ੍ਰੀ ਬੁਧ ਸਿੰਘ ਜੀ ਸਤਿਗੁਰੂ ਹਰੀ ਸਿੰਘ ਜੀ ਦੇ ਰੂਪ ਵਿਚ | ... | ਪ੍ਰੀਤਮ ਸਿੰਘ ਕਵੀ |
| ੧੭ | ਪੁਲਿਸ ਗਾਰਦ ਉੱਠ ਗਈ | ... | ਜਸਵਿੰਦਰ ਸਿੰਘ ਹਿਸਟੋਰੀਅਨ |
| ੨੭ | ਸੰਤ ਸਤਿਗੁਰੂ | ... | ਸ. ਰਜਿੰਦਰ ਸਿੰਘ ਕੁਰੂਸਰ |
| ੨੯ | ਹਰਿ ਜੁ ਹਰਿਮੰਦਰ ਆਵਹਿੰਗੇ (ਕਵਿਤਾ) | ... | ਡਾ. ਹਰਿਭਜਨ ਸਿੰਘ |
| ੩੦ | ਗੁਰੂ ਹਰੀ ਸਿੰਘ ਜੀ ਦਾ ਨਿਤਕਰਮ | ... | ਪ੍ਰੀਤਮ ਸਿੰਘ ਕਵੀ |
| ੩੩ | ਹਰੀ ਅਵਤਾਰ (ਕਵਿਤਾ) | ... | ਦਲਬੀਰ ਸਿੰਘ ਤਰਸ |
| ੩੪ | ਪਾਠਾਂ ਦੀ ਸਜਾ | ... | ਸੰਤ ਕਿਸ਼ਨ ਸਿੰਘ ਨੰਗਲ |
| ੩੫ | ਮੇਰੀ ਦੇਖਿ ਦਰਸ | ... | ਸੇਠ ਖਜਾਨ ਸਿੰਘ ਦਿਨਸਾਰ |
| ੩੬ | ਜਿਨਿ ਟੁੱਟੀ ਲਈ ਮਿਲਾਇ (ਕਵਿਤਾ) | ... | ਮਾਸਟਰ ਅਮਰੀਕ ਸਿੰਘ |
| ੩੭ | ਮਿਹਰ ਨਜ਼ਰ | ... | ਨਿਹਾਲ ਸਿੰਘ |
| ੪੩ | ਔਖਾ ਸਮਾਂ | ... | ਬਾਬਾ ਸੰਤੋਖ ਸਿੰਘ ਬਾਹੋਵਾਲ |
| ੪੮ | ਇਲਾਕਾ ਸ੍ਰੀ ਜੀਵਨ ਨਗਰ ਦਾ ਕਾਇਆ ਕਲਪ | ... | ਨੰਬਰਦਾਰ ਹਰੀ ਸਿੰਘ ਝਬਾਟਾ |
| ੫੩ | ਪ੍ਰਭਾਕਰੀ-ਕਿਰਨਾਂ ਦਾ ਚੋਹਲ (ਕਵਿਤਾ) | ... | ਡਾ. ਆਤਮ ਹਮਰਾਹੀ |
| ੫੪ | ਬੁੱਧਿ ਸੁ ਦੀਪਕ ਜਿਉ ਉਜੀਆਰੇ | ... | ਰਾਗੀ ਗੁਰਚਰਨ ਸਿੰਘ ਕੰਵਲ |
| ੬੨ | ਮਹਿਫੇ ਤੋਂ ਮਾਲਕੀ | ... | ਸਾਧੂ ਸਿੰਘ ਕਿਸਾਨ |
| ੬੬ | ਅਸਲ ਸਰਦਾਰੀ | ... | ਤਰਨ ਸਿੰਘ ਵਹਿਮੀ |
| ੬੭ | ਇਕ ਮੁਸਲਮਾਨ ਨਾਮਧਾਰੀ | ... | ਮਾਸਟਰ ਅਮਰੀਕ ਸਿੰਘ |
| ੭੨ | ਮਹਿਮਾ ਵੱਡ ਪ੍ਰਤਾਪੀ ਦੀ (ਕਵਿਤਾ) | ... | ਸੁਰਜੀਤ ਖੁਰਸ਼ੀਦੀ |
| ੭੩ | ਰਾਜ ਮਹਿ ਰਾਜੁ ਜੋਗ ਮਹਿ ਜੋਗੀ | ... | ਸੰਤੋਖ ਸਿੰਘ ਨਾਮਧਾਰੀ |
| ੭੭ | ਕੌਦੋ ਪ੍ਰਤਾਪ ਸਿੰਘ ਕੀ ਹੈ | ... | ਬਾਬਾ ਸੰਤੋਖ ਸਿੰਘ ਬਾਹੋਵਾਲ |
| ੭੭ | ਮਹਾਰਾਜ ਦੇ ਕਦਮਾਂ ਵਿਚ (ਕਵਿਤਾ) | ... | ਪ੍ਰਕਾਸ਼ ਸਾਕੀ |
| ੭੮ | ਅਟੱਲ ਪ੍ਰਤਾਪੀ ਸਤਿਗੁਰੂ ਜੀ ਦੇ ਉਪਕਾਰ | ... | ਅਮਰ ਸਿੰਘ ਨੰਬਰਦਾਰ |
| ੮੧ | ਰਹਿਨੁਮਾ ਸਤਿਗੁਰੂ ਪ੍ਰਤਾਪ ਸਿੰਘ ਜੀ | ... | ਸਵਿੰਦਰ ਸਿੰਘ ਨਾਮਧਾਰੀ |
| ੮੬ | ਸਜਾ ਕਿੰਨੀ ਕੁ ਬਾਕੀ ਹੈ (ਕਵਿਤਾ) | ... | ਤਾਰਾ ਸਿੰਘ |
| ੮੭ | ਨਨਕਾਣਾ ਸਾਹਿਬ ਦੇ ਮੋਰਚੇ ਵਿਚ ਸ਼ਹੀਦ ਹੋਏ ਨਾਮਧਾਰੀ ਸਿੰਘਾਂ ਦੀ ਗਾਥਾ | ... | ਦੇਵਿੰਦਰ ਸਿੰਘ ਕਿਲ ਜੀਆਨੰਦਾ |
| ੯੪ | ਦੇਸ਼ ਭਗਤੀ, ਰੂਹਾਨੀਅਤ ਅਤੇ ਭਾਈਚਾਰੇ ਦੀ ਵੱਡੀ ਮਿਸਾਲ | ... | ਬਲਜੀਤ ਸਿੰਘ ਰਾਣੀਆਂ |
| ੯੬ | ਪਰਤਾਪੀ ਨਗਮਾ (ਕਵਿਤਾ) | ... | ਹਰਜਿੰਦਰ ਸਿੰਘ ਕੰਵਲ |
| ੯੭ | ਅਗਾਊਂ ਬਚਨ | ... | ਬਾਬਾ ਸੰਤੋਖ ਸਿੰਘ ਬਾਹੋਵਾਲ |
| ੯੮ | ਦਿਲ ਦਾ ਉਬਾਲ | ... | ਸੇਠ ਸੁਰੇਲ ਸਿੰਘ ਧੀਰ |
| ੧੦੦ | ਮਹਾਰਾਜ ਪ੍ਰਤਾਪ ਸਿੰਘ ਜੀ ਦੀ ਅਭੁੱਲ ਯਾਦ | ... | ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ |
| ੧੦੨ | ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਖਸ਼ਸ਼ | ... | ਸੰਤ ਤਰਨ ਸਿੰਘ ਵਹਿਮੀ |
| ੧੦੬ | ਡੁਬਦਿਆਂ ਨੂੰ ਤਾਰਨ ਵਾਲਾ | ... | ਪੰਡਤ ਮਨਸ਼ਾ ਸਿੰਘ ਕੋਮੀ |
| ੧੦੮ | ਅੰਤਮ ਦਰਸ਼ਨ | ... | ਸੰਤ ਵਰਿਆਮ ਸਿੰਘ ਮੁਸੱਵਰ |
| ੧੧੦ | ਗੁਣਾ ਭਰਪੂਰ ਸਤਿਗੁਰੂ | ... | ਮਾਸਟਰ ਨਿਹਾਲ ਸਿੰਘ |
| ੧੧੪ | ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ | ... | ਸ. ਅਵਤਾਰ ਸਿੰਘ ਅਜ਼ਾਦ |
| ੧੧੬ | ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੁਪਨਿਆਂ ਦੀ ਧਰਤੀ-ਇਲਾਕਾ ਸ੍ਰੀ ਜੀਵਨ ਨਗਰ | ... | ਸੁਰਜਨ ਸਿੰਘ ਵਿਰਕ |
| ੧੨੬ | ਕੇਹੀ ਰਾਤ ਆਈ (ਕਵਿਤਾ) | ... | ਗੁਰਮੇਲ ਸਿੰਘ ਹੰਸ |
| ੧੨੭ | ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਉਪਦੇਸ਼ | ... | ਸੰਤ ਸਿੰਘ |
| ੧੩੬ | ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੂਰਦਰਸ਼ਤਾ | ... | ਹਰਵਿੰਦਰ ਸਿੰਘ ਹੰਸਪਾਲ |
| ੧੪੨ | ਸਾਹਿਬਜ਼ਾਦਾ ਪ੍ਰਤਾਪ ਸਿੰਘ ਤੋਂ ਅਟੱਲ ਪ੍ਰਤਾਪੀ ਸਤਿਗੁਰੂ ਜੀ | ... | ਤਾਰਾ ਸਿੰਘ ਅਨਜਾਣ |
| ੧੪੮ | ਯਾਦ ਰਹੇਗਾ-ਸਦਾ ਪਿਆਰ ਤੇਰਾ (ਕਵਿਤਾ) | ... | ਕਰਮ ਸਿੰਘ ਕਾਲਮ |
| ੧੪੯ | ਪਿਆਰ ਤੇਰਾ (ਕਵਿਤਾ) | ... | ਸੰਤ ਰਾਮ ਉਦਾਸੀ |
| ੧੫੦ | ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੱਸ (ਕਵਿਤਾ) | ... | ਹਰਭਜਨ ਸਿੰਘ ਰਾਜਾ ਐਲਨਾਬਾਦ |
| ੧੫੨ | The Majestic-Satguru Partap Singh | ... | Harjinder Singh Kanwal |

# ਉਪਦੇਸ਼-ਸ੍ਰੀ ਸਤਿਗਰੂ ਪ੍ਰਤਾਪ ਸਿੰਘ ਜੀ

ਸਤਗੁਰਾਂ ਨੇ ਰੰਗੂਨ ਤੋਂ ਲਿਖਿਐ, "ਭਾਈ ਜਲ ਪ੍ਰਸਾਦ ਸੁੱਚ ਸੋਧ ਦਾ ਵਰਤਣਾ, ਇਹ ਨਾ ਸਮਝਣਾ, ਬੈਠਾ ਕਾਲੇ ਪਾਣੀ ਦੀਆਂ ਲੀਕਾਂ ਕੱਢੀ ਜਾਂਦਾ ਹੈ।" ਕਾਲੇ ਪਾਣੀ ਨਾਲ, ਸਿਆਹੀ ਨਾਲ ਲਿਖੇ ਜਾਂਦੇ ਹਨ ਅੱਖਰ। ਧਿਆਨ ਦਿਉ ਉਹ ਸਿੱਖ ਤੋਪਾਂ ਅੱਗੇ ਉੱਡੇ, ਇਸ ਵਾਸਤੇ ਕਿ ਸਾਡੇ ਧਰਮ ਨੂੰ ਕੋਈ ਹੱਥ ਨਾ ਲਾਵੇ। ਉਹਨਾਂ ਨੇ ਤੰਦੀਆਂ ਨਾ ਗਲਾਂ ਚ ਪੁਆਈਆਂ ਕਿ ਸਾਡੀ ਮਰਯਾਦਾ ਵਿਗੜਦੀ ਹੈ। ਰੇਸ਼ਮ ਦੇ ਰੱਸੇ ਵਟਵਾਏ, ਕਿਸੇ ਨੂੰ ਹੱਥ ਨਾ ਲਾਉਣ ਦਿੱਤਾ, ਤੇ ਜੇ ਅਸੀਂ ਖਾ ਲਈਏ ਗ਼ੈਰ ਮਰਯਾਦਾ ਵਾਲਿਆਂ ਕੋਲੋਂ, ਫੇਰ ਜਿਨ੍ਹਾਂ ਹੋਟਲਾਂ 'ਚ ਮਾਸ ਰਿੱਝੇ, ਜਿਨ੍ਹਾਂ ਚ ਸ਼ਰਾਬ ਪਈ ਹੋਵੇ, ਉੱਥੇ ਜਦੋਂ ਅਸੀਂ ਜਾ ਕੇ ਖਾਂਦੇ ਹਾਂ, ਉਹ ਤੁਹਾਡੇ ਵਾਸਤੇ ਸੋਧ ਦੀ ਕੜਛੀ ਨਹੀਂ ਰੱਖ ਛੱਡਦੇ। ਕੂਕੇ ਅੱਗੇ ਗੱਲਾਂ ਕਰਦੇ ਹੁੰਦੇ ਸੀ-ਸਿੰਘ ਸਭਾ ਵਾਲੇ ਹਰ ਇੱਕ ਥਾਉਂ ਖਾ ਲੈਂਦੇ ਨੇ।

ਜਹਾਂ ਕਹਾਂ ਕਾ ਛਕੈ ਪ੍ਰਸਾਦਿ।

ਗੁਰੂ ਗੋਬਿੰਦ ਸਿੰਘ ਦਾ ਹੁਕਮ ਸੁਣਾਉਣਾ,

ਸਿੱਖ ਨਹੀਂ ਮੇਰਾ ਆਦਿ ਜੁਗਾਦਿ।

-ਜਾ ਕੀ ਰਹਿਤ ਨਾ ਜਾਣੀਐ ਗੁਰ ਮੰਤਰ ਨਹੀਂ ਚੀਤੁ।

ਉਨਕਾ ਭੋਜਨ ਖਾਇ ਕੈ ਬਿਸਰੈ ਹਰਿ ਸਿਉਂ ਪ੍ਰੀਤਿ।

ਫੇਰ ਇੱਕ ਕਵੀ ਨੇ ਕਿਹਾ ਹੈ,

ਨਿਕਟ ਨਗਰ ਕੇ ਨਹਿਰ ਕਰੈ ਮਰਘਟ ਕੋ ਅਸਥਾਨ।

ਪਿੰਡ ਦੇ, ਸ਼ਹਿਰ ਦੇ ਨੇੜੇ ਹੱਡਾਂਰੋੜੀ ਜਾਂ ਮੜ੍ਹੀਆਂ ਦੇ-ਥਾਂ ਨਹੀਂ ਬਣਾਉਂਦੇ। ਦੇਖੋ-

ਮਾਸ ਅਹਾਰੀਆਂ ਆਪਣੇ ਘਟ ਮੈਂ ਕੀਉ ਅਸਥਾਨ।

ਗੁਰੂ ਨਾਨਕ ਦੇਵ ਤੋਂ ਲੈ ਕੇ ਸਤਿਗੁਰੂ ਰਾਮ ਸਿੰਘ ਤਕ-ਜੋ ਕੁਝ ਸਾਨੂੰ ਸਮਝ ਆਈ ਹੈ, ਅਸੀਂ ਕਿਸੇ ਦੀ ਬਾਬਤ ਕੁਝ ਨਹੀਂ ਕਹਿੰਦੇ-ਉਹ ਇਹ ਚੀਜ਼ ਹੈ ਕਿ ਮਾਸ ਦਾ ਖਾਣਾ ਗੁਰਮਤਿ ਵਿੱਚ ਜਾਇਜ਼ ਨਹੀਂ। ਗੁਰੂ ਨਾਨਕ ਦੇਵ ਮਹਾਰਾਜ, ਪੜ੍ਹੋ ਨਾਨਕ ਪ੍ਰਕਾਸ਼, ਦੇਵ ਲੂਤ ਨੂੰ ਜਾ ਕੇ ਮਿਲਦੇ ਹਨ। ਦੇਵਲੂਤ ਕਹਿੰਦਾ ਹੈ,

ਕਰਹੁ ਰਸੋਈ ਸੰਤ ਜੀ ਭੋਜਨ ਅਚਹੁ ਬਨਾਇ।

ਤਾਂ ਮਹਾਰਾਜ ਕਹਿੰਦੇ ਹਨ-

ਪ੍ਰਿਥਮ ਤਜਹੁ ਆਮਿਖ ਕੋ ਖਾਨਾ।

ਪਹਿਲਾਂ ਛੱਡ ਦੇ ਮਾਸ ਦਾ ਖਾਣਾ।

ਕਰੋ ਜਾਸ ਹਿਤ ਜੀਵਨ ਹਾਨਾ।

ਜੀਹਦੇ ਵਾਸਤੇ ਤੂੰ ਜੀਵ ਮਾਰਦਾ ਹੈਂ।

ਯੋਂ ਨਹਿ ਤੁਮਰੋ ਖਾਇ ਕਦਾਪੀ।
ਹੋ ਸਭਿ ਜੀਵਨ ਕੇ ਸੰਤਾਪੀ। -ਸੂਰਜ ਪ੍ਰਕਾਸ਼, ਪੰਨਾ ੫੯੪

ਤੇਰੇ ਘਰ ਦਾ ਅਸੀਂ ਕਦੇ ਅੰਨ ਨਹੀਂ ਖਾਣ ਨੂੰ-ਤਿਆਰ।

ਲੋਕਾਂ ਚ ਤੇ ਗੱਲ ਮਸ਼ਹੂਰ ਸੀ-ਕੂਕੇ ਬੜੇ ਕਸੂਤੇ ਗੜਵੀ ਨਹੀਂ ਦੇਂਦੇ ਨ੍ਹਾਉਣ ਨੂੰ- ਗੜਵੀ ਨੂੰ ਹੱਥ ਨਹੀਂ ਸਨ ਲਾਉਣ ਦਿੰਦੇ। ਪਰਾਏ ਹੱਕ ਤੋਂ ਇਉਂ ਕੂਕੇ ਬਚਦੇ ਸੀ-ਘਣੀਏਕੇ ਇੱਕ ਪਿੰਡ ਸੀ ਜਿਹੜਾ ਹੁਣ ਓਸ ਪਾਸੇ (ਪਾਕਿਸਤਾਨ) ਆ ਗਿਆ ਹੈ। ਡੇਰੇ ਸਾਹਿਬ ਦੇ ਪਾਸ ਜਿਹੜਾ ਰਾਵੀ ਦਾ ਪੁਲ ਹੈ, ਉਹਦੇ ਨਾਲ ਲਗਦੀ ਉਹਦੀ ਜ਼ਮੀਨ ਹੈ ਕੋਈ ਡੇਢ ਮੀਲ ਖੱਬੇ ਪਾਸੇ। ਉੱਥੇ ਦਰਿਆ ਦੇ ਕੰਢੇ ਤੇ ਲੋਕਾਂ ਦਾ ਇਹ ਰਿਵਾਜ ਸੀ ਕਿ ਪੈਲੀ ਦੋ ਕਰੂ, ਇੱਕ ਕਰੂ ਚੌੜੀ ਰੱਖ ਲੈਣੀ-ਲੰਮੀ ਮੀਲ ਮੀਲ ਦਰਿਆ ਦੇ ਨਾਲ ਜੋੜ ਲੈਣੀ, ਜੇ ਢਾਹ ਲੱਗੇ ਤੇ ਸਾਰਿਆਂ ਦੀਆਂ ਇੱਕੋ ਜਿਹੀਆਂ ਢਹਿੰਦੀਆਂ ਜਾਣ। ਇੱਕ ਨਾਮਧਾਰੀ ਸਿੱਖ-ਉਹਦੇ ਨਾਲ ਇੱਕ ਖੁੱਲ੍ਹੇ ਸਰੀਰ ਦੀ-ਜਿਹੜਾ ਨਾਮਧਾਰੀ ਨਹੀਂ ਸੀ ਪੈਲੀ ਵਿੱਚ ਵੱਲ ਉੱਗੀ। ਕਿਉਂਕਿ ਫਰਕ ਕਰੂ ਡੇਢ ਕਰੂ ਦਾ ਸੀ, ਉਸ ਵੱਲ ਨੂੰ ਨਾਮਧਾਰੀ ਦੀ ਪੈਲੀ ਚ ਆ ਕੇ ਖਰਬੂਜਾ ਲੱਗ ਗਿਆ। ਨਾਮਧਾਰੀ ਸਿੰਘ ਖਰਬੂਜਾ ਤੋੜ ਕੇ ਉਸ ਦੇ ਘਰ ਲੈ ਕੇ ਗਿਆ, ਕਹਿਣ ਲੱਗਾ, "ਇਹ ਤੇਰੀ ਵੱਲ ਦਾ ਖਰਬੂਜਾ ਹੈ, ਸਾਡਾ ਹੱਕ ਨਹੀਂ, ਖਾਣਾ।" ਜੇ ਹੁਣ ਅਸੀਂ ਲੋਕਾਂ ਦੇ ਪੈਸੇ ਲੈ ਕੇ ਹੀ ਮਾਰ ਲਈਏ-ਫੇਰ? ਫੇਰ ਤੇ ਸਾਡਾ ਨਾਮਧਾਰੀ ਪੁਣਾ ਬੜਾ ਉੱਚਾ ਹੈ। ਧਿਆਨ ਦਿਉ ਸਤਿਗੁਰ ਸੱਚੇ ਪਾਤਸ਼ਾਹ ਹੁਕਮਨਾਮੇ ਚ ਲਿਖਦੇ ਹਨ, "ਕਰਜਾ ਲੈਣਾ ਲੈ ਕੇ ਨਾ ਦੇਣਾ, ਚੋਰੀ ਧਾੜੇ ਥੀਂ ਵੀ ਵਡਾ ਪਾਪ ਹੈ।" ਚੋਰੀ ਕੋਈ ਕਰਨ ਜਾਂਦਾ ਹੈ-ਆਪਣੀ ਜਾਨ ਤਲੀ ਤੇ ਰੱਖ ਕੇ ਜਾਂਦਾ ਹੈ, ਧਾੜਾ ਮਾਰਨਾ ਹੈ, ਆਪਣੀ ਜਾਨ ਤਲੀ ਤੇ ਰੱਖ ਕੇ ਜਾਂਦਾ ਹੈ, ਇਹ ਵਸਾਹ ਧ੍ਰੋਹ ਹੈ ਕਿਸੇ ਤੋਂ ਕਹਿ ਕੇ, ਲੈ ਕੇ ਫਿਰ ਨਾ ਦੇਣਾ। ਹਾਂ ਇੱਕ ਗੱਲ ਹੈ-ਆਦਮੀ ਕਮਜ਼ੋਰ ਹੋ ਜਾਏ, ਬਦਫੈਲੀ ਨਾ ਕਰੇ, ਨੀਯਤ ਫਿਰ ਵੀ ਮਾੜੀ ਨਾ ਕਰੇ, ਉਹਦੇ ਅੱਗੇ ਹੱਥ ਜੋੜੇ ਰੁਪਏ ਦੇ-ਚਾਰ ਆਨੇ, ਦੋ ਆਨੇ, ਅੱਠ ਆਨੇ, ਛੇ ਆਨੇ, ਜੋ ਦੇ ਸਕਦਾ ਹੈ ਦੇਵੇ, ਲੇਕਿਨ ਜੇ ਨਾ ਦੇਵੇ-ਸਤਿਗੁਰੂ ਰਾਮ ਸਿੰਘ ਦੀ ਦਰਗਾਹ ਚ ਉਹ ਬਖਸ਼ਿਆ ਨਹੀਂ ਜਾਣਾ। ਇਹ ਮੇਰੀ ਗੱਲ ਨਹੀਂ, ਇਹ ਉਹਦਾ (ਸਤਿਗੁਰੂ ਰਾਮ ਸਿੰਘ ਜੀ ਦਾ) ਹੁਕਮ ਹੈ। ਕੂਕਿਆਂ ਨੂੰ ਧਿਆਨ ਦੇਣ ਦੀ ਲੋੜ ਹੈ। ਸਿੱਧੀਆਂ ਪੱਗਾਂ ਬੰਨ੍ਹਕੇ ਬੜੇ ਸੁਹਣੇ-ਸੁਹਣੇ ਲੀੜੇ ਪਾ ਕੇ, ਗਲ ਚ ਮਾਲਾ ਪਾ ਕੇ ਅਸੀਂ ਨਹੀਂ ਬਖਸ਼ੇ ਜਾਣਾ, ਜੇ ਸਤਿਗੁਰੂ ਦਾ ਹੁਕਮ ਨਾ ਮੰਨਾਂਗੇ।

ਤਾਂ ਕਿਹਾ-ਯੋ ਨਹਿ ਤਮਰੋ ਖਾਇ ਕਦਾਪੀ- ਤੂੰ ਜਾਨਵਰ ਮਾਰ ਕੇ ਖਾਨਾਂ ਹੈਂ ਅਸੀਂ ਨਹੀਂ ਤੇਰਾ ਅੰਨ ਖਾਣ ਨੂੰ ਤਿਆਰ-ਇਹ ਹੈ ਗੁਰੂ ਨਾਨਕ ਦੇਵ।

ਗੁਰੂ ਅੰਗਦ ਦੇਵ ਮਹਾਰਾਜ ਬੈਠੇ ਹਨ। ਸੀਹਾਂ ਉੱਪਲ ਦੇ ਲੜਕੇ ਦੀਆਂ ਰੀਤਾਂ ਹੋਣ ਵਾਲੀਆਂ ਹਨ। ਉਸਨੇ ਬਕਰੇ ਮੰਗਵਾਏ ਕਿਤੋਂ। ਮਹਾਰਾਜ ਦੇ ਕੋਲੋਂ ਦੀ ਲੰਘਿਆ, ਕਹਿੰਦੇ, "ਓ ਸੀਹਾਂ ਇਹ ਕੀ ਕਰਨ ਲੱਗਾ ਹੈ?"

"ਮਹਾਰਾਜ ਬੱਚੇ ਦੀਆਂ ਰੀਤਾਂ ਨੇ ਉਹਦੇ ਤੇ ਬੱਕਰੇ ਮਾਰਨੇ ਹਨ।"

ਸੂਰਜ ਪ੍ਰਕਾਸ਼ (ਪ੍ਰਸੰਗ ਸੀਹਾਂ ਉਪਲੇ-ਦੇਖੋ ਪੰਨਾ ੧੩, ਪੜ੍ਹਕੇ ਦੇਖੋ-ਮੇਰੇ ਘਰ ਦੀ ਚੀਜ਼ ਨਹੀਂ ਹੈ, ਇਹ ਕੋਈ ਕੂਕੇ ਦੀ ਬਣਾਈ ਹੋਈ ਨਹੀਂ ਗੱਲ।"

"ਅੱਛਾ"!

"ਮਹਾਰਾਜ, ਮੈਨੂੰ ਭਾਈਚਾਰਾ ਕੱਢ ਦੇਵੇਗਾ।"

"ਜਾ ਤੂੰ ਕਹੋ ਕਿ ਮੈਨੂੰ ਗੁਰੂ ਅੰਗਦ ਨਹੀਂ ਕਰਨ ਦਿੰਦਾ, ਮੇਰਾ ਉਹ ਗੁਰੂ ਹੈ।"

ਬੱਕਰੇ ਛੁਡਾ ਦਿੱਤੇ। ਹੁਣ ਸਮੇਂ ਨੇ ਗੇੜ ਹੀ ਮਾਰਿਆ ਹੋਇਆ ਹੈ ਬਈ, ਜਿੱਥੇ ਉਹ ਬੁੱਧ ਭਗਵਾਨ, ਜਿਸਨੇ ਇੱਕ ਟੁੱਟੀ ਹੋਈ ਲੱਤ ਵਾਲੇ ਬਕਰੇ ਨੂੰ ਮੋਢੇ ਤੇ ਚੁੱਕਿਆ ਔਰ ਕਿਸੇ ਨੂੰ ਮਾਰਨ ਤੋਂ ਲੋਕਾਂ ਨੂੰ ਬੰਦ ਕੀਤਾ, ਰਾਜੇ ਬਿਜੈ ਸਾਲ ਨੂੰ ਜਾ ਕੇ ਮਾਸ ਖਾਣ ਤੋਂ ਬੰਦ ਕੀਤਾ। ਅੱਜ ਬੋਧੀ ਵੀ ਮਾਸ ਖਾ ਲੈਂਦੇ ਨੇ। ਜੇ ਆਖੀਏ-ਜੀ ਸਾਨੂੰ ਹੁਕਮ ਹੈ ਜੇ ਕੋਈ ਲਿਆ ਦੇਵੇ ਤੇ ਖਾ ਲਵੋ-ਮਾਰਦੇ ਨਹੀਂ।"

ਗੁਰੂ ਅੰਗਦ ਦੀ ਇਹ ਗੱਲ ਹੈ। ਚਲੋ ਅੱਗੇ। ਗੁਰੂ ਗੋਬਿੰਦ ਸਿੰਘ ਸਾਹਿਬ-ਵਿਚਲੀ ਗੱਲ ਛੱਡ ਦਿਉ, ਉੱਥੇ ਤੇ ਕਿਤੇ ਜ਼ਿਕਰ ਨਹੀਂ ਆਉਂਦਾ, ਉਹ ਤੇ ਮੰਨਦੇ ਹੀ ਨਹੀਂ ਇਸ ਚੀਜ਼ ਨੂੰ-ਗੁਰੂ ਗੋਬਿੰਦ ਸਿੰਘ ਸਾਹਿਬ ਦਾ ਗੁਰਦਵਾਰਾ ਹੈ, ਨੰਦੇੜ, ਹਜ਼ੂਰ ਸਾਹਿਬ-ਅਬਚਲ ਨਗਰ ਵੀ ਜਿਸਨੂੰ ਸਿੱਖ ਕਹਿੰਦੇ ਹਨ-ਦੱਖਣ ਵਿੱਚ। ਹੁਣ ਮੈਨੂੰ ਨਹੀਂ ਪਤਾ ਸਾਲ ਛੇ ਮਹੀਨੇ ਦਾ- ਮੈਂ ਉੱਥੇ ਦਰਸ਼ਨ ਕਰ ਆਇਆਂ, ਉਦੋਂ ਤਕ ਵੀ ਉੱਥੇ ਲੰਗਰ ਵਿੱਚ ਮਾਸ ਨਹੀਂ ਸੀ ਰਿੱਝ ਸਕਦਾ। ਅੰਦਰਲਾ ਪੁਜਾਰੀ, ਜਿਹੜਾ ਸਾਹਿਬਾਂ ਦੇ ਸ਼ਸਤਰਾਂ ਦਾ ਇਸ਼ਨਾਨ ਕਰਾਉਂਦਾ ਹੈ, ਤਖਤ ਦੀ ਸੇਵਾ 'ਚ ਅੰਦਰ ਉਹੋ ਹੀ ਆ ਜਾ ਸਕਦਾ ਹੈ, ਦੂਜਾ ਨਹੀਂ ਕੋਈ ਜਾਂਦਾ। ਏਥੋਂ ਤਕ ਪਰਹੇਜ਼ ਹੈ ਕਿ ਉਹ ਮੂੰਹ ਬੰਨ੍ਹ ਕੇ ਅੰਦਰ ਜਾਂਦਾ ਹੈ, ਕਿ ਥੁੱਕ ਵੀ ਕਿਤੇ ਅੰਦਰ ਬਚਨ ਕਰਨ ਲੱਗਿਆਂ ਨਾ ਡਿੱਗ ਪਵੇ। ਦੋ ਵਜੇ ਤੜਕੇ ਸਣੇ ਕੇਸੀਂ ਉਹ ਇਸ਼ਨਾਨ ਕਰਦਾ ਹੈ। ਔਰ ਉਹ ਲੰਗਰ 'ਚੋਂ ਪੱਕੇ ਹੋਏ ਨੂੰ ਵੀ ਨਹੀਂ ਛਕਦਾ, ਕਿਉਂ-ਜੋ ਲੰਗਰ ਵਿੱਚ ਲੱਗਣ ਵਾਲੇ ਕੋਈ-ਕੋਈ ਸੱਜਣ ਬਾਹਰੋਂ ਮਾਸ ਖਾ ਆਉਂਦੇ ਨੇ, ਉਹ ਲੰਗਰ 'ਚ ਲੱਗ ਜਾਂਦੇ ਨੇ। ਲੰਗਰ 'ਚ ਭਾਵੇਂ ਨਹੀਂ ਬਣਦਾ, ਉਹ ਉਹਨਾਂ ਦੇ ਹੱਥ ਦਾ ਵੀ ਨਹੀਂ ਖਾਂਦਾ, ਉਹਦੇ ਵਾਸਤੇ ਵੱਖਰਾ ਲਾਂਗਰੀ ਹੈ, ਜਿਹੜਾ ਮਰਯਾਦਾ ਨਾਲ ਪ੍ਰਸਾਦ ਬਣਾਉਂਦਾ ਹੈ। ਜਿਹੜੀ ਰੀਤ ਸਤਿਗੁਰੂ ਰਾਮ ਸਿੰਘ ਨੇ ਨਾਮਧਾਰੀਆਂ ਨੂੰ ਸਵਾ ਪਹਿਰ ਦੇ ਤੜਕੇ ਸਣੇ ਕੇਸੀ ਇਸ਼ਨਾਨ ਦੀ ਦੱਸੀ, ਪੰਜਾਬ ਵਿੱਚੋਂ ਇਹ ਮਿਟ ਚੁੱਕੀ ਸੀ। ਭਾਈ ਰਾਏ ਸਿੰਘ ਨੂੰ ਸਤਿਗੁਰਾਂ ਹਜ਼ੂਰ ਸਾਹਿਬ ਭੇਜਿਆ। ਭਾਈ ਸਾਹਿਬ ਸਾਢੇ ਤਿੰਨ ਮਹੀਨੇ ਉੱਥੇ ਰਹੇ, ਗ੍ਰੰਥ ਸਾਹਿਬ ਜੀ ਦੀ ਆਦਿ ਤੋਂ ਅੰਤ ਤਕ ਕਥਾ ਕੀਤੀ, ਔਰ ਸਾਰੀ ਉੱਥੋਂ ਦੀ ਮਰਯਾਦਾ ਲਿਖ ਕੇ ਲਿਆਂਦੀ। ਇਹ ਸਤਿਗੁਰੂ ਰਾਮ ਸਿੰਘ ਨੇ ਗੁਰੂ ਗੋਬਿੰਦ ਸਿੰਘ ਦੀ ਮਰਯਾਦਾ ਮੁੜਕੇ ਪ੍ਰਸਿੱਧ ਕੀਤੀ।



# ਪ੍ਰਵਚਨ-ਸ੍ਰੀ ਸਤਿਗਰੂ ਜਗਜੀਤ ਸਿੰਘ ਜੀ

ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਦੇ ਉਪਦੇਸ਼ 'ਚ ਰਿਕਾਰਡ ਹੋਇਆ ਹੈ— "ਕਿ ਤੁਸੀਂ ਨਾਮ ਜਪਕੇ ਤੇ ਵੇਖੋ ਤੁਹਾਡਾ ਧਨ ਕਿੰਨਾਂ ਵਧਦਾ ਹੈ। ਖਾਦਾਂ ਪਾਓ, ਪੈਲੀ ਖਰੀਦੋ, ਵਪਾਰ ਕਰੋ, ਇਹ ਤੇ ਬੜਾ ਕੁਛ ਕਰਦੇ ਹਾਂ, ਪਰ ਅਸੀਂ ਨਾਮ ਜਪਣ ਵਾਲਾ ਤਜਰਬਾ ਕਰਦੇ ਹੀ ਨਹੀਂ। ਨਾਮ ਵਿੱਚ ਸਭ ਤੋਂ ਵੱਡੀ ਚੀਜ਼ ਇਹ ਹੈ ਕਿ—"ਜੇ ਕਿਸੇ ਕੋਲ ਧਨ ਬਹੁਤਾ ਹੈ, ਤਾਂ ਵੀ ਦੁੱਖ ਨਹੀਂ, ਜੇ ਨਹੀਂ ਧਨ ਤੇ ਤਾਂ ਵੀ ਦੁੱਖ ਨਹੀਂ।" ਜਿਹੜਾ ਆਦਮੀਂ ਨਾਮ ਨਹੀਂ ਜਪਦਾ ਉਹਦੇ ਕੋਲ ਦੋਨੋਂ ਹਾਲਤਾਂ ਵਿੱਚ ਦੁੱਖ ਆਉਂਦਾ ਹੈ।

*ਜਿਸ ਗ੍ਰਿਹਿ ਬਹੁਤੁ ਤਿਸੈ ਗ੍ਰਿਹਿ ਚਿੰਤਾ।।*
*ਜਿਸ ਗ੍ਰਿਹਿ ਥੋਰੀ ਸੁ ਫਿਰੈ ਭ੍ਰਮੰਤਾ।।*

ਬਾਣੀ ਵਿਚ ਸਤਿਗੁਰਾਂ ਨੇ ਇਹ ਵੀ ਲਿਖਿਆ ਹੈ:

*ਜਬ ਕਛੁ ਪਾਵੈ ਤਬ ਗਰਬੁ ਕਰਤੁ ਹੈ।।*
*ਮਾਇਆ ਗਈ ਤਬ ਰੋਵਨੁ ਲਗਤੁ ਹੈ।।*

ਇਹਨਾਂ ਦੋਵਾਂ ਹਾਲਤਾਂ ਤੋਂ ਬਚਨ ਵਾਸਤੇ, ਜਿਸ ਤਰ੍ਹਾਂ ਸਾਈਕਲ ਦੇ ਅੱਗੇ ਪਿਛੇ ਇਕ-ਇਕ ਪਹੀਆ ਹੁੰਦਾ ਹੈ ਜਿਹੜੇ ਉਹਨੂੰ ਚਲਾਉਣ ਦੀ ਜਾਚ ਸਿਖ ਲੈਣ ਬੜਾ ਸਫਰ ਕਰ ਲੈਂਦੇ ਨੇ ਨਹੀਂ ਤੇ ਆਦਮੀ ਡਿਗ ਪੈਂਦਾ ਹੈ ਗੋਡੇ ਗਿੱਟੇ ਭਨਾਉਂਦਾ ਹੈ। ਸੋ ਬੈਲੇਂਸ ਕਰੋ ਦੋਹਾਂ ਚੀਜ਼ਾਂ ਨੂੰ ਇਹ ਦੋਵੇਂ ਚੀਜ਼ਾਂ ਸਾਨੂੰ ਦੁੱਖ ਨਾ ਦੇਣ—

ਜਨਮੇ ਕਉ ਵਾਜਹਿ ਵਾਧਾਏ ਸੋਹਿਲੜੇ ਅਗਿਆਨੀ ਗਾਏ।।

ਸਤਿਗੁਰੂ ਪ੍ਰਤਾਪ ਸਿੰਘ ਵਰਗੇ ਗੁਰੂ ਦੇ ਲੜ ਲਗਕੇ ਫੇਰ ਅਸਾਂ ਰੋਣਾ ਕਿਉਂ?

ਸਤਿਗੁਰਾਂ ਨੇ ਸਿੱਧਾ ਹੁਕਮ ਕਰਕੇ ਸਾਨੂੰ ਕੱਢ ਕੇ ਲਿਆਂਦਾ ਹੈ ਪਾਕਿਸਤਾਨ 'ਚੋਂ। ਉਹ ਪਰਉਪਕਾਰ ਯਾਦ ਰੱਖ ਕੇ ਸਤਿਗੁਰਾਂ ਦਾ "ਭਜਨ ਬਾਣੀ ਕਰਨਾ ਤੇ ਕਰਾਉਣਾ, ਨਾਮ ਜਪਣਾ, ਨਾਮ ਜਪਾਉਣਾ, ਇਸ਼ਨਾਨ ਕਰਨਾ, ਇਸ਼ਨਾਨ ਕਰਾਉਣਾ, ਦਾਨ ਕਰਨਾ, ਦਾਨ ਕਰਾਉਣਾ, ਇਹ ਸਭ ਵਸਤੂਆਂ ਤੁਹਾਡੇ ਵਿੱਚ ਹੋਣੀਆਂ ਚਾਹੀਦੀਆਂ ਹਨ।



# ਇਹ ਸ਼ਤਾਬਦੀ ਅੰਕ

ਸਮਾਂ ਆਪਣੀ ਤੋਰ ਤੁਰਿਆ ਜਾਂਦਾ ਹੈ। ਇਹ ਸੋਚਣਾ ਨਹੀਂ ਸਗੋਂ ਮੰਨਣਾ ਹੀ ਪੈਂਦਾ ਹੈ ਕਿ ਸਤਿਗੁਰੂ ਹਰੀ ਸਿੰਘ ਜੀ ਇਕ ਸ਼ਤਾਬਦੀ ਪਹਿਲਾਂ ੧੭ ਮਈ ੧੯੦੬ ਨੂੰ ਜੋਤੀ ਜੋਤ ਸਮਾ ਗਏ ਸਨ। ਆਪ ਜੀ ਦੇ ਵੱਡੇ ਸਾਹਿਬਜ਼ਾਦੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਰਾਜਯੋਗ ਗੱਦੀ ਨੂੰ ਉਦੋਂ ਹੀ ਸੁਭਾਏਮਾਨ ਕਰਕੇ ਨਾਮਧਾਰੀ ਪੰਥ ਦੀ ਰਹਿਨੁਮਾਈ ਕਰਨ ਦੀ ਕਿਰਪਾ ਕੀਤੀ ਸੀ।

ਨਾਮਧਾਰੀ ਸਿੱਖਾਂ ਲਈ ਉਹ ਸਮਾਂ ਬੜਾ ਸਖ਼ਤੀਆਂ ਦਾ ਸਮਾਂ ਸੀ। ਸਤਿਗੁਰੂ ਹਰੀ ਸਿੰਘ ਜੀ ਨੇ ਜਿਵੇਂ ਇਹਨਾਂ ਨੂੰ ਸੰਭਾਲਿਆ, ਦੂਰਦਰਸ਼ਤਾ ਤੋਂ ਕੰਮ ਲਿਆ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਸਿਧਾਂਤਾਂ ਦਾ ਪ੍ਰਚਾਰ ਪ੍ਰਸਾਰ ਕੀਤਾ ਉਸ ਦੀ ਜੁਗਤ ਸਮਝਣ ਲਈ ਇਕਾਗਰ ਹੋ ਕੇ ਸੋਚਣਾ ਪੈਂਦਾ ਹੈ। ਉਹਨਾ ਦੇ ਬਣਾਏ ਧਰਾਤਲ ਉਤੇ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਨਵ-ਉਸਾਰੀ ਕੀਤੀ।

ਉਦੋਂ ਬਰਤਾਵਨੀ ਰਾਜ ਦੀ ਬੜੀ ਚੜ੍ਹਤ ਸੀ। ਉਹਨਾਂ ਦੇ ਰਾਜ ਵਿਚ ਸੂਰਜ ਨਹੀਂ ਸੀ ਡੁਬਦਾ। ਇਕ ਇਕ ਕਰਕੇ ਹਿੰਦੁਸਤਾਨ ਦੇ ਤੇਗ ਦੇ ਧਨੀ ਰਾਜਿਆਂ, ਮਹਾਰਾਜਿਆਂ, ਨਵਾਬਾਂ ਦੀਆਂ ਸਲਤਨਤਾਂ ਨੂੰ ਉਹਨਾਂ ਨੇ ਰੇਤ ਦੀ ਕੰਧ ਵਾਂਗ ਢਹਿ ਢੇਰੀ ਕਰ ਦਿੱਤਾ ਸੀ। ਉਹ ਚੇਤੰਨ ਸਨ ਕਿ ਉਹਨਾਂ ਦੇ ਹੁਕਮ ਬਿਨਾ ਕੋਈ ਪੱਤਾ ਵੀ ਨਾ ਹਿਲੇ। ਜੇ ਕਿਤੇ ਕਿਸੇ ਨੇ ਸਿਰ ਚੁਕਿਆ ਤਾਂ ਅੰਗਰੇਜ਼ ਹਾਕਮਾਂ ਨੇ ਉਹਨਾਂ ਨੂੰ ਮਿੱਟੀ ਵਿਚ ਮਿਲਾਉਣ ਦੀ ਪੂਰੀ ਕੋਸ਼ਿਸ਼ ਕੀਤੀ। ਅੰਗਰੇਜ਼ ਹਾਕਮਾਂ ਨੇ ਕੁਝ ਸਮਝਦਾਰ ਪਰ ਸੁਆਰਥੀ ਲੋਕਾਂ ਨੂੰ ਜਗੀਰਾਂ, ਸਰਦਾਰੀਆਂ, ਰਾਏ ਬਹਾਦਰੀਆਂ ਦੇ ਕੇ ਵੀ ਆਪਣੇ ਨਾਲ ਰਖਿਆ। ਰਿਆਸਤਾਂ ਦੇ ਮੁਖੀ ਐਸ਼ ਤਾਂ ਕਰਦੇ ਰਹੇ, ਪਰਜਾ ਨੂੰ ਦਬਾਉਂਦੇ ਵੀ ਰਹੇ ਪਰ ਬਰਤਾਨਵੀ ਹਾਕਮਾਂ ਦੇ ਹੱਥ ਬੰਨ੍ਹ ਗੁਲਾਮ ਸਨ।

ਇਹੋ ਜਿਹੀ ਚੜ੍ਹਤ ਵੇਲੇ ਇਸ ਹਾਕਮ ਨੂੰ ਕਿਵੇਂ ਭਾਉਂਦਾ ਕਿ ਭੈਣੀ ਸਾਹਿਬ ਦੇ ਗੁਮਨਾਮ ਜਿਹੇ ਪਿੰਡ ਵਿਚੋਂ ਪ੍ਰਗਟੀ ਸੁਤੰਤਰਤਾ ਦੀ ਜਵਾਲਾ ਉਹਨਾਂ ਦੀ ਸਲਤਨਤ ਲੂਹ ਦੇਵੇ। ਭਾਵੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਨਾ-ਮਿਲਵਰਤਨ, ਸੁਦੇਸ਼ੀ ਅਤੇ ਅਹਿੰਸਾ ਦੇ ਹਥਿਆਰ ਵਰਤੇ ਸਨ ਪਰ ਹੈ ਤਾਂ ਦੇਸ ਦੀ ਅਜ਼ਾਦੀ ਲਈ ਸਨ। ਅੰਗਰੇਜ਼ ਹਾਕਮਾਂ ਨੂੰ ਜਦ ਸਤਿਗੁਰੂ ਜੀ ਦੁਆਰਾ ਚਲਾਏ ਇਸ ਸ਼ਾਂਤ ਮਈ ਸੰਘਰਸ਼ ਨੂੰ ਦਬਾਉਣ ਦਾ ਕਾਨੂੰਨੀ ਰਸਤਾ ਨਾ ਲਭਾ ਤਾਂ ਉਹਨਾਂ ਨੇ ਆਪਣੇ ਬਣਾਏ ਕਾਨੂੰਨਾਂ ਨੂੰ ਵੀ ਛਿਕੇ ਉਤੇ ਟੰਗ ਕੇ ਸ੍ਰੀ ਸਤਿਗੁਰੂ ਜੀ ਦੇ ਭਜਨ ਬੰਦਗੀ ਕਰਨ ਵਾਲੇ ਦੇਸ ਭਗਤ, ਨਿਹੱਥੇ ਸਿੱਖਾਂ ਲਈ ਸ਼ਰੇਆਮ ਫਾਂਸੀਆਂ ਦੇ ਰੱਸੇ ਲਟਕਾ ਦਿੱਤੇ, ਤਲਵਾਰਾਂ ਦੀ ਧਾਰ ਤੇਜ਼ ਕਰ ਦਿਤੀ ਅਤੇ ਤੋਪਾਂ ਦੇ ਮੂੰਹ ਖੋਲ੍ਹ ਦਿੱਤੇ। ਉਹਨਾਂ ਨੇ ੧੮੭੨ ਵਿੱਚ ਸ੍ਰੀ ਸਤਿਗੁਰੂ ਜੀ ਤੇ ਪ੍ਰਮੁੱਖ ਸੂਬਿਆਂ ਨੂੰ ਦੇਸ ਬਦਰ ਕੀਤਾ। ਨਾਮਧਾਰੀ ਸਿੱਖਾਂ ਦੇ ਮੁਖ ਕੇਂਦਰ ਸ੍ਰੀ ਭੈਣੀ ਸਾਹਿਬ (ਪੰਜਾਬ) ਨੂੰ ਹਾਂਡੇ ਪਾਣੀ ਤਕ ਪੁਟ ਕੇ ਗੁਰਦੁਆਰੇ ਦੀ ਡਿਉਢੀ ਵਿਚ ਨਿਰਦਈ ਪੁਲਿਸ ਚੌਕੀ ਬਿਠਾਈ। ਕਿਤੇ ਪੰਜ ਨਾਮਧਾਰੀ ਇਕਠੇ ਨਹੀਂ ਸਨ ਹੋ ਸਕਦੇ। ਬਿਨਾਂ ਇਤਲਾਹ ਉਹ ਇਕ ਥਾਂ ਤੋਂ ਦੂਜੇ ਥਾਂ ਨਹੀਂ ਸਨ ਜਾ ਸਕਦੇ। ਐਸੇ ਸਮੇਂ ਕਈ ਕੱਚੇ ਪਿੱਲੇ ਨਾਮਧਾਰੀ ਸਰਕਾਰ ਦੇ ਜ਼ਬਰ ਅਗੇ ਸਬਰ ਨਾ ਕਰ ਸਕੇ। ਉਹ ਝੜ ਗਏ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਛੋਟੇ ਭਾਈ ਮਹਾਰਾਜ ਬੁਧ ਸਿੰਘ ਜੀ ਨੂੰ ਕੁਝ ਚਿਰ ਤਾਂ ਇਹ ਪਤਾ ਕਰਨ ਵਿਚ ਹੀ ਲੱਗ ਗਿਆ ਕਿ ਉਸ ਦੇ ਵੱਡੇ ਵੀਰ ਦੇ ਉਸਾਰੇ ਸਿੱਖੀ ਮਹਿਲ ਦੇ ਮਲਬੇ ਵਿਚ ਕੀ ਕੀ ਬਚਿਆ ਹੈ? ਸ੍ਰੀ ਸਤਿਗੁਰੂ ਜੀ ਕਿੱਥੇ ਹਨ? ਸੂਬੇ ਕਿੱਥੇ ਹਨ? ਦੇਸ਼ ਵਿਚ ਨਾਮਧਾਰੀ ਸਿੱਖਾਂ ਦਾ ਕੀ ਹਾਲ ਹੈ? ਕੀ ਉਹਨਾਂ ਦਾ ਕੋਈ ਆਪਣਾ ਵੀ ਹੈ? ਹਾਂ, ਬਰਤਾਨਵੀ ਹਾਕਮਾਂ ਨੂੰ ਇਹ ਭਰੋਸਾ ਹੋ ਗਿਆ ਸੀ ਕਿ ਸਭ ਕੁਝ ਨਿਸਤੋਨਾਬੂਦ ਕਰ ਦਿਤਾ ਗਿਆ ਹੈ। ਹੁਣ ਕੋਈ ਹਿੰਦੀ ਸ਼ਬਦ-ਕੋਸ਼ ਵਿਚ ਵੀ ਆਜ਼ਾਦੀ ਸ਼ਬਦ ਦੇ ਅਰਥ ਨਹੀਂ ਵੇਖੇਗਾ। ਉਸ ਸਮੇਂ ਦੇ ਧਾਰਮਕ ਆਗੂ ਉਹਨਾਂ ਅਨੁਸਾਰ ਹੀ ਚਲਣਗੇ। ਸਮਾਜ ਸੁਧਾਰ ਉਹਨਾਂ ਦੀਆਂ ਲੀਹਾਂ ਉਤੇ ਹੀ ਹੋਵੇਗਾ। ਆਰਥਕ ਹਾਲਤ ਵੀ ਸਰਕਾਰੀ ਨੀਤੀ ਅਨੁਸਾਰ ਬਦਲਣਗੇ।

ਉਹ ਭੁਲੇਖੇ ਵਿਚ ਸੀ ਕਿ ਅਜ਼ਾਦੀ ਦੀ ਭੁਬਲ ਦੀ ਅੱਗ ਠੰਢੀ ਹੋ ਚੁੱਕੀ ਹੈ।

ਸ੍ਰੀ ਸਤਿਗੁਰੂ ਜੀ ਦੇ ਭਰਾ ਨੇ ਪਰਵਾਰ ਤੇ ਸਿੱਖਾਂ ਨੂੰ ਧੀਰਜ ਦੇਣ ਅਤੇ ਡੇਰੇ ਦੀ ਸੰਭਾਲ ਕਰਨ ਨਾਲ ਵੱਡਾ ਕਾਰਜ ਸ. ਦਰਬਾਰਾ ਸਿੰਘ ਨੂੰ ਸ੍ਰੀ ਸਤਿਗੁਰੂ ਜੀ ਕੋਲ ਰੰਗੂਨ ਭੇਜ ਕੇ ਇਥੋਂ ਦੀ ਵਿਥਿਆ ਸੁਣਾਉਣ ਦਾ ਕੀਤਾ। ਦਰਬਾਰਾ ਸਿੰਘ ਨੂੰ ਤਾਂ ਸਤਿਗੁਰੂ ਜੀ ਦੇ ਨਜ਼ਰਬੰਦੀ ਦੇ ਥਾਂ ਟਿਕਾਣੇ ਦਾ ਵੀ ਪਤਾ ਨਹੀਂ ਸੀ। ਉਹ ਕਿਵੇਂ ਗਿਆ? ਕਿਵੇਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰ ਸਕਿਆ? ਕਿਵੇਂ ਹੁਕਮਨਾਮਾ ਲੈ ਕੇ ਆਇਆ? ਸਰਕਾਰ ਦੇ ਤਾਂ ਪੱਲੇ ਕੁਝ ਨਹੀਂ ਪਿਆ। ਪਰ ਸ੍ਰੀ ਭੈਣੀ ਸਾਹਿਬ ਤਪਦੀ ਲੋਹ ਦੀ ਅੱਗ ਦੀ ਰੋਸ਼ਨੀ ਵਿੱਚ ਗੁਰਦੁਆਰੇ ਰਹਿੰਦੇ ਸਿੱਖਾਂ ਸਾਹਵੇਂ ਪੜ੍ਹੇ ਇਸ ਹੁਕਮਨਾਮੇ ਤੋਂ ਸਭ ਨੂੰ ਸਮਝ ਆ ਗਈ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਸ਼ਕਤੀ ਆਪਣੇ ਭਰਾ ਨੂੰ ਦੇ ਕੇ ਸਤਿਗੁਰੂ ਹਰੀ ਸਿੰਘ ਹੋਣ ਦਾ ਮਾਣ ਬਖਸ਼ਿਆ ਹੈ। ਦਰਬਾਰਾ ਸਿੰਘ ਦਾ ਲਿਆਂਦਾ ਇਹ ਹੁਕਮਨਾਮਾ ਪੜ੍ਹ ਕੇ ਲੋਹ ਦੀ ਅਗਨੀ ਦੇ ਭੇਟ ਕਰ ਦਿੱਤਾ ਗਿਆ।

ਸਤਿਗੁਰੂ ਹਰੀ ਸਿੰਘ ਜੀ ਦੇਸ਼ ਭਗਤੀ ਤੇ ਗੁਰਸਿੱਖੀ ਦੀ ਅਗਨੀ ਨੂੰ ਪ੍ਰਚੰਡ ਕਰਨ ਲਈ ਸਿਮਰਨ ਤੇ ਚਿੰਤਨ ਕਰਨ ਲਗੇ। ਉਹਨਾਂ ਦੀ ਦਿਤੀ ਰਹਿਨੁਮਾਈ ਨਾਲ, ਉਹਨਾਂ ਰਾਹੀਂ ਸਹਿਜੇ ਸਹਿਜੇ ਕੀਤੇ ਛੋਟੇ ਵਡੇ ਦੌਰਿਆਂ ਰਾਹੀਂ ਨਾਮਧਾਰੀ ਸਿੱਖਾਂ ਵਿਚ ਫਿਰ ਸਾਹ ਸਤ ਆਇਆ। ਪ੍ਰਾਣ ਵਾਯੂ ਰੁਮਕੀ। ਸਰਕਾਰ ਦੇ ਜ਼ਬਰ ਵਿਰੁਧ ਰੋਹ ਤੇ ਵਿਦਰੋਹ ਤਿਖੇਰਾ ਹੋਇਆ। ਸਰਕਾਰ ਦੇ ਅੱਖੀਂ ਘਟਾ ਪਾ ਕੇ ਨਾਮਧਾਰੀ ਸਿੰਘ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਹੁਕਮ ਅਨੁਸਾਰ ਰੰਗੂਨ (ਬਰਮਾ) ਜਾਂਦੇ ਤੇ ਔਖੇ ਸੌਖੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਦੇ। ਉਹਨਾਂ ਤਕ ਆਪਣੀਆਂ ਅਰਦਾਸਾਂ ਪਹੁੰਚਾਉਂਦੇ। ਉਹਨਾਂ ਕੋਲੋਂ ਹੁਕਮਨਾਮੇ ਲਿਆ ਕੇ ਸਤਿਗੁਰੂ ਹਰੀ ਸਿੰਘ ਜੀ ਨੂੰ ਦੇਂਦੇ ਜਿਸ ਨਾਲ ਸੇਧ ਮਿਲਦੀ। ਸਤਿਗੁਰੂ ਹਰੀ ਸਿੰਘ ਜੀ ਸੰਘਰਸ਼ ਦੀ ਰੂਪ-ਰੇਖਾ ਉਲੀਕਦੇ। ਬਾਬਾ ਗੁਰਚਰਨ ਸਿੰਘ ਵਰਗੇ ਸਿਰੜੀ ਤੇ ਸਿਦਕੀ ਸਿੱਖਾਂ ਦਾ ਅਫਗਾਨਿਸਤਾਨ ਰਾਹੀਂ ਰੂਸ ਨਾਲ ਸੰਬੰਧ ਸਥਾਪਿਤ ਕਰ ਲੈਣਾ ਉਸੇ ਰੂਪ-ਰੇਖਾ ਨੂੰ ਅਮਲੀ ਜਾਮਾ ਪਹਿਨਾਉਣ ਦਾ ਹਿੱਸਾ ਸੀ। ਸਰਕਾਰ ਵਿਰੁੱਧ ਸੰਘਰਸ਼ ਜਾਰੀ ਰਿਹਾ। ਸਿੱਖੀ ਰਹਿਤ ਮਰਯਾਦਾ, ਭਜਨ-ਬੰਦਗੀ, ਪਾਠ, ਅਖੰਡ ਪਾਠ ਆਪਣੇ ਜੋਬਨ ਉੱਤੇ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਜਦੋਂ ਗੱਦੀ ਨਸ਼ੀਨ ਹੋਏ ਤਾਂ ਉਸ ਵੇਲੇ ਤਕ ਸਰਕਾਰ ਕੋਲੋਂ ਇਜਾਜ਼ਤ ਲੈ ਕੇ ਦੌਰੇ ਕਰਨ ਦਾ ਦੌਰ ਖ਼ਤਮ ਹੋ ਗਿਆ ਸੀ। ਬਸ ਚੌਕੀ ਦੀ ਪੁਲਿਸ ਨੂੰ ਪਤਾ ਹੋਵੇ ਕਿ ਆਪ ਕਦ ਤਕ ਦੌਰੇ ਉਤੇ ਰਹੋਗੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਹਿਨੁਮਾਈ ਵਿਚ ਨਾਮਧਾਰੀ ਸਿੱਖ ਇਕ ਪਾਸੇ ਸਿੱਖੀ ਨੂੰ ਢਾਹ ਲਾਉਣ ਦੀ ਅੰਗਰੇਜ਼ ਦੀ ਨੀਤੀ ਵਿਰੁੱਧ ਕਮਰਕੱਸੇ ਕਰੀ ਰਖਦੇ। ਰਕਾਬਗੰਜ ਦੀ ਕੰਧ ਦਾ ਮਸਲਾ ਹੋਵੇ, ਜੈਤੋ ਦਾ ਮੋਰਚਾ ਹੋਵੇ, ਭਾਵੇਂ ਨਨਕਾਣਾ ਸਾਹਿਬ ਦੇ ਸਾਕੇ ਦਾ, ਨਾਮਧਾਰੀ ਸਿੱਖਾਂ ਨੇ ਗ੍ਰਿਫਤਾਰੀਆਂ ਦਿੱਤੀਆਂ ਅਤੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਸਤਿਗੁਰੂ ਜੀ ਨੇ ਸਿੱਖਾਂ ਨੂੰ ਰਲ ਕੇ ਚਲਣ ਦੇ ਰਾਹੇ ਪਾਉਣ ਲਈ ੧੯੩੪ ਈ. ਵਿਚ ਗੁਰੂ ਨਾਨਕ ਸਰਬ ਸੰਪਦਾਇ ਕਾਨਫਰੰਸ ਕੀਤੀ।

ਕਾਂਗਰਸ ਨੇ ਜਦ, ਅਜ਼ਾਦੀ ਸਾਡਾ ਜਨਮ ਸਿੱਧ ਅਧਿਕਾਰ ਹੈ, ਦਾ ਨਾਅਰਾ ਲਾਇਆ ਅਤੇ ਇਸ ਦੀ ਪ੍ਰਾਪਤੀ ਲਈ ਨਾ-ਮਿਲਵਰਤਨ, ਸੁਦੇਸ਼ੀ, ਅਹਿੰਸਾ ਆਦਿ ਸਤਿਗੁਰੂ ਰਾਮ ਸਿੰਘ ਜੀ ਦੇ ਦਸੇ ਸਿਧਾਂਤਾਂ ਨੂੰ ਅਪਣਾਇਆ ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੁਤੰਤਰਤਾ ਸੰਗਰਾਮ ਵਿਚ ਰਹਿਨੁਮਾਈ ਦਿਤੀ। ਨਾਮਧਾਰੀ ਸਿੱਖ ਆਪ ਜੀ ਦੀ ਆਗਿਆ ਅਨੁਸਾਰ ਇਸ ਸੰਘਰਸ਼ ਵਿਚ ਸਰਗਰਮੀ ਨਾਲ ਜੁਟ ਗਏ। ਉਹਨਾਂ ਜਲਸੇ ਕੀਤੇ, ਜਲੂਸ ਕੱਢੇ ਅਤੇ ਗ੍ਰਿਫਤਾਰੀਆਂ ਦਿੱਤੀਆਂ। ਦੇਸ ਦੀ ਅਜ਼ਾਦੀ ਸਮੇਂ ਹੋਏ ਜਾਨ ਮਾਲ ਦੇ ਨੁਕਸਾਨ ਨੂੰ ਮਹਿਸੂਸ ਕਰਦਿਆਂ ਸ੍ਰੀ ਸਤਿਗੁਰੂ ਜੀ ਨੇ ਮੁੜ ਵਸੇਬੇ ਅਤੇ ਸਮਾਜ ਉਸਾਰੀ ਲਈ ਭਾਰਤੀਆਂ ਖਾਸ ਕਰਕੇ ਸਿੱਖਾਂ ਦੀ ਪਿਠ ਉਤੇ ਆਪਣਾ ਹੱਥ ਰਖਿਆ। ਇਲਾਕਾ ਸ੍ਰੀ ਜੀਵਨ ਨਗਰ ਨੂੰ ਵਸਾਉਣਾ ਉਹਨਾਂ ਲਈ ਹੀ ਸੰਭਵ ਸੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਿਹਰ ਭਰੇ ਹੱਥ ਤੇ ਕਿਰਪਾ ਕਾਰਨ ਵਿਦਵਾਨ ਲੇਖਕਾਂ ਦੀ ਸਮਗਰੀ ਇਸ ਅੰਕ ਦਾ ਹਿੱਸਾ ਬਣੀ ਹੈ। ਸ੍ਰੀ ਸਤਿਗੁਰੂ ਜੀ ਦਾ ਇਸ ਅੰਕ ਨੂੰ ਤਿਆਰ ਹੋਣ ਉਤੇ ਕੋਟਾਨ-ਕੋਟ ਸ਼ੁਕਰਾਨਾ ਹੈ।

ਲੇਖਕਾਂ, ਸਤਿਜੁਗ ਦੇ ਸਟਾਫ ਇਸ ਅੰਕ ਨੂੰ ਸੁੰਦਰ ਦਿਖ ਵਾਲੇ, ਠੋਸ ਇਤਿਹਾਸਕ ਸਮਗਰੀ ਭਰਪੂਰ ਤਿਆਰ ਕਰਨ ਲਈ ਟਾਈਪ ਸੈਟਰ, ਛਾਪਕ, ਜਿਲਦ ਸਾਜ ਦੇ ਸਹਿਯੋਗ ਦਾ ਧੰਨਵਾਦ ਹੈ। ਇਹਨਾਂ ਦੀ ਮਿਹਨਤ, ਲਗਨ, ਭੱਜਨੱਸ ਕਰਕੇ ਹੀ ਇਹ ਅੰਕ ਪਾਠਕਾਂ ਦੇ ਹੱਥਾਂ ਵਿੱਚ ਪਹੁੰਚ ਰਿਹਾ ਹੈ। ਹੁਣ ਤੁਹਾਡੇ ਹੁੰਗਾਰੇ ਦੀ ਉਡੀਕ ਰਹੇਗੀ, ਜ਼ਬਾਨੀ ਵੀ ਤੇ ਲਿਖਤੀ ਵੀ।

—ਹਰਵਿੰਦਰ ਸਿੰਘ ਹੰਸਪਾਲ

# ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਕੁਛ ਬਚਨ

**(੧) ਰਾਮਸਰ ਬਾਰੇ—**

(ੳ) ਰਾਮਸਰ ਤੋਂ ਦੂਰ ਜਾ ਕੇ ਮਦਾਨ ਹੋਵੋ।

(ਅ) ਚੀਤਾ ਵੀ ਦੂਰ ਛਡੋ।

(ੲ) ਦਾਤਨ ਵੀ ਦੂਰ ਜਾ ਕੇ ਕਰੋ।

(ਸ) ਸਣੇ ਕੇਸੀ ਅਦਬ ਨਾਲ ਅਸ਼ਨਾਨ ਕਰੋ।

(ਹ) ਹੁਣ ਤਾਂ ਲੋਕ ਜਗ੍ਹਾ ਰੋਕਦੇ ਹਨ, ਸਮਾ ਆਵੇਗਾ ਤਾਂ ਸਭ ਛੁਡਾਈਆਂ ਜਾਣਗੀਆਂ।

(ਕ) ਜੋ ਬੇਅਦਬੀ ਕਰੇਗਾ ਉਸਨੂੰ ਅਸ਼ਨਾਨ ਦਾ ਕੋਈ ਫਲ ਨਹੀਂ।

(ਖ) ਇਹ ਸਤਿਜੁਗ ਦਾ ਤੀਰਥ ਹੈ।

(ਗ) ਜੋ ਰਾਮਸਰ ਦੀ ਕਾਰ ਕਢੇਗਾ ਸੋ ਖੁਲ੍ਹੀਂ ਦਰਵਾਜੀਂ ਗੁਰੂ ਕੀ ਪੁਰੀ ਕੋ ਜਾਵੇਗਾ।

(ਘ) ਸਤਿਗੁਰੂ (ਰਾਮ ਸਿੰਘ) ਜੀ ਕਾ ਹੁਕਮ ਹੈ ਕਿ ਏਹ ਸਤਿਜੁਗ ਕਾ ਤੀਰਥ ਹੈ। ਰਾਮ ਚੰਦਰ ਜੀ ਏਥੇ ਤਪ ਕੀਤਾ ਹੈ। ਇਸ ਕਰਕੇ ਰਾਮਸਰ ਨਾਮ ਰਖਿਆ ਹੈ। ਅਸਾਂ ਆਪਣੇ ਨਾਮ ਪਰ ਨਾਮ ਨਹੀਂ ਰਖਿਆ ਹੈ।

**(੨) ਗੁਰੂ ਘਰ ਵਲ ਪਹੁੰਚ ਬਾਰੇ—**

(ੳ) ਜੋ ਗੁਰੂ ਘਰ ਦਾ ਨੁਕਸਾਨ ਕਰੇਗਾ, ਉਸ ਕਾ ਕੀਤਾ ਕਤਰਿਆ ਵਿਅਰਥ ਜਾਵੇਗਾ। ਦੇਣਦਾਰ ਹੋਵੇਗਾ। ਉਸ ਦੀ ਘਾਲ ਸਾਰੀ ਐਮੇ ਜਾਵੇਗੀ।

(ਅ) (ਗੁਰੂ ਜੀ ਦੇ) ਮਾਮੇ ਨੇ (ਗੁਰੂ ਘਰ ਵਲ ਸੰਕੇਤ ਕਰਕੇ) ਕਿਹਾ-ਅੰਮ੍ਰਿਤ ਕਾ ਦਰਿਆ ਬਗਦਾ ਹੋਵੇ ਤਾਂ ਇਕ ਬੂੰਦ ਵਿਚੋਂ ਲੈ ਲਈ ਤਾ ਕੀ ਘਟਦਾ ਹੈ?

ਸ੍ਰੀ ਸਤਿਗੁਰੂ ਜੀ ਬਚਨ ਕੀਤਾ-ਜੇਕਰ ਵਿਹੁ ਦਾ ਦਰਿਆ ਬਗਦਾ ਹੋਵੇ। ਤਿਸ ਵਿਚੋਂ ਜੀਵ ਇਕ ਬੂੰਦ ਪੀ ਲਵੇ। ਤਾਂ ਉਹ ਮਰ ਜਾਂਦਾ ਹੈ। ਏਹ ਗੁਰੂ ਜੀ ਦਾ ਘਰ ਹੈ। ਜਿਹੜਾ ਸੂਈ ਚੁਰਾਏਗਾ ਉਹ ਐਹਰਨ ਦੇ ਕੇ ਵੀ ਨਹੀਂ ਛੁਟੇਗਾ।

(ੲ) ਜੇਹੜਾ ਏਥੇ ਟਹਿਲ ਕਰਕੇ ਛਕੇਗਾ ਸੋ ਰਾਜੀ ਰਹੇਗਾ। ਕਿਉਂ ਕਿ ਬੰਦਗੀ ਤਾਂ ਹੁੰਦੀ ਨਹੀਂ ਹੈ। ਜੇ ਟਹਿਲ ਭੀ ਨਾ ਕੀਤੀ ਤਾਂ ਪੂਜਾ ਦੱਬ ਲੈਂਦੀ ਹੈ। ਪਾਰੇ ਵਾਂਗੂੰ ਜੋੜੀਂ ਉਤਰ ਜਾਇਗੀ।

(ਸ) ਕਈ ਖਰਚ ਬੰਦ ਕਰਕੇ (ਸਿੰਘ) ਪੈਸਾ ਪੈਸਾ ਬਚਾਇ ਕਰ ਲਿਆਉਂਦੇ ਹਨ। ਸੋ ਰੁਪਯਾ ਏਥੇ ਮਥਾ ਟੇਕਦੇ ਹਨ। ਜੇ ਕੋਈ (ਗੁਰੂ ਘਰ ਦੀ) ਚੋਰੀ ਕਰੇਗਾ, ਉਸਨੂੰ ਖਰੀ ਮਾੜੀ ਹੈ।

(ਹ) ਕੋੜੀਆਂ ਕਾ ਧਨ ਭੀ ਆਇ ਜਾਂਦਾ ਹੈ। ਜੇੜਾ ਬੇਲ੍ਹਾ ਰਹਿਕੇ ਛਕੇਗਾ ਉਸਕੀ ਗੋਡੀਂ ਉਤਰ ਜਾਇਗਾ। ਕੰਮ ਕਰਨਾ ਚਾਹੀਏ।

**(੩) ਲੰਗਰ ਦੀ ਮਹਾਨਤਾ—**

(ੳ) ਅਸੀਂ ਜੋ ਦਮੜਾ ਲਿਆਂਵਦੇ ਹਾਂ ਲੰਗਰ ਵਾਸਤੇ ਹੀ ਲਿਆਂਵਦੇ ਹਾਂ ਏਥੇ ਜ਼ਮੀਨਾਂ ਨਾਲ ਲੰਗਰ ਨਹੀਂ ਚਲਦਾ। ਆਪ ਸਤਿਗੁਰੂ (ਰਾਮ ਸਿੰਘ) ਜੀ ਕਮਰ ਕਸਾ ਕਰੀ ਖੜੇ ਹੈਂ। ਸਾਰਾ ਫਿਕਰ ਸਤਿਗੁਰੂ ਨੂੰ ਹੈ ਸਾਨੂੰ ਤਾਂ ਕੋਈ ਫਿਕਰ ਨਹੀਂ।

(ਅ) ਸਦਣ ਕਿਸੇ ਨੂੰ ਜਾਂਦੇ ਨਹੀਂ, ਆਏ ਨੂੰ ਪ੍ਰਸਾਦਾ ਦਿੰਦੇ ਹਾਂ। ਭੁੱਖੇ ਨੂੰ ਜਾਣ ਨਹੀਂ ਦਿੰਦੇ। ਜਿਤਨਾ ਚਿਰ ਅੰਦਰ ਦਾਣੇ ਹੈਂ ਉਤਨਾ ਚਿਰ ਲੰਗਰ ਬੰਦ ਨਹੀਂ ਹੁੰਦਾ। (੧੯੫੬ ਬਿ: ਦੇ ਕਾਲ ਸਮੇਂ)

**(੪) ਗ਼ਰੀਬੀ—**

(ੳ) ਅਸੀਂ ਤਾ ਗਰੀਬ ਹਾਂ। ਮਾਲਾ ਹੀ ਫੜਾਵਾਂਗੇ ਜੁਧ ਨਹੀਂ ਕਰਵਾਵਾਂਗੇ। ਸਾਡੇ ਕੋਲ ਵੀ ਗਰੀਬ (ਹੀ) ਰਹਿੰਦੇ ਹਨ।

(ਅ) ਨਿੰਦਕਾਂ ਨੇ ਸਾਡੇ ਨਾਲ ਬੜੀ ਕੀਤੀ ਹੈ। ਕਿਸੇ ਨੇ ਕਸਰ ਨਹੀਂ ਛਡੀ ਹੈ। ਅਸੀਂ ਚੁਪ ਕਰ ਰਹੇ ਹੈਂ। ਜਿਉਂ ਕੰਡੇਰਨਾ ਸਪ ਦੀ ਪੂਛ ਫੜਕੇ ਬੈਠ ਰਹਿੰਦਾ ਹੈ, ਸਰਪ ਆਪੇ ਹੀ ਡੰਗ ਮਾਰ ਮਾਰ ਕੇ ਮਰ ਜਾਂਦਾ ਹੈ। ਇਸੀ ਤਰ੍ਹਾਂ ਨਿੰਦਕ ਨਿੰਦਾ ਕਰਦੇ ਕਰਦੇ ਹਾਰ ਗਏ ਹੈਂ।

(ੲ) ਗੁਰੂ ਰਾਮ ਸਿੰਘ ਜੀ ਨੇ ਇਕ ਵਾਰ ਆਪਣੇ ਛੋਟੇ ਭਾਈ ਨੂੰ ਬਚਨ ਕੀਤਾ ਸੀ-ਮੇਰਾ ਤਾਂ ਬਰਗ ਮਿਰਗ ਹੈ ਤੇ ਭਾਈ ਤੇਰਾ ਬਰਗ ਚੂਹੇ ਕਾ ਹੈ। ਮੈਂ ਤਾਂ ਜਾਵਾਂਗਾ। ਤੇ ਤੂੰ ਐਥੇ ਈ ਬੈਠਾ ਜਤਾਂ ਕਤਰ ਦੇਈਂ। ਗਰੀਬ ਹੋਏ ਕੇ ਦਿਨ ਕਟੀਂ।

**(੫) ਹੰਕਾਰੀ ਤੇ ਝੂਠਾ—**

ਜੋ ਹੰਕਾਰੀ ਜੀਵ ਤੇ ਝੂਠ ਬੋਲਣ ਵਾਲਾ ਹੈ ਉਹ ਨਹੀਂ ਬਖਸ਼ਿਆ ਜਾਣਾ।

**(੬) ਭਜਨ ਬਾਣੀ—**

(ੳ) ਮੌਤ ਤਾਂ ਸਭ ਦੇ ਸਿਰ ਪਰ ਖੜੀ ਹੈ। ਕੋਈ ਦਿਨ ਦਾ ਹੀ ਚਮਤਕਾਰ ਹੈ। ਧੰਨ ਜਨਮ ਹੈ ਜੇੜੇ ਨਾਮ ਜਪਦੇ ਹੈਂ ਤੇ ਬਾਣੀ ਪੜਦੇ ਹੈਂ।

(ਅ) ਮਨੁਖਾ ਸਰੀਰ ਬਡੇ ਪੁੰਨਾਂ ਕਰਕੇ ਪ੍ਰਾਪਤ ਹੁੰਦਾ ਹੈ। ਅਮੋਲਕ ਸ੍ਰੀਰ ਮੈ ਅਮੋਲਕ ਨਾਮ ਮਿਲਿਆ ਹੈ। ਰੀਤੀ ਗੁਰੂ ਜੀ ਕੀ ਮੈ ਤਕੜੇ ਹੋਵੋ। ਢਿੱਲੇ ਨ ਹੋਵੋ।

(ੲ) ਇਕ ਸਿੰਘ ਨੇ ਅਰਜ਼ ਕੀਤੀ, ਜੀ ਚਿਤ ਨੂੰ ਸਾਂਤਗੀ ਮਿਲੇ ਤਾਂ ਹੀ ਡੇਰੇ ਮੇਂ ਰਹਿਣਾ ਠੀਕ ਹੈ। ਸਤਿਗੁਰਾਂ ਬਚਨ ਕੀਤਾ-ਮਨ ਜਾਂਦਾ ਹੈ ਤਾਂ ਜਾਣ ਦਿਓ। ਦ੍ਰਿੜ ਕਰ ਰਖੋ ਸਰੀਰ ਭਜਨ ਬਾਣੀ ਕਰੀ ਜਾਓ। ਮਨ ਆਪੇ ਹੀ ਫਿਰ ਕੇ ਆਇ ਜਾਇਗਾ।

**(੭) ਵੀਰ ਦੀ ਯਾਦ—**

ਸਤਿਗੁਰੂ (ਰਾਮ ਸਿੰਘ) ਜੀ ਜਦ ਮਸਤਾਨੇ ਹੁੰਦੇ ਸਨ ਤਾਂ ਨੇੜੇ ਨਾ ਸੀ ਕੋਈ ਜਾਂਦਾ। ਮੇਰੇ ਨਾਲ ਬਚਨ ਬਿਲਾਸ ਕਈ ਕਰਨੇ ਪ੍ਰਸੰਨ ਹੋ ਕੇ। ਮੈਂ ਪੁਛਿਆ, ਜੀ ਤੁਸੀਂ ਮੇਰੇ ਨਾਲ ਦਾਨੇ ਸੁਭਾਉ ਵੇਲੇ ਨਹੀਂ ਬੋਲਦੇ ...ਸਤਿਗੁਰੂ ਜੀ ਬਚਨ ਕੀਤਾ ਤੇਰੇ ਨਾਲ ਮੈਂ ਸਦਾ ਹੀ ਇਕ ਰੰਗ ਹਾਂ। ਤੇਰੇ ਨਾਲ ਮੇਰਾ ਦੂਜਾ ਸੁਭਾਉ ਕਦੇ ਨਹੀਂ ਹੋਇਆ। ਤੇਰੀ ਬੜੀ ਕਮਾਈ ਕੀਤੀ ਹੋਈ ਹੈ।

**(੮) ਇਸ਼ਨਾਨ—**

ਸਤਿਗੁਰੂ ਜੀ ਕਾ ਬਚਨ ਹੈ ਜੇਕਰ ਅੰਨ ਪਾਣੀ ਅੰਦਰ ਨਾ ਲੰਘੇ ਤਾਂ ਭੀ (ਸਿੰਘ) ਇਸ਼ਨਾਨ ਕਰ ਲਵੇ। ਇਸ਼ਨਾਨ ਕਰਨੇ ਸੇ ਭਜਨ ਬਾਣੀ ਅਛਾ ਹੁੰਦਾ ਹੈ। ਬਿਨਾ ਇਸ਼ਨਾਨ ਭੂਤ ਬਿਰਤੀ ਰਹਿੰਦੀ ਹੈ।

**(੯) ਅਟਲ ਪ੍ਰਤਾਪੀ ਬਾਰੇ—**

ਇਕ ਸਮੇਂ (ਸਤਿਗੁਰੂ) ਪ੍ਰਤਾਪ ਸਿੰਘ ਜੀ ਖੇਡਦੇ ਹੈਂ। ਦੇਖਕੇ ਬਚਨ ਕੀਤਾ-ਸ਼ਤਾਬੀ ਸ਼ਤਾਬੀ ਬਡਾ ਹੋ। ਫੇਰ ਬਚਨ ਕੀਤਾ-ਏਹੀ ਪੁਛਣਗੇ ਜਿਸਨੂੰ ਪੁਛਣਾ ਹੈ।■

# ਸ੍ਰੀ ਬੁਧ ਸਿੰਘ ਜੀ
# ਸਤਿਗੁਰੂ ਹਰੀ ਸਿੰਘ ਜੀ ਦੇ ਰੂਪ ਵਿਚ

ਪ੍ਰੀਤਮ ਸਿੰਘ ਕਵੀ

**ਨਾਮਧਾਰੀ ਹੋਣਾ, ਕੂਕਾ ਹੋਣਾ ਇਕ ਬਹੁਤ ਵਡਾ ਗੁਨਾਹ ਸੀ। ਇਹਦਾ ਅਰਥ ਸੀ ਸਰਕਾਰ ਪ੍ਰਸਤਾਂ, ਟੋਡੀਆਂ ਤੇ ਝੋਲੀ ਚੁਕਾਂ ਨੂੰ ਅਪਣੇ ਪਿਛੇ ਪੁਆ ਲੈਣਾ, ਇਹਦਾ ਭਾਵ ਸੀ ਮੁਖ਼ਬਰਾਂ, ਪੁਲਿਸ ਵਾਲਿਆਂ ਅਤੇ ਗੋਰਾ ਸ਼ਾਹੀ ਦੀਆਂ ਅਖਾਂ ਵਿਚ ਤਿਣ ਵਾਂਗ ਰੜਕਣ!**

ਭਾਰਤ, ਅਜ ਜਿਸ ਸੁਤੰਤਰਤਾ ਨੂੰ ਮਾਣ ਰਿਹਾ ਹੈ, ਉਸਦਾ ਅਜੇ ਝਾਉਲਾ ਤਕ ਨ ਪੈਂਦਾ ਜੇ ਕ੍ਰੀਬ ਡੇਢ ਸਦੀ ਪਹਿਲਾਂ ਇਹਦੀਆਂ ਪਕੀਆਂ ਬੁਨਿਆਦਾਂ ਨਾਮਧਾਰੀ ਸੂਰਵੀਰਾਂ ਅਤੇ ਜਲਾਵਤਨ ਸਤਿਗੁਰੂ ਰਾਮ ਸਿੰਘ ਜੀ ਨੇ ਨਾ ਰਖੀਆਂ ਹੁੰਦੀਆਂ।

ਨਾਮਧਾਰੀ ਪੰਥ ਵੀ ਅਜ ਵਾਲੀ ਹਾਲਤ ਵਿਚ ਜੀਉਂਦਾ-ਜਾਗਦਾ ਨਜ਼ਰ ਨਾ ਪੈ ਸਕਦਾ ਜੇ ਇਹਦੀ ਚਿਣਾਈ ਵਿਚ ੧੯੭੨ ਈ. (੧੯੨੯ ਬਿਕਰਮੀ) ਤੋਂ ਬਾਦ ਸਤਿਗੁਰੂ ਹਰੀ ਸਿੰਘ ਜੀ ਮਹਾਰਾਜ ਨੇ ਅਪਣੇ ਪਵਿਤਰ ਖ਼ੂਨ ਦਾ ਇਕ ਇਕ ਕਤਰਾ ਕੁਰਬਾਨ ਨ ਕੀਤਾ ਹੁੰਦਾ!

ਸ਼ਹੀਦ ਹੋ ਜਾਣਾ, ਭਾਵੇਂ ਬਹੁਤ ਹੀ ਮਹਾਨਤਾ ਭਰੀ ਅਵਸਥਾ ਹੈ ਪਰ ਨਿਤ ਦਿਹਾੜੀ ਤੇ ਪਲ ਪਲ ਵਿਚ ਜੀਊਣ ਮਰਨ ਦੀ ਖੇਡ ਵਿਚ ਰਹਿਣਾ ਬਹੁਤ ਕਠਿਨ, ਅਤਿ ਹੀ ਕਰੜੀ ਕਾਰ ਹੈ। ਗੁਰਬਾਣੀ ਵਿਚ ਇਸਨੂੰ 'ਜੀਵਤਿਆਂ ਮਰ ਰਹਿਣ' ਵਾਲੀ ਦਸ਼ਾ ਵਰਨਣ ਕੀਤਾ ਗਿਆ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਯੁਵਕਾਂ ਨੂੰ ਸੰਬੋਧਨ ਕਰਦਿਆਂ, ਸ੍ਰੀ ਭੈਣੀ ਸਾਹਿਬ ਵਿਖੇ ਇਕ ਵਾਰ ਫ਼ੁਰਮਾਇਆ ਸੀ, ਕਿਸੇ ਆਦਰਸ਼ ਲਈ ਪ੍ਰਾਣ ਦੇ ਦੇਣੇ ਇਕ ਬਹੁਤ ਵਡੀ ਬਹਾਦਰੀ ਹੈ, ਪਰ ਅਪਣੇ ਆਦਰਸ਼ ਲਈ ਜੀਵਨ ਦਾ ਇਕ ਇਕ ਪਲ ਸੰਘਰਸ਼ ਕਰਨਾ ਇਸ ਤੋਂ ਵੀ ਵਡੀ ਮਹਾਨਤਾ ਵਾਲੀ ਅਵਸਥਾ ਹੈ।

ਠੀਕ, ਸ੍ਰੀ ਹਜ਼ੂਰ ਨੇ ਇਕ ਮਹਾਨ ਸੱਚ ਨੂੰ ਬੜੇ ਸਾਦਾ ਸ਼ਬਦਾਂ ਵਿਚ ਆਖ ਦਿਤਾ ਸੀ।

ਜਦੋਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਜੀਵਨ ਚਰਿਤਰ ਦਾ ਧਿਆਨ ਧਰੀਦਾ ਹੈ ਤਾਂ ਸਮਝ ਆਉਂਦੀ ਹੈ ਕਿ ਇਕ ਵਾਰ ਮਰ ਕੇ ਸਭ ਜ਼ਿਮੇਵਾਰੀਆਂ ਤੋਂ ਛੁਟਕਾਰਾ ਪਾ ਜਾਣਾ ਸਹਿਲ ਹੀ ਹੈ, ਜਲਾਵਤਨ ਹੋ ਕੇ ਨਜ਼ਰਬੰਦੀ ਵਿਚ ਸਮਾਂ ਗੁਜ਼ਾਰ ਲੈਣਾ ਵੀ ਸ਼ਾਇਦ ਆਸਾਨ ਹੈ, ਪਰ ਅਪਣੇ ਆਦਰਸ਼ਾਂ ਲਈ ਪੈਰ ਪੈਰ ਤੇ ਉਠਦੀਆਂ ਮੁਸ਼ਕਲਾਂ, ਅੜਚਣਾਂ ਅਤੇ ਗੁੰਝਲਾਂ ਨਾਲ ਦੋ ਚਾਰ ਹੋਣਾ ਬਹੁਤ ਹੀ ਔਖਾ ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜਿਸ ਸੁਤੰਤਰਤਾ ਦੇ ਭਵਨ ਦੀ ਨੀਂਹ ਧਰ ਗਏ, ਉਹ ਬਰਤਾਨਵੀ ਸਾਮਰਾਜ ਦੀ ਕੁਟਲ ਨੀਤੀ ਦਾ ਸ਼ਿਕਾਰ ਹੋ ਕੇ ੧੯ ਜਨਵਰੀ ੧੯੭੨ ਨੂੰ ਧਤੈਂ ਕਰਦਾ, ਮੁੜ ਧਰਾਸ਼ਾਈ ਹੋ ਗਿਆ। ਪਰ ਬਾਰ੍ਹਵੇਂ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਸੀ ਕਿ ਇਸ ਮਹਲ ਨੂੰ ਉਸਾਰਨਾ ਹੈ, ਪਰਵਾਣ ਚੜ੍ਹਾਣਾ ਹੈ।

ਪੰਜਾਬ ਵਿਚ ਇਸ ਦੀ ਉਸਾਰੀ ਰਾਜਨੀਤਕ ਅਤੇ

ਧਾਰਮਿਕ ਦੁਹਾਂ ਪਖਾਂ ਤੋਂ ਹੋ ਰਹੀ ਸੀ।

ਰਾਜਨੀਤਕ ਪਖੋਂ ਜਿਵੇਂ ਤੇ ਜੋ ਕੁਝ ਕੀਤਾ ਗਿਆ, ਉਸਨੂੰ ਅਜੇ ਨ ਛੂੰਹਦਿਆਂ ਏਥੇ ਸਿਰਫ ਏਸੇ ਪੱਖ ਨੂੰ ਸਾਹਵੇਂ ਲਿਆਵਾਂਗੇ ਕਿ ਸਤਿਗੁਰੂ ਹਰੀ ਸਿੰਘ ਜੀ ਨੇ ਅਪਣੇ ੩੪ ਸਾਲਾ ਪੰਥਕ ਜ਼ਿਮੇਵਾਰੀਆਂ ਸਮੇਂ ਧਾਰਮਿਕ ਪੱਖ ਦੀ ਕਿਵੇਂ ਰਖਿਆ ਤੇ ਉਸਾਰੀ ਕੀਤੀ। ਨਵੀਂ ਸਮਗਰੀ ਇਕਤ੍ਰ ਕਰਕੇ ਮਹਲ ਉਸਾਰਨਾ ਇਕ ਵਖਰੀ ਚਤੁਰਤਾ ਦੀ ਮੰਗ ਕਰਦਾ ਹੈ ਪਰ ਮਲਬੇ ਦੇ ਸਾਮਾਨ ਚੋਂ ਮੁੜ ਉਸਾਰੀ ਕਰਵਾ ਸਕਣਾ ਉਸਤੋਂ ਹੀ ਵਧੇਰੇ ਕੁਸ਼ਲਤਾ ਲਈ ਲਲਕਾਰਦਾ ਹੈ। ਅਤੇ ਸਤਿਗੁਰੂ ਹਰੀ ਸਿੰਘ ਜੀ ਨੇ ਮਲਬੇ ਦੀ ਸਮਗਰੀ ਚੋਂ ਮੁੜ ਨਾਮਧਾਰੀਅਤਾ ਦਾ, ਸਦਾਚਾਰਕਤਾ ਦਾ ਮਹਿਲ ਤਾਮੀਰ ਕੀਤਾ।

ਤੁਲਨਾ ਦੇ ਤੌਰ ਤੇ ਇੰਜ ਲੈ ਲਈਏ ਜਿਵੇਂ ਕੋਈ ਮਰਜੀਵੜਾ ਕਿਸੇ ਮਾਰੂਥਲ ਨੂੰ ਸਰ ਕਰਨ ਲਈ, ਬੜੀਆਂ ਕਠਨਾਈਆਂ ਨਾਲ ਜੋੜ ਜਮਾਂ ਕਰਕੇ ਕਿਸੇ ਕੇਂਦਰ ਵਿਚ ਤੰਬੂ ਖੜਾ ਕਰ ਰਿਹਾ ਹੋਵੇ, ਪਰ ਇਕ ਦਿਨ ਅਚਾਨਕ ਭਿਆਨਕ ਤੂਫਾਨ ਦਾ ਵਾਰ ਹੋ ਜਾਇ। ਸਭ ਪਾਸੇ ਰੇਤ ਹੀ ਰੇਤ ਹੋਵੇ, ਜ਼ੋਰ ਦੀ ਹਵਾ ਨਾਲ ਉਸਦੀ ਸਾਂ ਸਾਂ ਹੀ ਸੁਣੇ, ਸੂਰਜ ਦਾ ਪਰਕਾਸ਼ ਅਨੇਰੇ ਵਿਚ ਬਦਲ ਜਾਵੇ, ਤੇ ਤੇਜ਼ ਗਤੀ ਤੂਫਾਨ ਤੰਬੂ ਦੀ ਲੀਰ ਲੀਰ ਕਰ ਜਾਵੇ, ਪਰ ਦੇਵ ਨੇਤ ਉਹਦਾ ਕੇਂਦਰੀ-ਖੰਭਾ ਕਿਸੇ ਤਰ੍ਹਾਂ ਕਾਇਮ ਰਹਿ ਜਾਵੇ! ਠੀਕ ਏਹੋ ਹਾਲਤ ਗੁਰੂ ਹਰੀ ਸਿੰਘ ਜੀ ਦੀ ਸੀ ਉਹ ਕੇਂਦਰੀ-ਖੰਭੇ ਦੇ ਆਸਰੇ ਮੁੜ ਉਸਾਰੀ ਵਿਚ ਜੁਟਣ ਵਾਲੇ ਸਨ। ਉਹਨਾਂ ਤੂਫਾਨੀ ਝਖੜ ਕਾਰਨ ਹੋਏ ਨੁਕਸਾਨ ਨੂੰ ਲਾਭ ਵਿਚ ਬਦਲਨਾ ਸੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਪਰਵਾਸ ਤੋਂ ਪਿਛੋਂ ਭਾਰਤ ਦੇ ਨਾਮਧਾਰੀ ਸਿੱਖਾਂ ਨੂੰ ਜਿਨ੍ਹਾਂ ਕਠਿਨ ਹਾਲਤਾਂ ਚੋਂ ਗੁਜ਼ਰਨਾ ਪਿਆ, ਉਹ ਬਾਰ ਬਾਰ ਦੁਹਰਾਣ ਦੀ ਲੋੜ ਨਹੀਂ। ਏਨਾ ਦਸਣਾ ਹੀ ਕਾਫੀ ਹੈ ਕਿ ਨਾਮਧਾਰੀ ਪੰਜਾਂ ਤੋਂ ਵਧ ਮਿਲਕੇ ਬੈਠ ਨਹੀਂ ਸਨ ਸਕਦੇ। ਉਨ੍ਹਾਂ ਨੂੰ ਥਾਣੇ ਰੋਜ਼ ਹਾਜ਼ਰੀ ਭਰਨੀ ਪੈਂਦੀ। ਉਹ ਅਪਣੇ ਧਰਮ-ਕਰਮ ਵੀ ਕਰਨੋਂ ਰੋਕੇ ਹੋਏ ਸਨ। ਕਿਸੇ ਦੀ ਇਤਲਾਹ ਤੇ ਨਾਮਧਾਰੀ ਸਤਾਏ ਜਾ ਸਕਦੇ ਸਨ। ਭਜਨ ਪੂਜਾ, ਪਾਠ ਸਭ ਸਰਕਾਰ ਦੀ ਤਿਰਛੀ ਨਿਗਾਹ ਦਾ ਸ਼ਿਕਾਰ ਸਨ। ਨਾਮਧਾਰੀ ਹੋਣਾ, ਕੂਕਾ ਹੋਣਾ ਇਕ ਬਹੁਤ ਵਡਾ ਗੁਨਾਹ ਸੀ। ਇਹਦਾ ਅਰਥ ਸੀ ਸਰਕਾਰ ਪ੍ਰਸਤਾਂ, ਟੋਡੀਆਂ ਤੇ ਝੋਲੀ ਚੁਕਾਂ ਨੂੰ ਅਪਣੇ ਪਿਛੇ ਪੁਆ ਲੈਣਾ, ਇਹਦਾ ਭਾਵ ਸੀ ਮੁਖ਼ਬਰਾਂ, ਪੁਲਿਸ ਵਾਲਿਆਂ ਅਤੇ ਗੋਰਾ ਸ਼ਾਹੀ ਦੀਆਂ ਅਖਾਂ ਵਿਚ ਤਿਣ ਵਾਂਗ ਰੜਕਣ!

ਏਸ ਲਈ ੬੬ ਸਿੰਘਾਂ ਦੇ ਤੋਪਾਂ ਅਗੇ ਉਡਾਏ ਜਾਣ ਤੇ ਬਾਰ੍ਹਵੇਂ ਨਾਨਕ ਨੂੰ ਜਲਾਵਤਨ ਕੀਤੇ ਜਾਣ ਪਿਛੋਂ ਜੋ ਜ਼ੁਲਮ ਨਾਮਧਾਰੀਆਂ ਤੇ ਢਠੇ ਉਨ੍ਹਾਂ ਤੋਂ ਬਚਣ ਲਈ ਜਾਂ ਉਨ੍ਹਾਂ ਤੋਂ ਡਰਦਿਆਂ ਅਨੇਕਾਂ ਲੋਕਾਂ ਨੇ ਕਛਿਹਰੇ ਲਾਹ ਕੇ ਧੋਤੀਆਂ ਬੰਨ੍ਹ ਲਈਆਂ ਸਿਧੀ ਦਸਤਾਰ ਦੀ ਥਾਂ ਸੰਮਲੇ ਵਾਲੀਆਂ ਰੰਗਦਾਰ ਪਗੜੀਆਂ ਬਝ ਗਈਆਂ। ਮਾਲਾ ਅਤੇ ਗੜਵੇ ਡੋਰੀਆਂ ਦੀ ਥਾਂ ਹੁਕੇ ਚਿਲਮਾਂ ਨੇ ਲੈ ਲਈ। ਆਪਾ ਬਚਾਉਣ ਖਾਤਰ ਮੁਖਬਰੀ ਤਕ ਵੀ ਕੁਛ ਲੋਕ ਚਲੇ ਗਏ। ਮਾਸ ਅਤੇ ਸ਼ਰਾਬ ਪੀ ਕੇ ਕਈਆਂ ਨੇ ਇਹ ਸਾਬਤ ਕਰਨ ਦੀ ਕੋਸ਼ਸ਼ ਕੀਤੀ ਕਿ ਉਹ ਕਦੇ ਵੀ ਕੂਕੇ ਨਹੀਂ ਸਨ, ਜਾਂ ਗਲਤੀ ਦਾ ਸ਼ਿਕਾਰ ਹੋ ਕੇ ਬਣ ਗਏ।

ਕਰੀਬ ੨੦ ਲਖ ਲੋਕਾਂ ਉਤੇ ਵਿਦੇਸ਼ੀ ਸਰਕਾਰ ਦਾ ਦਬਾਉ ਸੀ ਤੇ ਅਨੁਮਾਨਿਆਂ ਜਾ ਸਕਦਾ ਹੈ ਕਿ ਇਕ ਵਾਰ ਬਹੁਤ ਵਡੇ ਪੈਮਾਨੇ ਤੇ ਡਰ ਦੇ ਅਧੀਨ ਗਿਰਾਵਟ ਆਈ।

ਅਜੇਹੀ ਹਾਰ ਦੀ ਹਾਲਤ ਵਿਚੋਂ ਕਿਸੇ ਮਹਾਂ-ਨਰ, ਮਹਾਂ ਚਤੁਰ ਤੇ ਮਹਾਂ ਗੰਭੀਰ ਵਿਅਕਤੀ ਦਾ ਹੀ ਕੰਮ ਹੋ ਸਕਦਾ ਸੀ। ਤੇ ਇਸ ਕਾਰਜ ਲਈ ਚੀਨੀ ਵਾਲੇ ਪਾਤਸ਼ਾਹ ਜੀ ਨੇ ਪਹਿਲਾਂ ਆਪਣੇ ਛੋਟੇ ਭਾਈ ਨੂੰ ਲੁਕਾ ਅਤੇ ਸੰਭਾਲ ਕੇ ਰਖਿਆ ਹੋਇਆ ਸੀ। ਇਹ ਗੱਲ ਸਾਧਾਰਨ ਨਹੀਂ ਕਿ ਬੁਧ ਸਿੰਘ (ਬਾਦ ਵਿਚ ਸਤਿਗੁਰੂ ਹਰੀ ਸਿੰਘ) ਜੀ ਨੂੰ ਪੂਰੇ ਇਕਵੰਜਾ ਸਾਲ ਅਸੀਂ ਇਤਿਹਾਸ ਦੇ ਪਤਰਿਆਂ ਤੇ ਕਿਤੇ ਵਿਰਲਾ ਹੀ ਉਘੜਿਆ ਵੇਖਦੇ ਹਾਂ। ਏਨੀ ਉਮਰਾ ਉਹ ਆਗਿਆਕਾਰ ਭਾਈ ਬਣ ਕੇ ਘਰ ਦੇ ਧੰਧਿਆਂ ਵਿਚ ਹੀ ਖਚਤ ਰਹਿੰਦੇ ਹਨ। ਓਦੋਂ ਵੀ ਉਹਨਾਂ ਦਾ ਕੋਈ ਵਡਾ ਰੋਲ ਨਜ਼ਰ ਨਹੀਂ ਪੈਂਦਾ ਜਦੋਂ ਗੁਰੂ ਰਾਮ ਸਿੰਘ ਜੀ ਸੰਤ-ਖਾਲਸਾ ਦੀ ਨਵ ਸਿਰਜਨਾ ਕਰਦੇ ਹਨ। ਤੇ ਨਾ ਹੀ ਪਰਦੇਸ-ਗਮਨ ਤੋਂ ਪਹਿਲਾਂ ਤਕ ਉਹਨਾਂ ਦਾ ਵਿਸ਼ੇਸ਼ ਜ਼ਿਕਰ ਆਉਂਦਾ ਹੈ, ਬਿਨਾ ਗੰਗਾ ਤੇ ਗੋਲੀ-ਸੁਟਣ ਤੇ ਚਾਰ ਸਾਲ ਪਹਿਲਾਂ ਹਲ ਛਡਵਾਣ ਤੋਂ।

ਇੰਜ ਇਕ ਅਸਲੋਂ ਕੋਰੀ ਸ਼ਖਸੀਅਤ, ਇਕ ਬਿਲਕੁਲ ਹੀ ਸਾਦਮੁਰਾਦੇ ਕਿਰਤੀ ਨੂੰ ਅਨੇਕਾਂ ਮੋਰਚਿਆਂ ਤੇ ਲੜਨ ਯੋਗ ਬੁਧ ਸਿੰਘ ਤੋਂ ਹਰੀ ਸਿੰਘ ਕਰਕੇ ਬਣਾ ਦੇਣਾ ਏਹ ਸਤਿਗੁਰੂ ਦੀਪਕ ਦੀ ਹੀ ਮਹਾਨਤਾ ਹੈ ਤੇ ਇਸ ਨਵ-ਦੀਪਕ ਸਤਿਗੁਰੂ ਨੇ ਜਿਵੇਂ ਮੁੜ, ਗੁਰੱਤਵ (ਗੁਰੂ ਪੁਣਾ) ਦੇ ਗੁਰੱਤਵ (ਭਾਰ) ਨੂੰ ਸੰਭਾਲਿਆ, ਸਮਝ ਸੁਣ ਕੇ ਅਸਚਰਜ ਹੋ ਜਾਈਦਾ ਹੈ ਤੇ ਸੁਭਾਵਕ ਹੀ ਉਸ ਮਹਾਨ ਸਤਿਗੁਰੂ ਦੇ ਪਵਿਤ੍ਰ ਚਰਨ ਕੰਵਲਾਂ ਤੇ ਝੁਕਣ ਤੇ ਜੀਅ

ਕਰ ਆਉਂਦਾ ਹੈ ਜਿਸਨੂੰ ਅਜੇ ਇਤਿਹਾਸ ਦੇ ਪੰਨਿਆਂ ਤੇ ਸਾਧਾਰਨ ਜੇਹੀ ਥਾਂ ਵੀ ਨਹੀਂ ਮਿਲੀ।

ਆਓ ਬੁਧ ਸਿੰਘ ਜੀ ਨੂੰ ਸਤਿਗੁਰੂ ਹਰੀ ਸਿੰਘ ਰੂਪ ਵਿਚ ਵੇਖਣ ਦੀ ਕੋਸ਼ਿਸ਼ ਕਰੀਏ।

੧੯੨੮ ਤੋਂ ੧੯੩੧ ਬਿਕਰਮੀ ਤਕ ਸਤਿਗੁਰੂ ਰਾਮ ਸਿੰਘ ਜੀ ਦੇ ਛੋਟੇ ਭਾਈ ਬੁਧ ਸਿੰਘ ਜੀ ਕੇਵਲ ਬੁਧ ਸਿੰਘ ਜੀ ਹੀ ਸਨ। ਸਤਿਗੁਰੂ ਜੀ ਦੇ ਭ੍ਰਾਤਾ ਹੋਣ ਦੇ ਨਾਤੇ ਸ੍ਰੀ ਭੈਣੀ ਸਾਹਿਬ ਵਾਲੇ ਨਾਮਧਾਰੀ ਆਪਨੂੰ ਆਯੂ ਤੇ ਜ਼ਿਮੇਵਾਰੀ ਦੇ ਪਖੋਂ, ਮਹਾਰਾਜ ਜੀ ਕਹਿਕੇ ਪੁਕਾਰਦੇ। ਉਹ ਆਪ ਵੀ ਤਕੜੀਆਂ ਮੁਸ਼ਕਲਾਂ ਵਿਚ ਘਿਰੇ ਇਨਸਾਨ ਤੋਂ ਵਧ ਅਪਣੇ ਆਪ ਨੂੰ ਕੁਛ ਨਹੀਂ ਸਨ ਗਿਣਦੇ। ਡੀ. ਸੀ. ਦੇ ਪੁਛਣ ਤੇ ਸ੍ਰੀ ਭੈਣੀ ਸਾਹਿਬ ਗੁਰਦੁਆਰੇ ਦੀਆਂ ਕੁੰਜੀਆਂ ਤੇ ਜ਼ਿਮੇਵਾਰੀਆਂ ਦੇ ਮਾਲਿਕ ਸਤਿਗੁਰੂ ਰਾਮ ਸਿੰਘ ਜੀ ਨੇ ਬਣਾ ਦਿਤਾ ਸੀ, ਪਰ ਗੁਰਤਾ? ਏਹਦਾ ਤਾਂ ਕੋਈ ਸਵਾਲ ਹੀ ਨਹੀਂ ਸੀ ਪੈਦਾ ਹੁੰਦਾ। ਸਤਿਗੁਰੂ ਰਾਮ ਸਿੰਘ ਜੀ ਆਪ ਮੌਜੂਦ ਸਨ ਤੇ ਕੀ ਪਤਾ ਉਹ ਛੇਤੀ ਹੀ ਜਾਂ ਕੁਛ ਸਾਲਾਂ ਬਾਦ ਮੁੜ ਆ ਦਰਸ਼ਨ ਦਿੰਦੇ!

ਸਾਡੇ ਪੂਜਯ ਬੁਧ ਸਿੰਘ ਜੀ ਦੇ ਦੁਆਲੇ ਦੁਖ ਹੀ ਦੁਖ ਤੇ ਜ਼ਿਮੇਵਾਰੀਆਂ ਹੀ ਜ਼ਿਮੇਵਾਰੀਆਂ ਸਨ। ਉਹਨਾਂ ਦੀ ਹੈਰਾਨੀ, ਪਰੇਸ਼ਾਨੀ ਤੇ ਮਸਤਾਨੀ ਜੇਹੀ ਹਾਲਤ ਦਾ ਓਦੋਂ ਖਾਤਮਾ ਹੋਇਆ ਜਦੋਂ ਬਾਬਾ ਦਰਬਾਰਾ ਸਿੰਘ ਜੀ ਰਾਹੀਂ ਪਹਿਲਾ ਹੁਕਮਨਾਮਾ ਸਤਿਗੁਰੂ ਰਾਮ ਸਿੰਘ ਜੀ ਦਾ ਪਹੁੰਚਾ। ਜਿਸ ਵਿਚ ਲਿਖਿਆ ਸੀ:

"ਬੁਧ ਸਿੰਘ ਜੀ ਦਾ ਨਾਮ ਅਜ ਤੋਂ ਹਰੀ ਸਿੰਘ ਹੋਇਆ। ਇਹ ਸਿਖੀ ਹਰੀ ਰਖਣਗੇ ਅਜ ਤੋਂ ਇੰਹਨਾਂ ਨੂੰ ਸਿਰ ਕਰਤਾ ਜਾਨਣਾ। ਇਨ੍ਹਾਂ ਦੇ ਧਕੇ ਹੋਏ ਨੂੰ ਮੈਂ ਨਹੀਂ ਬਖਸ਼ਾਂਗਾ, ਮੇਰੇ ਧਕੇ ਹੋਏ ਨੂੰ ਇਹ ਬਖਸ਼ ਸਕਣਗੇ।"

ਇਹ ਹੁਕਮਨਾਮਾ ਡਾਢੀ ਸਖਤੀ ਦਾ ਦੌਰ ਦੌਰਾ ਹੋਣ ਕਾਰਨ, ਸਤਿਗੁਰੂ ਰਾਮ ਸਿੰਘ ਜੀ ਦੇ ਆਦੇਸ਼ ਅਨੁਸਾਰ, ਮਹਾਰਾਜ ਬੁਧ ਸਿੰਘ ਜੀ ਨੂੰ ਤੇ ਮੌਜੂਦ ਸੰਗਤਾਂ ਨੂੰ ਸੁਣਾ ਕੇ ਲੋਹ ਦੀ ਭੇਟ ਕੀਤਾ ਗਿਆ।

ਇਸ ਹੁਕਮਨਾਮੇ ਤੋਂ ਬਾਦ ਇਕ ਨਵੀਂ ਤਰਾਂ ਦੀਆਂ ਜ਼ਿਮੇਵਾਰੀਆਂ ਆ ਗਈਆਂ ਗੁਰੂ ਹਰੀ ਸਿੰਘ ਜੀ ਤੇ। ਅਤੇ ਨਾਮਧਾਰੀ ਸਿੱਖਾਂ ਵਿਚ ਵੀ ਇਕ ਨਵੀਂ ਤਰਾਂ ਦਾ ਚਰਚਾ ਤੇ ਪਰਚਾ ਛਿੜ ਗਿਆ। ਜਗਹ ਜਗਹ, ਨਗਰ-ਨਗਰ ਸੁਆਲ ਉਠ ਰਿਹਾ ਸੀ-ਏਸ ਹੁਕਮ ਦਾ ਅਰਥ ਕੀ ਹੋਇਆ? ਕੀ ਅਜ ਤੋਂ ਗੁਰਿਆਈ ਦਾ ਭਾਰ ਵੀ ਆਪ ਦੇ ਮੋਢਿਆਂ ਤੇ ਆ ਪਿਆ? ਕੀ ਸਾਨੂੰ ਝਬਦੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਦੀ ਸੰਭਾਵਨਾ ਨਹੀਂ ਕਰਨੀ ਚਾਹੀਦੀ? ਤੇ ਕੀ ਇਕ ਉਹ ਵਿਅਕਤੀ, ਜੋ ਹੁਣ ਤਕ ਆਪਣੀਆਂ ਘਰੋਗੀ ਜ਼ਿਮੇਵਾਰੀਆਂ ਵਿਚ ਹੀ ਖਚਤ ਰਿਹਾ ਹੈ ਪੰਥਕ ਮਸਲਿਆਂ ਤੇ ਅਸਰ ਅੰਦਾਜ਼ ਹੋ ਸਕੇਗਾ? ਕੀ ਅੰਗਰੇਜ਼ ਸਰਕਾਰ ਸਤਿਗੁਰੂ ਰਾਮ ਸਿੰਘ ਜੀ ਦੇ ਜਾਨਸ਼ੀਨ ਨੂੰ ਮੁੜ ਜਾਗਿਆ ਰਾਮ ਸਿੰਘ ਸਮਝ ਕੇ ਹੋਰ ਅਜ਼ੀਮਤਾਂ ਨਾ ਦੇਵੇਗੀ? ਅਤੇ ਕੀ ਸਚਮੁਚ ਹੀ ਉਹਨਾ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਾਲਾ ਪਿਆਰ, ਸਤਿਕਾਰ ਅਤੇ ਸ਼ਰਧਾ ਬੁਧ ਰੂਪ ਹਰੀ ਸਿੰਘ ਜੀ ਵਿਚ ਮੁਤਕਿਲ ਕਰਨੀ ਪਵੇਗੀ?

ਸਮੂਹ ਸੋਚਵਾਨਾਂ ਅਤੇ ਸੂਝਵਾਨਾਂ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਇਹ ਕਦਮ ਚਲ ਰਹੇ ਹਾਲਾਤ ਦੇ ਸਰਵਥਾ ਅਨੁਕੂਲ ਜਾਪਿਆ। ਉਹਨਾਂ ਨੇ ਆਪਣੇ ਸਨੇਹ ਦੀਆਂ ਰੌਆਂ ਨਵ-ਗੁਰੂ ਹਰੀ ਸਿੰਘ ਜੀ ਵਲ ਭੇਜਣੀਆਂ ਸ਼ੁਰੂ ਕਰ ਦਿਤੀਆਂ। ਕੁਛ ਲੋਕ ਉਨ੍ਹਾਂ ਚੋਂ ਗੁਰੂ ਰਾਮ ਸਿੰਘ ਜੀ ਵਾਲੀ ਅੰਤਰ-ਯਾਮਤਾ ਦੀ ਕਾਮਨਾ ਕਰਨ ਲਗੇ ਮਨਸ਼ਾ ਪੂਰੀ ਹੋਣ ਤੇ ਉਨ੍ਹਾਂ ਵਲ ਆਕਰਸ਼ਤ ਹੋਏ। ਕੁਛ ਲੋਕਾਂ ਨੇ ਰਾਜਨੀਤਕ ਤੌਰ ਤੇ ਸਤਿਗੁਰੂ ਹਰੀ ਸਿੰਘ ਜੀ ਦੀ ਗੰਭੀਰ ਪਹੁੰਚ ਵਿਚ ਉਤਸ਼ਾਹ ਪ੍ਰਗਟ ਕੀਤਾ। ਕੁਛ ਸਾਧਾਰਨ ਪਰ ਨਿਰਆਸਰਾ ਭਗਤ- ਹਿਰਦਿਆਂ ਨੂੰ ਉਨ੍ਹਾਂ ਦੇ ਕਰਮਾਂ, ਬਚਨਾਂ ਅਤੇ ਦਰਸ਼ਨਾਂ ਵਿਚੋਂ ਗੁਰੂ ਰਾਮ ਸਿੰਘ ਰੂਪ ਨਜ਼ਰ ਪੈਣ ਲਗਾ ਅਤੇ ਅਜੇਹੀਆਂ ਸਭ ਧਿਰਾਂ ਨੇ ਸੁਤੇ ਸਿਧ ਹੀ ਸਤਿਗੁਰੂ ਹਰੀ ਸਿੰਘ ਜੀ ਨੂੰ ਇਕ ਆਪਣਾ ਨਾਮ ਦੇ ਦਿਤਾ "ਜੋਤ ਕਾ ਜਾਮਾ।"

ਜੋਤ ਕਾ ਜਾਮਾ ਸਤਿਗੁਰੂ ਜੀ ਦੇ ਸਾਹਵੇਂ ਕਰਨ ਵਾਲੇ ਕਿੰਨੇ ਕੰਮ ਸਨ, ਜ਼ਰਾ ਇਹਨਾਂ ਦੀ ਫਹਿਰਿਸਤ ਵਲ ਵੀ ਨਜ਼ਰ ਮਾਰ ਲਈਏ ਤਾਕਿ ਸਾਨੂੰ ਮਹਾਨ ਗੁਰੂ-ਸ਼ਕਤੀ ਦਾ ਸਹੀ ਸਹੀ ਅਨੁਭਵ ਹੋ ਸਕੇ। ਜਿਵੇਂ ਕਿ ਪਾਠਕ ਪਹਿਲਾਂ ਤੋਂ ਹੀ ਜਾਣ ਚੁਕੇ ਹਨ ਕਿ ਗੁਰੂ ਹਰੀ ਸਿੰਘ ਜੀ ਨੂੰ ਮਲਬੇ ਦੇ ਢੇਰ ਦੀ ਮਾਲਕੀ ਮਿਲੀ ਤੇ ਹੁਕਮ ਹੋਇਆ ਕਿ ਇਸ ਵਿਚੋਂ ਮੁੜ ਮੰਦਰ ਉਸਾਰਨਾ ਹੈ। ਸੋ ਇਸ ਮੰਦਰ ਦੀ ਉਸਾਰੀ ਲਈ ਆਪ ਜੀ ਨੇ ਹੇਠ ਲਿਖੇ ਕੰਮ ਸਰੰਜਾਮ ਦੇਣੇ ਸਨ:

(੧) ਸ੍ਰੀ ਭੈਣੀ ਸਾਹਿਬ ਦੇ ਡੇਰੇ ਦੀ ਹਾਲਤ ਨੂੰ ਬਹਾਲ ਰਖਣਾ ਅਤੇ ਉਨਤ ਕਰਨਾ।

(੨) ਗੁਰੂ ਕੇ ਲੰਗਰ ਦੀ ਕਾਰ ਨੂੰ ਜਿਉਂ ਕਾ ਤਿਉਂ ਚਲਾਣਾ।

(੩) ਨਾਮਧਾਰੀ ਸਿੱਖਾਂ ਵਿਚ ਛਾਏ ਹੋਏ ਹਰਾਸ ਨੂੰ ਖਤਮ ਕਰਨਾ। ਘਬਰਾਹਟ ਦੂਰ ਕਰਕੇ ਮੁੜ-ਆਸ਼ਾ ਦਾ-ਦੀਪਕ ਜਲਾਣਾ!

(੪) ਗੁਰ ਸਿਖੀ ਦਾ ਪਰਚਾਰ ਅਤੇ ਪਰਸਾਰ ਪੂਰਵ ਨਿਸਚਿਤ ਲੀਹਾਂ ਤੇ ਕਰਨਾ।

(੫) ਸੰਤਾਈ ਦੇ ਅਭਿਮਾਨ ਦੇ ਨਤੀਜੇ ਵਜੋਂ ਗੁਰੂ ਬਣਿਆਂ ਨੂੰ ਥਾਂ ਸਿਰ ਲਿਆਉਣਾ।

(੬) ਭਜਨ-ਪੂਜਾ-ਪਾਠ ਆਦਿ ਨੂੰ ਪਹਿਲਾਂ ਵਾਂਗ ਹੀ ਬਹਾਲ ਕਰਨਾ।

(੭) ਲੋਕ ਜੀਵਨ ਵਿਚ ਸਦਾਚਾਰ ਨੂੰ ਉਤਸਾਹਤ ਕਰਨਾ।

(੮) ਬਰਤਾਨਵੀ ਸਰਕਾਰ ਦੀਆਂ ਕੁਟਲ ਨੀਤੀਆਂ ਦਾ ਅਤੀ ਬਾਰੀਕੀ ਅਤੇ ਚਤੁਰਤਾ ਨਾਲ ਸਾਹਮਣਾ ਕਰਨਾ।

(੯) ਨਾਮਧਾਰੀਆਂ ਚੋਂ ਦੇਸ਼ ਆਜ਼ਾਦੀ ਦੀ ਸਪਿਰਟ ਨੂੰ ਮਰਨ ਮਿਟਣ ਨ ਦੇਣਾ।

(੧੦) ਗਊ ਰਖਿਆ ਲਈ ਤਤਪਰਤਾ।

ਇਹ ਕੰਮ ਨੇਪਰੇ ਚਾੜਨ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਤੇ ਅਸ਼ੀਰਵਾਦ ਦੀ ਜ਼ਰੂਰਤ ਸੀ।

ਸੋ ਸਤਿਗੁਰੂ ਜੀ ਨੇ ਦੇ ਘਲੇ ਸਨ। ਅਗੋਂ ਲਈ ਵੀ ਅਗਵਾਈ ਬਖ਼ਸ਼ਣ ਦੀ ਉਨ੍ਹਾਂ ਖਾਸ ਕਿਰਪਾ ਹੁਕਮਨਾਮਿਆਂ ਰਾਹੀਂ ਜਾਰੀ ਰਖੀ। ਇਹ ਸਪਸ਼ਟ ਹੈ ਕਿ ਜੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਗੁਰੂ ਹਰੀ ਸਿੰਘ ਜੀ ਨੂੰ "ਏਹਦੇ ਧਕੇ ਨੂੰ ਮੈਂ ਨਹੀਂ ਬਖਸ਼ਾਂਗਾ" ਦਾ ਮਹਾਨ ਸਨਮਾਨ ਨ ਦਿੰਦੇ ਤਾਂ ਉਸ ਵੇਲੇ ਦੇ ਕਮਜ਼ੋਰ ਸਿਖਾਂ ਨੇ ਜਾਂ ਕਮਜ਼ੋਰੀਆਂ ਦੇ ਅਧੀਨ ਹੋਏ ਭਾਈਚਾਰੇ ਨੇ ਕੁਛ ਫੈਸਲੇ ਸਤਿਗੁਰੂ ਰਾਮ ਸਿੰਘ ਜੀ ਲਈ ਰਖ ਛਡਣੇ ਸਨ ਤੇ ਆਪ ਇਕ ਮੁਕਾਬਲਾ ਜਾਰੀ ਕਰ ਰਖਣਾ ਸੀ।

ਉਪਰੋਕਤ ਮਦਾਂ ਵਿੱਚੋਂ ਕੁਝ ਵੱਧ ਮਹੌਤਵਪੂਰਵਕ ਮਦਾਂ ਬਾਰੇ ਕੁਛ ਅਰਜ਼ ਕਰਨਾ ਜ਼ਰੂਰੀ ਸਮਝਦਾ ਹਾਂ।

**ਗੁਰਦੁਵਾਰਾ ਸ੍ਰੀ ਭੈਣੀ ਸਾਹਿਬ**

ਸਤਿਗੁਰੂ ਜੀ ਨੇ ਸਮੂਹ ਸਰਕਾਰੀ ਜ਼ਿਆਦਤੀਆਂ ਤੇ ਪੁਛ ਪੜਤਾਲਾਂ ਦੇ ਬਾਵਜੂਦ ਸ੍ਰੀ ਭੈਣੀ ਸਾਹਿਬ ਡੇਰੇ ਦੇ ਖੇਤਰ ਨੂੰ ਵਿਸ਼ਾਲ ਕੀਤਾ। ਪਾਬੰਦੀ ਏਨੀ ਸੀ ਕਿ ਗਲੀਓਂ ਪਾਰ ਅਪਣੇ ਹੀ ਇਕ ਚੁਬਾਰੇ ਵਾਸਤੇ ਗਲੀ ਛਤਣ ਦੇ ਅਪਰਾਧ ਵਿਚ ਪੁਲਿਸ ਅਧਿਕਾਰੀਆਂ ਨੇ ਉਹਦੀ ਪੜਤਾਲ ਕੀਤੀ। ਇਸ ਤਰ੍ਹਾਂ ਦੀ ਸਖਤੀ ਦੀ ਪਰਵਾਹ ਨਾ ਕਰਦਿਆਂ ਸਤਿਗੁਰੂ ਹਰੀ ਸਿੰਘ ਜੀ ਨੇ ਰਾਮ ਸਰੋਵਰ, ਉਸਦੇ ਨਾਲ ਦਾ ਬਾਗ਼, ਉਸ ਵਿਚਲੀ ਕੋਠੀ ਤੇ ਉਦਾਲੇ ਦੇ ਖੇਤ ਡੇਰੇ ਦੀਆਂ ਉਸ ਵੇਲੇ ਦੀਆਂ ਲੋੜਾਂ ਅਨੁਸਾਰ ਬਣਵਾਏ। ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਆਪਣੇ ਜੋਤੀ ਜੋਤ ਸਮਾਣ ਸਮੇਂ ਇਕ ਪ੍ਰਭਾਵਸ਼ਾਲੀ ਗੁਰਦੁਆਰਾ ਦਿਤਾ ਜਿਸ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਆਦਰਸ਼ਾਂ ਵਾਲਾ ਸਭੋ ਕੁਝ ਸੀ।

**ਗੁਰੂ ਕਾ ਲੰਗਰ**

ਸਤਿਗੁਰੂ ਹਰੀ ਸਿੰਘ ਜੀ ਨੂੰ ਪਿਆਰੇ ਪਰਦੇਸੀ ਪਰੀਤਮ ਭ੍ਰਾਤਾ ਦਾ ਸਭ ਤੋਂ ਜ਼ਰੂਰੀ ਹੁਕਮ 'ਲੰਗਰ ਜਾਰੀ ਰਖਣਾ' ਸਦਾ ਯਾਦ ਰਿਹਾ। ਇਸਨੂੰ ਉਨ੍ਹਾਂ ਹਰ ਕੀਮਤ ਤੇ ਚਾਲੂ ਰਖਿਆ। ਸਤਿਗੁਰੂ ਜੀ ਕਈ ਵਾਰ ਬਚਨ ਕੀਤਾ ਕਰਦੇ-ਭਾਈ ਲੰਗਰ ਵਾਸਤੇ ਤਾਂ ਮੈਂ ਬਾਲਣ ਦੀ ਥਾਂ ਆਪਣੀਆਂ ਹੱਡੀਆਂ ਵੀ ਹਾਜ਼ਰ ਕਰਨ ਨੂੰ ਤਿਆਰ ਹਾਂ। ਗੁਰੂ-ਘਰ ਦਾ ਏਹੋ ਹੀ ਤਾਂ ਇਕ ਸਦੀਵੀ ਚਿੰਨ੍ਹ ਹੈ।

ਜਦੋਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਦੇਵ ਲੋਕ ਜਾਣ ਲਈ ਨੇਤਰਾਂ ਨੂੰ ਸਦਾ ਲਈ ਮੀਟਿਆ ਓਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਇਹ ਚਿੰਤਾ ਨਹੀਂ ਸੀ ਕਿ ਲੰਗਰ ਕਿਵੇਂ ਜਾਰੀ ਰਖਿਆ ਜਾਏਗਾ। ਇਸ ਲਈ ਇਕ ਬਝਵੀਂ ਨਿਯਮਾਵਲੀ ਕਈ ਸਾਲ ਪਹਿਲਾਂ ਤੋਂ ਲਾਗੂ ਹੋ ਚੁਕੀ ਸੀ।

**ਹਰਾਸ ਨੂੰ ਖਤਮ ਕੀਤਾ**

ਨਾਮਧਾਰੀ ਪੰਥ ਵਿਚ ਛਾਏ ਹੋਏ ਹਰ ਪਰਕਾਰ ਦੇ ਨਿਰਾਸ਼ਾ ਅਤੇ ਡਰ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਅਪਣੇ ਸ਼ਾਂਤਗੀ, ਸੁਘੜਤਾ ਅਤੇ ਜਰਾਂਦ ਨਾਲ ਖ਼ਤਮ ਕਰ ਦਿਤਾ। ਪਹਿਲਾਂ ਆਪ ਨੇ ਇਸ ਡਰ ਨੂੰ ਸ੍ਰੀ ਭੈਣੀ ਸਾਹਿਬ ਵਿਚ ਵਸਣ ਵਾਲੇ ਨਾਮਧਾਰੀਆਂ ਤੋਂ ਚੁਕਿਆ। ਉਨ੍ਹਾਂ ਨੂੰ ਦਸਿਆ ਕਿ ਡੇਰੇ ਦੀਆਂ ਤਮਾਮ ਜ਼ਿਮੇਵਾਰੀਆਂ ਆਪਣੇ ਧਿਆਨ ਭੁਗਤਾਈ ਚਲੋ, ਸਰਕਾਰ ਦੀ ਮੁਦਾਖਲਤ ਓਨੀ ਕੁ ਹੀ ਮੰਨੋ ਜਿਸ ਨਾਲ ਵੇਲਾ ਲੰਘ ਜਾਏ। ਅਗੇ ਪਿਛੇ ਪੂਰਨ ਸੁਤੰਤਰਤਾ ਵਿਚ ਵਿਚਰੋ ਕੋਸ਼ਸ਼ ਕਰੋ ਕਿ ਪੁਲਿਸ ਨਾਲ ਵਾਹ ਹੀ ਨਾ ਪਏ - ਜੇ ਪੈ ਜਾਏ ਤਾਂ ਲੋੜ ਵੇਲੇ ਨਿਮਰਤਾ ਨਾਲ ਅਤੇ ਕਿਸੇ ਮੌਕੇ ਬੇਪਰਵਾਹੀ ਨਾਲ ਵੀ ਆਪਣਾ ਕੰਮ ਕਰ ਜਾਓ। ਆਪ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਮਹੀਨੇ ਵਿਚ ਦੋ ਚਾਰ ਵਾਰ ਲੁਧਿਆਣੇ ਜਾ ਕੇ ਡੀ.ਸੀ. ਦੇ ਹਾਜਰ ਹੁੰਦੇ ਰਹੇ। ਪਰ ਗਲ ਸਦਾ ਹੀ ਅਜੇ ਹੀ ਟਿਕਵੀਂ ਅਰਥ ਭਰੀ ਨਿਮਰ ਦ੍ਰਿੜਤਾ ਨਾਲ ਕੀਤੀ ਕਿ ਅੰਗਰੇਜ਼ ਹਾਕਮ ਉਨ੍ਹਾਂ ਦੀ ਕੂਟ ਨੀਤੀ ਨੂੰ ਮੰਨ ਗਏ। ਉਹਨਾਂ ਕਿਸੇ ਸਮੇਂ ਵੀ ਅਪਣੇ ਉਤੇ ਗਲ ਆਉਣ ਨਹੀਂ ਦਿਤੀ। ਤੁਸੀਂ ਸੋਚ ਸਕਦੇ ਹੋ ਕਿ ਸੰਤ ਭਗਵਾਨ ਸਿੰਘ ਜੀ ਅੜਬੰਗੀ ਦੇ ਕੇਸ ਸਮੇਂ ਉਹ ਲਗਾਤਾਰ ਕੁਛ ਦਿਨ ਲੁਧਿਆਣੇ ਰਹਿਕੇ ਭਜਨ-ਪਾਠ ਵੀ ਕਰਵਾਂਦੇ ਰਹੇ ਤੇ ਉਨ੍ਹਾਂ ਅੜਬੰਗੀ ਜੀ ਨਾਲ ਜੇਲ ਵਿਚ ਵੀ ਤਾਲ ਮੇਲ ਰਖਿਆ। ਉਨ੍ਹਾਂ ਦੀ ਸ਼ਨਾਖਤ ਦੀ ਮਜਬੂਰੀ ਜਦੋਂ ਚਾਲਾਕ ਐਸ.ਪੀ.

ਨੇ ਗਲ ਪਾ ਦਿਤੀ ਤਦ ਵੀ ਇਕ ਇਕ ਸਿਖ ਨੂੰ ਪੁਲਿਸ ਦੇ ਚੁੰਗਲ ਚੋਂ ਬਚਾਣ ਵਿਚ ਸਫਲ ਹੋ ਗਏ।

ਭਰਪੂਰ ਪਾਬੰਦੀਆਂ ਦੇ ਦੌਰਾਨ ਸਰੀਕੇ ਭਾਈਚਾਰੇ ਦੇ ਅਨੰਦ ਕਾਰਜਾਂ ਦਾ ਬਹਾਨਾ ਪਾਕੇ ਤਕੜੀਆਂ ਸੰਗਤਾਂ ਦਾ ਇਕੱਠ ਬੁਲਾ ਲਿਆ ਜਾਂਦਾ ਤੇ ਅਪਣੇ ਆਚਰਣ ਦੀ ਪਕਿਆਈ, ਅਪਣੇ ਆਦਰਸ਼ ਵਿਚ ਨਿਸ਼ਾਨਾ ਸਤਿਗੁਰੂ ਰਾਮ ਸਿੰਘ ਜੀ ਦੇ ਹਾਲਾਤ, ਅੰਗਰੇਜ਼ ਦਾ ਹਰ ਹਾਲਤ ਵਿਚੋਂ ਭਾਰਤ ਚੋਂ ਨਿਕਲਣਾ ਜ਼ਰੂਰੀ ਸਮਝਾ ਕੇ ਸੰਗਤਾਂ ਨੂੰ ਵਿਦਾ ਕਰਨਾ।

ਜਗਾ ਬਜਗਹ ਨਾਮਧਰੀ ਇਲਾਕਿਆਂ ਨੂੰ ਅਪਣੇ ਮਕਸਦ ਦੀ ਸਰੇਸ਼ਟਾ ਦਸ ਕੇ ਸੁਰਜੀਤ ਰਖੀ ਰਖਣਾ ਤੇ ਅਪਣੇ ਉਚੇ ਮਨੋਰਥ ਦੀ ਪੂਰਤੀ ਲਈ ਸਦਾ ਡਟਣਾ, ਏਹ ਉਹ ਉਪਦੇਸ਼ ਸਨ ਜਿਨਾਂ ਸਦਕਾ ਹੌਲੀ ਹੌਲੀ ਸਾਰੇ ਪੰਜਾਬ ਵਿਚ ਮੁੜ ਜੀਵਨ ਦੀ ਰਉ ਰੁਮਕ ਪਈ ਅਤੇ ਨਾਮਧਾਰੀ ਸਿੱਖਾਂ ਦਾ ਇਹ ਭਰੋਸਾ ਪਰਪਕ ਰਿਹਾ ਕਿ ਇਕ ਦਿਨ ਕਲਿਜੁਗ ਦੀ ਸਫ ਵਲੇਟੀ ਜਾਇਗੀ ਤੇ ਸੁਤੰਤਰਤਾ ਸਤਿਜੁਗੀ ਰਾਜ ਸਥਾਪਤ ਹੋਵੇਗਾ।

**ਗੁਰ ਸਿਖੀ ਦਾ ਪਰਚਾਰ**

ਸਤਿਗੁਰੂ ਹਰੀ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਵਾਲੇ ਸਮੂਹ ਨੇਮਾਂ ਅਤੇ ਆਦਰਸ਼ਾਂ ਨੂੰ ਪੰਜਾਬ ਵਿਚ ਖੂਬ ਪਰਚਾਰਿਆ। ਭਾਵੇਂ ਆਪ ਨੂੰ ਸਾਧ ਸੰਗਤ ਵਿਚ ਦੌਰੇ ਕਰਨ ਦਾ ਅਵਸਰ ਬੜਾ ਮਹਿਦੂਦ ਅਤੇ ਸਰਕਾਰੀ ਆਗਿਆ ਦੇ ਅਧੀਨ ਹੀ ਮਿਲਦਾ ਸੀ, ਫੇਰ ਵੀ ਪੂਰਵ ਸਤਿਗੁਰੂਆਂ ਦੀ ਬਾਣੀ ਦੇ ਆਸ਼ੇ ਅਨੁਸਾਰ ਬਾਰੀਕ ਅਤੇ ਖੰਡੇ ਦੀ ਧਾਰੋਂ ਤਿਖੀ ਗੁਰ ਸਿਖੀ ਨੂੰ ਆਪ ਨੇ ਸਦਾ ਹੀ ਪਰਚਾਰਿਆ। ਜੋ ਵੀ ਸਰੀਰ ਆਪ ਜੀ ਦੇ ਦਰਸ਼ਨ ਕਰਨ ਆਉਂਦਾ, ਉਸਨੂੰ ਭਜਨ ਲੈਣ ਦੀ ਪ੍ਰੇਰਨਾ ਸਤਿਗੁਰੂ ਜੀ ਆਪ ਕਰਦੇ। ਇਨਕਾਰ ਕਰਨ ਵਾਲੇ ਨੂੰ ਸੋਘਿਆਂ ਵੀ ਕਰਦੇ ਕਿ

ਧਰਮ ਰਾਇ ਜਬ ਲੇਖਾ ਮਾਂਗੈ
ਕਿਆ ਮੁਖ ਲੈ ਕੇ ਜਾਹਿਗਾ।

ਅੰਮ੍ਰਿਤ ਵੇਲੇ ਦਾ ਸਕੇਸ ਸ਼ਨਾਨ, ਭਜਨ ਕਰਨਾ ਬਾਣੀ ਪੜਣੀ, ਚੰਡੀ ਦੀ ਵਾਰ ਦਾ ਉਚੇਚਾ ਹੁਕਮ, ਸੁਚ ਅਤੇ ਸਚ ਦੀ ਪਾਲਣਾ। ਦਸਾਂ ਨਵਾਂ ਦੀ ਕਿਰਤ ਕਰਨੀ, ਵੰਡ ਕੇ ਛਕਣਾ, ਘਰ ਆਇਆਂ ਦੀ ਸੇਵਾ ਕਰਨੀ, ਯਥਾ ਸ਼ਕਤ ਦਾਨ ਕਰਨਾ, ਹਮੇਸ਼ਾਂ ਅਕਾਲ ਪੁਰਖ ਦਾ ਖੌਫ ਰਖਨਾ ਸਤਿਗੁਰੂ ਜੀ ਦੇ ਸਮੂਹ ਉਪਦੇਸ਼ਾਂ ਦਾ ਸਾਰ ਸੀ।

ਇਕ ਵਾਰ ਇਕ ਸਿਖ ਨੇ ਇਕ ਰੁਪੈਆ ਆਕੇ ਮਥਾ ਟੇਕਿਆ ਤਾਂ ਸਾਹਿਬਾਂ ਪੁਛਿਆ-ਕੀ ਕਰਦੇ ਹੁੰਦੇ ਹੋ। 'ਜੀ ਕੁਝ ਨਹੀਂ' ਸੁਣ ਕੇ ਉਹ ਦਮੜਾ ਵਾਪਸ ਕਰ ਦਿਤਾ। ਬਚਨ ਕੀਤਾ-ਭਾਈ ਅਗੇ ਤੂੰ ਖੇਤੀ ਕਰਦਾ ਹੁੰਦਾ ਸੈਂ ਤਾਂ ਤੇਰੀ ਕਿਰਤ ਗੁਰੂ ਕੇ ਲੰਗਰ ਦੀ ਮਦਦ ਵੀ ਕਰਦੀ ਸੀ ਤੇ ਤੇਰੀ ਵੀ, ਹੁਣ ਤੂੰ ਵਿਹਲਿਆਂ ਰਹਿਕੇ ਦਿਨ ਗਵਾਂਦਾ ਹੈਂ ਇਹ ਠੀਕ ਨਹੀਂ। ਗੁਰ ਸਿਖਾਂ ਲਈ ਦਸਾਂ ਨਵਾਂ ਦੀ ਕਿਰਤ ਜ਼ਰੂਰੀ ਹੈ।

ਆਪ ਜੀ ਛੁਟੀ ਦੇ ਮਿਲੇ ਵਕਤ ਵਿਚ ਵਧ ਤੋਂ ਵਧ ਪਿੰਡਾਂ ਗਿਰਾਵਾਂ ਵਿਖੇ ਜਾਂਦੇ। ਦੋ ਵੇਲੇ ਦੀਵਾਨ ਸਜਦਾ, ਗੁਰੂ ਜੀ ਦੇ ਦਰਸ਼ਨਾਂ ਤੇ ਗੁਰਬਾਣੀ ਦੇ ਕੀਰਤਨ ਦੀ ਫੁਹਾਰ ਨਾਲ ਲੋਕਾਂ ਦੇ ਮਲੀਨ ਮਨ ਧੋਤੇ ਜਾਂਦੇ-ਇੰਜ ਸ਼ੁਧ ਹਿਰਦੇ ਕਰਕੇ ਸਤਿਗੁਰੂ ਜੀ ਨਾਮ ਦਾ ਬੀਜ ਬੁਆਂਦੇ ਜੋ ਅਗਾਂਹ ਜਾ ਕੇ ਪਰਵਾਰਾਂ ਵਿਚ ਫੁਲਦਾ ਫਲਦਾ।

**ਅਭਿਮਾਨੀ ਸੰਤਾਂ ਨਾਲ ਨਿਪਟਣਾ**

ਸਿਖ ਸਮਾਜ ਵਿਚ ਉਚੇ ਤੋਂ ਉਚੇ ਮਹਾਪੁਰਸ਼ ਹੋਏ ਹਨ, ਪਰ ਸਤਿਗੁਰੂ ਦੇ ਤੁੱਲ ਹੋਣ ਜਾਂ ਖੁਦ ਗੁਰੂ ਬਣਨ ਵਾਲਿਆਂ ਦਾ ਗੁਰੂ ਘਰ ਵਿਚ ਥਾਂ ਨਹੀਂ ਸਮੁਚਾ ਸਿਖ ਸਮਾਜ ਇਕੋ ਮਰਯਾਦਾ ਅਧੀਨ ਚਲਾਣ ਵਾਸਤੇ ਹੀ ਗੁਰੂ ਸਿਸਟਮ ਦੀ, ਪੂਰਵ ਪੁਰਸ਼ਾਂ ਨੂੰ ਲੋੜ ਪਈ ਸੀ। ਸਤਿਗੁਰੂ ਵਿਅਕਤੀ ਸਿਖਾਂ ਲਈ ਇਕੋ ਇਕ ਆਦਰਸ਼ ਸ਼ਖਸੀਅਤ ਹੁੰਦੀ ਹੈ, ਜਿਸ ਦੇ ਆਚਰਨ ਤੋਂ ਪ੍ਰੇਰਨਾ ਲੈਕੇ ਸਿਖ ਜੀਵਨ-ਮਾਰਗ ਤੈਹ ਕਰਦੇ ਹਨ।

ਪਰ ਢੰਗਾਂ ਵੰਗਾਂ ਨਾਲ ਬਣੇ ਗੁਰੂ, ਸਾਧ ਸੰਗਤ ਹੀ ਪਛਾਣ ਲੈਂਦੀ ਹੈ ਨਹੀਂ ਤਾਂ ਉਹ ਅਪਣੇ ਖੋਟਾਂ ਕਾਰਨ ਛੇਤੀ ਹੀ ਉਘੜ ਪੈਂਦੇ ਹਨ। ਸਤਿਗੁਰੂ ਹਰੀ ਸਿੰਘ ਜੀ ਨੇ ਕੁਛ ਅਜੇਹੇ ਮਹਾਪੁਰਖਾਂ ਨੂੰ, ਜੋ ਅਸਲਾ ਛਡ, ਮਹਾਂ ਅਭਿਮਾਨ ਦੇ ਅਧੀਨ ਹੋ ਗਏ ਸਨ, ਆਪਣੀ ਨਿਮਰਤਾ ਤੇ ਸਚਾਈ ਦੇ ਸਦਕਾ, ਅਗੇ ਤੋਂ ਸਿਧੇ ਰਾਹੇ ਪਾ ਦਿਤਾ।

**ਭਜਨ-ਪੂਜਾ-ਪਾਠ**

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ, ਗੁਰ ਸਿਖਾਂ ਨੂੰ ਬਰਤਾਨਵੀ ਦਬਾਉ ਚਕਰ ਦੇ ਹਰਾਸ ਚੋਂ ਕਢ ਕੇ ਮੁੜ ਲੋਬਾਲੀ ਤਬਾਹ ਵਿਚ ਲਿਆਂਦਾ। ਭਜਨ ਬੰਦਗੀ ਤੇ ਜਪ ਤਪ ਦੀ ਪ੍ਰੇਰਨਾ ਦੇ ਕੇ ਅਨੇਕਾਂ ਲੋਕਾਂ ਨੂੰ ਅਜੇਹੇ ਮਹਾਨ ਸੰਤ ਬਣਾਇਆ ਕਿ ਉਨ੍ਹਾਂ ਜੀਵਨ ਤੇ ਮਰਨ ਨੂੰ ਇਕੋ ਪੱਲੜੇ ਤੋਲ ਕੇ ਵਖਾਇਆ। ਨਾਮਧਾਰੀ ਪੰਥ ਵਿਚ ਸ੍ਰੀ ਸਤਿਗੁਰੂ ਜੀ ਦੇ ਪ੍ਰਤਾਪ ਸਦਕਾ ਓਸ ਸਮੇਂ ਬੜੇ ਬੜੇ ਮਹਾਪੁਰਸ਼ ਹੋਏ ਜੇਹੜੇ, ਸਤਿਗੁਰੂ ਦੇ ਦ੍ਰਿੜਾਏ ਮਾਰਗ ਤੇ ਆਪ ਚਲਦੇ ਅਤੇ ਹੋਰ ਸੰਬੰਧਤ ਅਤੇ ਦੁਆਲੇ ਦੇ ਲੋਕਾਂ ਨੂੰ ਭਜਨ ਬਾਣੀ ਅਤੇ ਪੂਜਾ ਪਾਠ ਵਿਚ ਲਾ ਕੇ ਦੇਵਬੁਧ ਬਖਸ਼ਦੇ ਰਹੇ।

ਇਨ੍ਹਾਂ ਚੋਂ ਕੁਛ ਤਾਂ ਗੁਰੂਆਂ ਸਮ ਪੂਜੇ ਸਤਿਕਾਰੇ ਜਾਂਦੇ ਰਹੇ, ਪਰ ਹੇਠ ਲਿਖੇ ਉਹ ਵਿਅਕਤੀ ਹਨ ਜਿਨ੍ਹਾਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਸਦਾ ਹੀ ਸਤਿਗੁਰੂ ਜਾਣ ਸਿਰ ਝੁਕਾਇਆ ਸੰਤ ਜਨਾਂ ਦੀ ਬਹੁਤ ਲੰਮੀ ਫਹਿਰਿਸਤ ਵਿਚੋਂ ਕੇਵਲ ਕੁਛ ਪ੍ਰਸਿਧ ਮਹਾਂਪੁਰਸ਼ਾਂ ਦੇ ਨਾਮ ਲਿਖਦਾ ਹਾਂ:

(੧) ਸੰਤ ਜੀਊਣ ਸਿੰਘ ਜੀ ਸਰਹਾਲੀ, (ਅੰਮ੍ਰਿਤਸਰ)।
(੨) ਸੰਤ ਕੇਸਰ ਸਿੰਘ ਜੀ ਮੁਹਾਵਾ, (ਅੰਮ੍ਰਿਤਸਰ)
(੩) ਸੰਤ ਲਾਲ ਸਿੰਘ ਜੀ ਭੂਰੇ ਗਿਲ, (ਅੰਮ੍ਰਿਤਸਰ)
(੪) ਬਾਬਾ ਪਤਾਸਾ ਸਿੰਘ ਜੀ ਛੈਣਿਆਂ ਵਾਲੇ, (ਸਿਆਲ ਕੋਟ)
(੫) ਬਾਬਾ ਜਵਾਹਰ ਸਿੰਘ ਜੀ ਮਿਰਜੇਵਾਲੀਏ, (ਸਿਆਲ ਕੋਟ)
(੬) ਬਾਬਾ ਕੇਸਰ ਸਿੰਘ ਜੀ ਚਵਿੰਡੇ, (ਸਿਆਲ ਕੋਟ)
(੭) ਸੰਤ ਨਰਾਇਣ ਸਿੰਘ ਜੀ ਘੋੜੀਆਂ ਵਾਲੇ, (ਸ਼ੇਖੂਪੁਰ)
(੮) ਬਾਬਾ ਕੇਸਰ ਸਿੰਘ ਜੀ ਚੁਪ, (ਗੁਜਰਾਂ ਵਾਲਾ)
(੯) ਸੰਤ ਹਰਨਾਮ ਸਿੰਘ ਜੀ ਉਭੇਆਲੀ, (ਫੀਰੋਜ਼ਪੁਰ)
(੧੦) ਬਾਬਾ ਕਿਸ਼ਨ ਸਿੰਘ ਜੀ ਛੂਤੀਏ, (ਲੁਧਿਆਣਾ)
(੧੧) ਸੰਤ ਹੀਰਾ ਸਿੰਘ ਜੀ ਟਿਕਾ, ਲੁਧਿਆਣ਼ਾ।
(੧੨) ਬਾਬਾ ਸ਼ੇਰ ਸਿੰਘ ਜੀ ਡਫਰਕੇ,ਲਾਹੌਰ
(੧੩) ਬਾਬਾ ਸੁੰਦਰ ਸਿੰਘ ਜੀ ਮੰਜੀ ਤੋੜ, (ਲਾਹੌਰ)
(੧੪) ਬਾਬਾ ਜੈਮਲ ਸਿੰਘ ਜੀ ਤੰਮੋਲੀ ਕੇ ਖੂਹ, (ਲਾਹੌਰ)
(੧੫) ਬਾਬਾ ਵਸਾਵਾ ਸਿੰਘ ਜੀ ਜੀਆਬੱਗਾ, (ਲਾਹੌਰ)
(੧੬) ਸੰਤ ਮਿਸਰਾ ਸਿੰਘ ਜੀ ਮਦਾਰ, (ਸ਼ੇਖੂਪੁਰ)
(੧੭) ਬਾਬਾ ਜਮੀਅਤ ਸਿੰਘ ਜੀ ਕਾਨ੍ਹਾ ਕਾਛਾ
(੧੮) ਬਾਬਾ ਸੁੰਦਰ ਸਿੰਘ ਜੀ ਨਥੇਹ
(੧੯) ਬਾਬਾ ਸੁੰਦਰ ਸਿੰਘ ਜੀ ਪਾਜੀ
(੨੦) ਸੰਤ ਭਗਤ ਸਿੰਘ ਜੀ ਦਾਤੇਵਾਲ,(ਜਿਲਾ ਸਿਆਲਕੋਟ)
(੨੧) ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤਾ (ਫਤੂਹੀ ਚੱਕ)
(੨੨) ਸੰਤ ਠਾਕਰ ਸਿੰਘ ਜੀ ਬਾਠਾਂ ਵਾਲੇ

ਅਜੇਹੇ ਹੋਰ ਵੀ ਅਨੇਕਾਂ ਸੰਤ ਸਨ ਜਿਹੜੇ ਸੂਰਜ ਦੇ ਜ਼ਰਾ ਕੁ ਵੀ ਉਹਲੇ ਹੋਇਆਂ ਅਨੇਰੀ ਰਾਤ ਦੇ ਤਾਰਿਆਂ ਵਾਂਗ ਚਮਕਣ ਲਗ ਪੈਂਦੇ ਸਨ। ਅਤੇ ਏਹ ਸਭੇ ਹੀ ਨਾਮਧਾਰੀ ਪੰਥ ਦੇ ਆਦਰਸ਼ਾਂ ਤੇ ਉਦੇਸ਼ਾਂ ਦਾ ਅਪਣੇ ਅਪਣੇ ਢੰਗ ਨਾਲ ਪਰਚਾਰ ਕਰਦੇ ਰਹੇ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਅਜੇਹੇ ਹੰਸਲੇ ਸਿੰਘਾਂ ਦੇ ਇਕੱਠ ਵਿਚ ਦਰਸ਼ਨ ਮਾਤਰ ਹੀ ਸ਼ਰਧਾਲੂ ਹਿਰਦਿਆਂ ਨੂੰ ਠੰਢਾਂ ਪਾ ਜਾਂਦੇ, ਸੁਖ ਦੇ ਜਾਂਦੇ।

ਸ੍ਰੀ ਸਤਿਗੁਰੂ ਜੀ ਆਪ ਤਾਂ ਭਜਨ ਰੂਪ ਹੀ ਸਨ, ਕਿਉਂਕਿ ਆਪ ਦੇ ਰੋਜ਼ਾਨਾ ਨਿਤਨੇਮ ਵਿਚ ੨੧ ਮਾਲਾ ਭਜਨ ਦੀਆਂ ਹਰ ਰੋਜ਼ ਫੇਰਨਾ ਜ਼ਰੂਰੀ ਸੀ, ਇੰਜ ਹੀ ਹੋਰ ਸੰਤ ਜਨ ਤੇ ਨਿਕਟੀ ਸੇਵਕ ਕਈ ਕਈ ਬਾਣੀਆਂ ਦਾ ਪਾਠ ਤੇ ਵਧ ਤੋਂ ਵਧ ਸਿਮਰਨ ਕਰਨ ਦੀ ਹੋੜ ਲਾਈ ਰਖਦੇ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਅਖੰਡ ਪਾਠ ਮਰਯਾਦਾ ਦਾ ਆਰੰਭ ਕੀਤਾ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਵਿਦੇਸ਼ ਚੋਂ ਕੁਝ ਹੋਰ ਸੁਝਾਉ ਭੇਜੇ। ਪਰਦੇਸੀ ਸਤਿਗੁਰੂ ਨਮਿੱਤ ਠੰਢੀ ਮੂਰਤੀ ਨੇ ਹਰ ਉਠੀ ਸਰਕਾਰੀ ਤੇ ਗੈਰ ਸਰਕਾਰੀ ਮੁਸ਼ਕਲ ਨਾਲ ਟਾਕਰਾ ਕਰਦਿਆਂ ੫੦੦ ਦੇ ਕਰੀਬ ਅਖੰਡ ਪਾਠ ਅਤੇ ੧੧੦੦ ਦੇ ਕਰੀਬ ਸਾਧਾਰਨ ਪਾਠ ਕੀਤੇ ਕਰਵਾਏ। ਪਾਠਾਂ ਦੇ ਏਸ ਜ਼ਬਰਦਸਤ ਪਰਵਾਹ ਦੀ ਖਬਰ ਨੂੰ ਸ੍ਰੀ ਸਤਿਗੁਰੁ ਰਾਮ ਸਿੰਘ ਜੀ ਨੇ ਉਚੇਚਿਆਂ ਨੋਟ ਕੀਤਾ ਹੈ। ਆਪ ਜੀ ਨੇ ਇਕ ਹੁਕਮਨਾਮੇ ਵਿੱਚ ਲਿਖਿਆ:

"ਤੁਸਾਂ ਦੀ ਏਤਨੀ ਉਮਰ ਹੋਈ ਹੈ। ਐਤਨੇ ਭੋਗ ਕਿਥੇ ਪੈਂਦੇ ਥੇ ਅਰ ਜਦ ਤਾਂ ਕੋਈ ਹਟਾਉਂਦਾ ਬੀ ਨਹੀਂ ਸੀ ਭੋਗਾਂ ਨੂੰ। ਹੁਣ ਹੀ ਦੇਖੋ ਹੋਰ ਸਿਖਾਂ ਮੈਂ ਕਿਤਨੇ ਭੋਗ ਪਾਉਂਦੇ ਹੈਨ ਬਿਨਾਂ ਨਾਮਧਾਰੀਆਂ ਤੇ। ਔਰ ਬਡੇ ਬਡੇ ਸਿਖ ਬਣੇ ਬੈਠੇ ਹੈਨ, ਪੁਜਾਰੀ ਮਹੰਤ, ਗ੍ਰੰਥੀ ਗਿਆਨੀ। ਅਰ ਸਾਡੇ ਲੋਕਾਂ ਨੂੰ ਆਂਧੇ ਹੈਨ ਤਨਖਾਹੀ। ਸੋ ਦੇਖੋ ਤਨਖਾਹੀਆਂ ਮੈਂ ਤਾਂ ਕਈ ਹਜ਼ਾਰਾਂ ਭੋਗ ਪੈਂਦੇ ਹਨ।"

ਇੰਜ ਭਜਨ, ਪੂਜਾ ਪਾਠ ਤੇ ਸਦਗੁਣਾਂ ਦੀ ਇਕ ਪਾਵਨ ਗੰਗਾ ਪੰਜਾਬ ਦੇ ਪਿੰਡ ਪਿੰਡ ਵਿਚ, ਪਾਬੰਦੀਆਂ ਦੇ ਬਾਵਜੂਦ ਸਤਿਗੁਰੂ ਜੀ ਨੇ ਵਹਾਈ ਰਖੀ।

**ਲੋਕ-ਜੀਵਨ ਵਿਚ ਸਦਾਚਾਰ**

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ੧੯੧੪ ਬਿ: ਦੀ ਵੈਸਾਖੀ ਮੁਤਾਬਕ ੧੨ ਅਪਰੈਲ ੧੯੫੭ ਤੋਂ ਜਿਸ ਸੰਤ-ਖਾਲਸੇ ਦੀ ਨੀਂਹ ਖਾਲਿਸ ਭਾਰਤੀ ਸਦਾਚਾਰ ਦੇ ਅਧਾਰ ਤੇ ਰਖ, ਸਤਿਗੁਰੂ ਹਰੀ ਸਿੰਘ ਜੀ ਨੇ ਵੀ, ਜਦੋਂ ਵੀ ਮੌਕਾ ਮਿਲਿਆ, ਓਸੇ ਸਦਾਚਾਰ ਦੀ ਸਿਖਿਆ ਆਮ ਲੋਕਾਂ ਨੂੰ ਦਿਤੀ।■

# ਪੁਲਿਸ ਗਾਰਦ ਉੱਠ ਗਈ

✍ ਜਸਵਿੰਦਰ ਸਿੰਘ ਹਿਸਟੋਰੀਅਨ

ਭਾਰਤ ਦੀ ਸੁਤੰਤਰਤਾ ਸੰਘਰਸ਼ ਦਾ ਇਤਿਹਾਸ ਨਿਰਪੱਖ ਅਤੇ ਪ੍ਰਮਾਣੀਕ ਤੌਰ ਤੇ ਅਜੇ ਤੀਕ ਲਿਖਿਆ ਜਾਣਾ ਬਾਕੀ ਹੈ। ਕਈ ਕਾਰਨ ਰਹੇ ਹਨ ਇਸ ਘਾਟ ਦੇ। ਸਮੇਂ ਸਮੇਂ ਸੰਸਥਾਵਾਂ ਅਤੇ ਅਖ਼ਬਾਰਾਂ ਵਿਚ ਇਸ ਘਾਟ ਬਾਰੇ ਬੋਲਿਆ ਅਤੇ ਲਿਖਿਆ ਜਾਂਦਾ ਰਿਹਾ ਹੈ। ਸੁਤੰਤਰਤਾ ਦਾ ਇਤਿਹਾਸ ਲਿਖਣ ਵਾਲੇ ਜਾਂ ਤਾਂ ਅਪੂਰਨ ਜਾਣਕਾਰੀ ਤੋਂ ਕੰਮ ਲੈਂਦੇ ਹਨ ਅਥਵਾ ਜਾਤੀ, ਪ੍ਰਦੇਸ ਅਤੇ ਰਾਜਨੀਤਕ ਵਿਚਾਰਧਾਰਾ ਦੇ ਪ੍ਰਭਾਵ ਹੇਠ ਕੰਮ ਕਰਦੇ ਹਨ। ਪੰਜਾਬ ਨੇ ਦੇਸ਼ ਦੀ ਅਜ਼ਾਦੀ ਲਈ ਸਭ ਤੋਂ ਪਹਿਲਾਂ ਸੁਤੰਤਰਤਾ ਸੰਘਰਸ਼ ਛੇੜਿਆ ਅਤੇ ਦੂਸਰੇ ਪ੍ਰਦੇਸਾਂ ਦੇ ਮੁਕਾਬਲੇ ਕਿਤੇ ਜਿਆਦਾ ਜੈਦਾਦਾਂ ਜ਼ਬਤ ਕਰਵਾਈਆਂ, ਫਾਂਸੀਆਂ ਤੇ ਚੜ੍ਹੇ, ਪਰ ਇਹਨਾਂ ਤੱਥਾਂ ਨੂੰ ਇਤਿਹਾਸ ਲਿਖਣ ਸਮੇਂ ਜਾਂ ਤਾਂ ਓਪਰੇ ਮਨ ਤੋਂ ਕੰਮ ਲਿਆ ਜਾਂਦਾ ਹੈ ਜਾਂ ਕਮਜੋਰ ਕਰਕੇ ਲਿਖਿਆ ਜਾਂਦਾ ਹੈ।

"ਕੂਕਾ ਅੰਦੋਲਨ" ਪੰਜਾਬ ਵਿਚ ਅੰਗਰੇਜ਼ੀ ਸਾਮਰਾਜ ਵਿਰੁੱਧ ਸ਼ੁਰੂ ਹੋਇਆ ਸੀ ੧੨ ਅਪ੍ਰੈਲ ੧੮੫੭ ਈਸਵੀ ਨੂੰ। ਯਾਨੀ ਕਿ 'ਗ਼ਦਰ' ਅਥਵਾ ਹਿੰਦੁਸਤਾਨ ਦੇ ਪਹਿਲੇ ਸੁਤੰਤਰਤਾ ਸੰਘਰਸ਼ ੧੮੫੭ ਈ. ਤੋਂ ਵੀ ਇਕ ਮਹੀਨਾ ਪਹਿਲੇ। ਇਸ ਅੰਦੋਲਨ ਨੂੰ ਸ਼ੁਰੂ ਕਰਨ ਵਾਲੇ ਨਾਇਕ ਸਨ ਸਤਿਗੁਰੂ ਰਾਮ ਸਿੰਘ ਜੀ, ਜੋ ਪੰਜਾਬ ਦੇ ਜ਼ਿਲਾ ਲੁਧਿਆਣਾ ਦੇ ਇਕ ਛੋਟੇ ਜਿਹੇ ਪਿੰਡੀ ਭੈਣੀ ਆਲਾ ਦੇ ਵਸਨੀਕ ਸਨ। ਇਸ ਪਿੰਡ ਭੈਣੀਆਲਾ ਨੂੰ ਹੁਣ ਅਦਬ ਨਾਲ ਸ੍ਰੀ ਭੈਣੀ ਸਾਹਿਬ ਆਖਿਆ ਜਾਂਦਾ ਹੈ। ਸਤਿਗੁਰੂ ਰਾਮ ਸਿੰਘ ਜੀ ਆਪ ਖ਼ਾਲਸਾ ਫ਼ੌਜ ਵਿਚ ਰਹਿ ਚੁੱਕੇ (੧੮੩੭ ਤੋਂ ੧੮੪੫ ਈ.) ਸਨ ਅਤੇ ਖ਼ਾਲਸਾ ਰਾਜ ਦਾ ਪਤਨ ਉਹਨਾਂ ਨੇ ਆਪਣੀਂ ਅੱਖੀਂ ਦੇਖਿਆ ਸੀ। ਹੋਰਨਾਂ ਪੰਜਾਬ ਵਾਸੀਆਂ ਵਾਂਗੂੰ ਸਤਿਗੁਰੂ ਜੀ ਨੂੰ ਵੀ ਪੰਜਾਬ ਦੇ ਗੁਲਾਮ ਹੋ ਜਾਣ ਦਾ ਭਾਰੀ ਦੁੱਖ ਸੀ ਅਤੇ ਉਹ ਮੁੜ ਖਾਲਸਾ ਰਾਜ ਕਾਇਮ ਹੁੰਦਿਆਂ ਦੇਖਣਾ ਚਾਹੁੰਦੇ ਸਨ। ਇਸ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਫ਼ੌਜ ਤੋਂ ਵਾਪਸ ਘਰ ਆ ਕੇ ਘਰੇਲੂ ਕੰਮਕਾਰ ਕਰਨ ਦੇ ਨਾਲ ਨਾਲ ਪੰਜਾਬ 'ਚੋਂ ਬਦੇਸੀ ਹਕੂਮਤ ਨੂੰ ਬਾਹਰ ਕੱਢਣ ਦੇ ਉਪਰਾਲਿਆਂ ਬਾਰੇ ਗਹਿਰਾਈ ਨਾਲ ਸੋਚਿਆ ਵਿਚਾਰਿਆ। ਉਪਰੰਤ ੧੨ ਅਪ੍ਰੈਲ ੧੮੫੭ ਨੂੰ ਬਦੇਸੀ ਸਾਮਰਾਜ ਵਿਰੁੱਧ ਇਕ ਜਨ-ਅੰਦੋਲਨ ਸ਼ੁਰੂ ਕੀਤਾ ਜਿਸ ਨੂੰ ਇਤਿਹਾਸ ਵਿਚ "ਕੂਕਾ ਅੰਦੋਲਨ" ਦੇ ਨਾਂ ਨਾਲ ਜਾਣਿਆ ਜਾਂਦਾ ਹੈ।[੧]

"ਕੂਕਾ ਅੰਦੋਲਨ" ਛੇਤੀ ਹੀ ਪੰਜਾਬ ਭਰ ਵਿਚ ਪ੍ਰਭਾਵਸ਼ਾਲੀ ਢੰਗ ਨਾਲ ਫੈਲਣ ਲੱਗ ਪਿਆ ਅਤੇ ਵੱਡੀ ਗਿਣਤੀ ਵਿਚ ਲੋਕ ਇਸ ਨਾਲ ਜੁੜਨ ਲਈ ਸਤਿਗੁਰੂ ਰਾਮ ਸਿੰਘ ਜੀ ਦੇ ਝੰਡੇ ਹੇਠ ਇਕੱਠੇ ਹੋਣ ਲੱਗ ਪਏ। ਇਕ ਮਹਾਨ ਵਿਦਰੋਹ ਦੀ ਤਿਆਰੀ ਕੀਤੀ ਜਾਣ ਲੱਗ ਪਈ ਸੀ।[੨] ਰੂਸ, ਨਿਪਾਲ, ਕਾਬੁਲ, ਕਸ਼ਮੀਰ ਆਦਿ ਦੇਸ਼ਾਂ ਨਾਲ ਵੀ ਸੰਪਰਕ ਬਣਾਏ ਗਏ, ਕੁਝ ਘਟਨਾਵਾਂ ਵਾਪਰੀਆਂ ਅਤੇ ਬਹੁਤ ਸਾਰੇ ਕੂਕਿਆਂ ਨੂੰ ਤੋਪਾਂ ਅਤੇ ਫ਼ਾਂਸੀਆਂ ਨਾਲ ਸ਼ਹੀਦ ਕਰ ਦਿੱਤਾ ਗਿਆ। ਸਤਿਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਕੁਝ ਪ੍ਰਭਾਵਸ਼ਾਲੀ ਪ੍ਰਚਾਰਕਾਂ ਨੂੰ ਪੰਜਾਬ ਤੋਂ ਬਾਹਰ ਲੈ ਜਾ ਕੇ ਰਾਜਸੀ ਕੈਦੀਆਂ ਵਜੋਂ ਨਜ਼ਰਬੰਦ ਕਰ ਦਿਤਾ ਅਤੇ ਪੰਜਾਬ ਵਿਚ ਇਸ ਫਿਰਕੇ ਦੇ ਲੋਕਾਂ ਤੇ ਕਈ ਢੰਗਾਂ ਨਾਲ ਪਾਬੰਦੀਆਂ ਲਗਾ ਦਿਤੀਆਂ ਗਈਆਂ। "ਕੂਕਾ ਅੰਦੋਲਨ" ਦੇ ਹੈਡਕੁਆਰਟਰ ਸ੍ਰੀ ਭੈਣੀ ਸਾਹਿਬ ਵਿਖੇ ਜਨਵਰੀ ੧੮੭੨

ਤੋਂ ਹੀ ਇਕ ਸਥਾਈ ਪੁਲਿਸ ਚੌਕੀ ਬਿਠਾ ਦਿੱਤੀ ਗਈ ਤਾਂ ਜੋ ਕੂਕੇ ਸਿੰਘ ਉਥੋਂ ਪ੍ਰੇਰਨਾ ਅਤੇ ਅਗਵਾਈ ਨਾ ਲੈ ਸਕਣ ਅਤੇ ਬਦੇਸ਼ੀ ਸਾਮਰਾਜ ਵਿਰੁੱਧ ਕੀਤੇ ਜਾ ਰਹੇ ਪ੍ਰਚਾਰ ਨੂੰ ਠੱਲ੍ਹ ਪਾਈ ਜਾ ਸਕੇ। ਜਨਵਰੀ ੧੯੭੨ ਈ. ਤੋਂ ਨਾਮਧਾਰੀ ਹੈਡਕੁਆਰਟਰ ਦੇ ਦਰਵਾਜੇ 'ਤੇ ਬੈਠੀ ਪੁਲਿਸ ਗਾਰਦ ੫੧ ਸਾਲ ਲਗਾਤਾਰ ਬੈਠੀ ਰਹੀ ਅਤੇ ਆਖਰ ੧੯੨੩ ਈ. ਨੂੰ ਜਾ ਕੇ ਚੁੱਕੀ ਗਈ। ਹਿੰਦੁਸਤਾਨ ਦੇ ਸੁਤੰਤਰਤਾ ਸੰਗਰਾਮ ਵਿਚ ਦੇਸ਼ ਦੇ ਕਿਸੇ ਵੀ ਇਲਾਕੇ ਵਿਚ, ਕਿਸੇ ਵੀ ਪ੍ਰਚਾਰ ਕੇਂਦਰ ਅਤੇ ਪਾਰਟੀ ਦੇ ਹੈਡ ਕੁਆਰਟਰ ਤੇ ਇਸ ਤਰ੍ਹਾਂ ਅਤੇ ਏਨ੍ਹੇ ਲੰਮੇ ਸਮੇਂ ਤੱਕ ਗਾਰਦ ਨਹੀਂ ਬਿਠਾਈ ਗਈ। ਇਹ ਇਕ ਵਿਲੱਖਣ ਗੱਲ ਹੈ ਜੋ ਕੂਕਾ ਅੰਦੋਲਨ ਦੇ ਪ੍ਰਭਾਵ ਨੂੰ ਜਾਹਰ ਕਰਦੀ ਹੈ ਅਤੇ ਸੁਤੰਤਰਤਾ ਦੇ ਇਤਿਹਾਸ ਵਿਚ ਇਸ ਤੱਥ ਨੂੰ ਯੋਗ ਥਾਂ ਦਿੱਤੀ ਜਾਣੀ ਚਾਹੀਦੀ ਹੈ।

੧੯ ਜਨਵਰੀ ੧੯੭੨ ਈ. ਨੂੰ ਪੁਲਿਸ ਗਾਰਦ ਨਾਮਧਾਰੀ ਹੈਡਕੁਆਰਟਰ ਸ੍ਰੀ ਭੈਣੀ ਸਾਹਿਬ ਡੇਰੇ ਦੇ ਦਰਵਾਜੇ ਤੇ ਬਿਠਾ ਦਿਤੀ ਗਈ।[8] ਪੰਜਾਬ ਭਰ ਵਿਚ ਪੰਜ ਜਾਂ ਪੰਜ ਤੋਂ ਵੱਧ ਨਾਮਧਾਰੀ ਸਿੱਖਾਂ ਦੇ ਇਕੱਠਿਆਂ ਹੋਣ ਤੇ ਪਾਬੰਦੀ ਲਗਾ ਦਿਤੀ ਗਈ। ਇਹ ਪਾਬੰਦੀ ਡੇਰੇ ਆਉਣ ਵਾਲੇ ਸ਼ਰਧਾਲੂਆਂ 'ਤੇ ਵੀ ਲਾਗੂ ਹੁੰਦੀ ਸੀ ਅਤੇ ਇਕ ਦਿਨ ਵਿਚ ਕੇਵਲ ਪੰਜਾਂ ਨਾਮਧਾਰੀ ਸ਼ਰਧਾਲੂਆਂ ਨੂੰ ਹੀ ਅੰਦਰ ਜਾਣ ਦੀ ਆਗਿਆ ਦਿਤੀ ਜਾਂਦੀ ਸੀ, ਉਹ ਵੀ ਪੂਰਾ ਨਾਮ ਪਤਾ ਲਿਖ ਅਤੇ ਪੜਤਾਲ ਕਰਕੇ। ਇਕ ਵਾਰੀ ਆਉਣ ਵਾਲਾ ਸ਼ਰਧਾਲੂ ਫੇਰ ਛੇ ਮਹੀਨੇ ਡੇਰੇ ਨਹੀਂ ਸੀ ਆ ਸਕਦਾ। ਲਗਪਗ ੪੦ ਸਾਲ ਗਾਰਦ ਦੇ ਸਿਪਾਹੀ ਡੇਰੇ ਵਿਚ ਰਹਿਣ ਵਾਲੇ ਅਤੇ ਦਰਸ਼ਨਾਂ ਲਈ ਆਉਣ ਵਾਲੇ ਸ਼ਰਧਾਲੂਆਂ ਤੇ ਸਖ਼ਤੀਆਂ ਅਤੇ ਅਤਿਆਚਾਰ ਕਰਦੇ ਰਹੇ। ਇਹਨਾਂ ਸਿੰਘਾਂ ਤੇ ਇਕ ਪਾਸੇ ਸਰਕਾਰ ਵੱਲੋਂ ਦਮਨ ਚੱਕਰ ਚਲਾਇਆ ਜਾਂਦਾ ਸੀ ਅਤੇ ਦੂਸਰੇ ਪਾਸੇ ਡੇਰੇ ਦੀ ਗਾਰਦ ਦੇ ਸਿਪਾਹੀ ਤੰਗ ਅਤੇ ਪ੍ਰੇਸ਼ਾਨ ਕਰਦੇ। ਨਾਮਧਾਰੀ ਸਿੰਘਾਂ ਨੂੰ ਆਪਣੇ ਪਿੰਡਾਂ ਵਿਚ ਹੀ ਵਿਆਹ-ਸ਼ਾਦੀਆਂ, ਕਿਸੇ ਖੁਸ਼ੀ ਅਥਵਾ ਸੋਗ ਦੇ ਸਮੇਂ ਜਾਂ ਪਾਠ ਅਤੇ ਕੀਰਤਨ ਕਰਵਾਉਣ ਸਮੇਂ ਵੀ ਪੰਜਾਂ ਤੋਂ ਵੱਧ ਦਾ ਇਕੱਠ ਕਰਨ ਲਈ ਸਰਕਾਰੋਂ ਪੁੱਛਣਾ ਪੈਂਦਾ ਸੀ, ਮਨਜ਼ੂਰੀ ਲੈਣੀ ਪੈਂਦੀ ਸੀ। ਪਿੰਡ ਤੋਂ ਬਾਹਰ ਜਾਣ ਸਮੇਂ ਪਿੰਡ ਦੇ ਚੌਕੀਦਾਰ ਅਥਵਾ ਨੰਬਰਦਾਰ ਨੂੰ ਜਾਣ ਸਮੇਂ ਅਤੇ ਜਿੱਥੇ ਜਾਣਾ ਹੋਵੇ ਉਸ ਥਾਂ ਬਾਰੇ ਦੱਸਣਾ ਜ਼ਰੂਰੀ ਸੀ। ਇਸੇ ਤਰ੍ਹਾਂ ਭੈਣੀ ਸਾਹਿਬ ਦੇ ਲਾਗਲੇ ਪਿੰਡਾਂ ਵਿਚ ਕਿਸੇ ਨਾਮਧਾਰੀ ਸਿੰਘ ਨੂੰ ਰੁਕਣ ਨਹੀਂ ਸੀ ਦਿਤਾ ਜਾਂਦਾ। ਪਤਾ ਲੱਗਣ ਤੇ ਨੰਬਰਦਾਰਾਂ ਨੂੰ ਸਜ਼ਾਵਾਂ ਦਿੱਤੀਆਂ ਜਾਂਦੀਆਂ।

ਡੇਰੇ ਆਉਣ ਵਾਲੇ ਸਿੰਘਾਂ ਨੂੰ ਜਿਆਦਾ ਹੀ ਦੁਖੀ ਅਤੇ ਪ੍ਰੇਸ਼ਾਨ ਹੋਣਾ ਪੈਂਦਾ ਸੀ। ਕਿਸੇ ਪਿੰਡ ਹਨੇਰੇ-ਸਵੇਰੇ ਉਹ ਮੀਂਹ-ਕਣੀ ਸਮੇਂ ਵੀ ਨਹੀਂ ਸਨ ਰੁਕ ਸਕਦੇ। ਗਾਰਦ ਤਾਂ ਡੇਰੇ ਦੇ ਬੂਹੇ ਅੱਗੇ ਬਿਠਾਈ ਗਈ ਸੀ ਪਰ ਸਿਪਾਹੀ ਪਿੰਡ ਵਿਚ ਵੀ ਫਿਰ ਫਿਰ ਕੇ ਸ਼ਰਧਾਲੂਆਂ ਨੂੰ ਤੰਗ ਕਰਦੇ, ਮਾਰਦੇ ਅਤੇ ਗਾਲ੍ਹਾਂ ਕੱਢਦੇ। ਉਥੇ ਰੁਕਣ ਵੀ ਨਾ ਦਿੰਦੇ, ਪਰਸ਼ਾਦਾ ਹੋਰ ਭਾਵੇਂ ਡੇਰੇ ਤੋਂ ਕੋਈ ਛਕ ਜਾਵੇ, ਨਾਮਧਾਰੀ ਨੂੰ ਨਾ ਲੈਣ ਦਿੰਦੇ। ਡਰਾ ਧਮਕਾ ਕੇ ਉਹਨਾਂ ਪਾਸੋਂ ਸਿਪਾਹੀ ਪੈਸੇ ਅਤੇ ਵਸਤਾਂ ਲੈ ਲੈਂਦੇ। ਇਸੇ ਤਰ੍ਹਾਂ ਡੇਰੇ ਅੰਦਰ ਸਤਿਗੁਰੂ ਹਰੀ ਸਿੰਘ ਜੀ 'ਤੇ ਵੀ ਪਾਬੰਦੀਆਂ ਸਨ। ਡੇਰੇ ਤੋਂ ਬਾਹਰ ਨਹੀਂ ਸੀ ਜਾਣ ਦਿਤਾ ਜਾਂਦਾ, ਅਤੇ ਪਿੰਡ ਵਿਚ ਵੀ ਜਾਣ ਸਮੇਂ ਸਿਪਾਹੀ ਨੇੜੇ ਰਹਿੰਦੇ। ਡੇਰੇ ਵਿਚ ਅੰਨ ਪਾਣੀ ਅਤੇ ਹੋਰ ਵਸਤਾਂ ਲਿਆਉਣ ਤੇ ਰੋਕ ਲਗਾਈ ਜਾਂਦੀ, ਅੜਿੱਕੇ ਲਗਾਏ ਜਾਂਦੇ ਅਤੇ ਇਸ ਬਹਾਨੇ ਪੈਸੇ, ਘਿਓ, ਸ਼ੱਕਰ, ਅੰਨ ਅਤੇ ਹੋਰ ਵਸਤਾਂ ਜ਼ੋਰ ਨਾਲ ਲੈ ਲਈਆਂ ਜਾਂਦੀਆਂ। ਡੇਰੇ ਸੇਵਾ ਕਰਨ ਵਾਲਿਆਂ ਨਾਲ ਗਾਰਦੀ ਮਾਰ ਕੁੱਟ ਕਰਦੇ, ਗਾਲ੍ਹਾਂ ਕਢਦੇ ਅਤੇ ਹੱਥੀਂ ਪੈਂਦੇ ਬਹਾਨਾ ਬਣਾ, ਕਈ ਵਾਰੀ ਥਾਣੇ ਲੈ ਜਾ ਕੈਦ ਕਰਵਾਉਂਦੇ। ਏਥੇ ਤੱਕ ਕਿ ਡੇਰੇ ਵਿਚ ਰਹਿਣ ਵਾਲਿਆਂ ਦੇ ਪਰਵਾਰ ਵਾਲੇ ਰਿਸ਼ਤੇਦਾਰਾਂ ਨੂੰ ਵੀ ਡੇਰੇ ਨਹੀਂ ਸੀ ਵੜਨ ਦਿੱਤਾ ਜਾਂਦਾ। ਸਤਿਗੁਰੂ ਹਰੀ ਸਿੰਘ ਜੀ ਦੇ ਮਾਮੇ ਦੀ ਨੂੰਹ ਭੋਲੀ ਲੁਧਿਆਣੇ ਰਹਿੰਦੀ ਹੁੰਦੀ ਸੀ

**ਸਿਪਾਹੀ ਜੋ ਭੈਣੀ ਸਾਹਿਬ ਗਾਰਦ ਵਿਚ ਲਗਾਏ ਜਾਂਦੇ ਉਹ ਜ਼ਿਆਦਾਤਰ ਮੁਸਲਮਾਨ ਹੁੰਦੇ ਸਨ ਅਤੇ ਉਹਨਾਂ ਨੂੰ ਸਖ਼ਤੀ ਤੋਂ ਕੰਮ ਲੈਣ ਲਈ ਉਚੇਚੇ ਤੌਰ ਤੇ ਹਿਦਾਇਤਾਂ ਦੇ ਕੇ ਭੇਜਿਆ ਜਾਂਦਾ। ਉਹ ਡੇਰੇ ਵਿਚ ਰਹਿਣ ਵਾਲਿਆਂ ਤੇ ਸਖ਼ਤੀਆਂ ਕਰਦੇ ਅਤੇ ਆਉਣ ਵਾਲੇ ਸ਼ਰਧਾਲੂਆਂ ਨੂੰ ਤੰਗ ਕਰਦੇ, ਗਾਲ੍ਹਾਂ ਕੱਢਦੇ, ਮਾਰਦੇ ਅਤੇ ਡਰਾ ਧਮਕਾ ਕੇ ਪੈਸੇ ਲੈਂਦੇ।**

ਅਤੇ ਇਸ ਘਰ ਨਾਲ ਉਸਦਾ ਵਿਸ਼ੇਸ਼ ਲਗਾਵ ਸੀ। ਉਸ ਨੂੰ ਵੀ ਡੇਰੇ ਆਉਣ ਲਈ 'ਮੰਗਤੀ' ਦਾ ਭੇਖ ਬਣਾ ਰੋਟੀ ਮੰਗਣ ਦੇ ਬਹਾਨੇ ਡੇਰੇ ਅੰਦਰ ਵੜਨਾ ਪਿਆ ਸੀ।

ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਭੇਜ ਦੇਣ ਉਪਰੰਤ ਉਹਨਾਂ ਦੇ ਛੋਟੇ ਭਾਈ ਬੁੱਧ ਸਿੰਘ ਜੀ ਨੂੰ ਜਿਨ੍ਹਾਂ ਨੂੰ ਸਤਿਗੁਰੂ ਹਰੀ ਸਿੰਘ ਜੀ ਕਿਹਾ ਜਾਂਦਾ ਸੀ, ਡੇਰੇ ਤੋਂ ਬਾਹਰ ਪ੍ਰਚਾਰ ਅਥਵਾ ਕਿਸੇ ਹੋਰ ਕੰਮਾਂ ਸਮੇਂ ਬਿਨਾਂ ਪੂਰਵ ਇਜ਼ਾਜਤ ਲੈਣ ਤੋਂ ਨਹੀਂ ਸੀ ਜਾਣ ਦਿੱਤਾ ਜਾਂਦਾ। ਡੇਰੇ ਸਦਾ ਸਿਪਾਹੀ ਉਹਨਾਂ ਤੇ ਤਕੜੀ ਨਜ਼ਰ ਰੱਖਦੇ। ਬਾਹਰ ਜਾਣ ਅਤੇ ਵਾਪਸ ਆਉਣ ਦਾ ਸਾਰਾ ਪ੍ਰੋਗਰਾਮ ਅਤੇ ਸਮਾਂ ਸਰਕਾਰ ਨੂੰ ਅਤੇ ਡੇਰੇ ਦੇ ਦਰਵਾਜੇ ਤੇ ਬੈਠੀ ਗਾਰਦ ਨੂੰ ਦੱਸਣਾ ਹੁੰਦਾ ਸੀ। ਸ੍ਰੀ ਭੈਣੀ ਸਾਹਿਬ ਪਿੰਡ ਦੇ ਨੰਬਰਦਾਰ ਅਤੇ ਦੂਸਰੇ ਲੋਗ ਡੇਰੇ ਆਉਣ ਜਾਣ ਵਾਲਿਆਂ ਬਾਰੇ ਗਾਰਦੀਆਂ ਨੂੰ ਖ਼ਬਰਾਂ ਦੇ ਕੇ ਸ਼ਰਧਾਲੂਆਂ ਦੀਆਂ ਮੁਸ਼ਕਲਾਂ ਵਧਾਉਂਦੇ। ਗਾਰਦ ਦੇ ਪੁਲਿਸ ਵਾਲੇ ਦਰਵਾਜੇ ਤੋਂ ਡਿਊਟੀ ਛੱਡ ਪਿੰਡਾਂ ਵਿਚ ਅਥਵਾ ਬਾਹਰ ਰੇਤੇ ਵਿਚ ਬੈਠੇ ਆਪਣੀ ਵਾਰੀ ਦੇ ਇੰਤਜ਼ਾਰ ਕਰਦੇ ਸਿੰਘਾਂ ਨੂੰ ਜਾ ਘੇਰਦੇ ਅਤੇ ਥਾਣੇ ਸਾਹਨੇਵਾਲ ਭੇਜ ਕੇ ਕੈਦ ਕਰਵਾਉਣ ਦਾ ਡਰ ਦੇ ਕੇ ਪੈਸੇ ਅਤੇ ਹੋਰ ਚੀਜਾਂ ਖੋਹ ਕੇ ਭਜਾ ਦਿੰਦੇ। ਇਸੇ ਲਾਲਚ ਵਸ ਗਾਰਦ ਦਾ ਇਕ ਸਿਪਾਹੀ ਗੇਂਦਾ, ਦਰਸ਼ਨ ਕਰਨ ਆਏ ਸਿੰਘ 'ਅਤਬੰਗੀ' ਹੱਥੋਂ ਮਾਰਿਆ ਗਿਆ ਸੀ ਅਤੇ ਇਸ ਘਟਨਾ ਦੀ ਪੜਤਾਲ ਵਿਚ ਇਹ ਗੱਲ ਸਾਹਮਣੇ ਪ੍ਰਤੱਖ ਹੋ ਗਈ ਸੀ ਕਿ ਗਾਰਦ ਦਾ ਸਿਪਾਹੀ ਆਪਣੀ ਦਰਵਾਜੇ ਵਾਲੀ ਡਿਊਟੀ ਛੱਡ ਕੇ ਲਾਲਚ ਵੱਸ ਯਾਤਰੂ ਦੇ ਪਿੱਛੇ ਗਿਆ ਸੀ।

ਗਾਰਦ ਬਾਰੇ ਹੋਰ ਜਾਣਕਾਰੀ ਦੇਂਦਿਆਂ ਦੱਸ ਦਿਆਂ ਕਿ ਪਹਿਲਾਂ, ੧੮੭੨ ਈ. ਵਿਚ ਜਦੋਂ ਗਾਰਦ ਭੈਣੀ ਸਾਹਿਬ ਡੇਰੇ ਦੇ ਦਰਵਾਜੇ ਤੇ ਤਾਇਨਾਤ ਕੀਤੀ ਸੀ, ਤਿੰਨ ਸਿਪਾਹੀ ਅਤੇ ਇਕ ਹੌਲਦਾਰ ਦੀ ਡਿਊਟੀ ਲਗਾਈ ਗਈ ਸੀ। ਥੋੜ੍ਹੇ ਹੀ ਚਿਰ ਬਾਅਦ ਇਕ ਕਾਣਾ ਹੌਲਦਾਰ ਆ ਗਿਆ ਸੀ ਜੋ ਅਨਪੜ੍ਹ ਸੀ। ਉਸਨੇ ਜ਼ਿਲੇ 'ਚੋਂ ਇਕ ਮੁਨਸ਼ੀ ਅਤੇ ਇਕ ਸਿਪਾਹੀ ਹੋਰ ਮੰਗਵਾ ਲਿਆ। ਇਸ ਤਰ੍ਹਾਂ ਹੁਣ ਗਾਰਦ ਵਾਲਿਆਂ ਦੀ ਗਿਣਤੀ ਚਾਰ ਦੀ ਥਾਂ ਛੇ ਹੋ ਗਈ।(੪)

ਸਤਿਗੁਰੂ ਰਾਮ ਸਿੰਘ ਜੀ ਨੂੰ ੧੮ ਜਨਵਰੀ ੧੮੭੨ ਨੂੰ ਇਲਾਹਬਾਦ ਭੇਜ ਦੇਣ ਉਪਰੰਤ ਕਮਿਸ਼ਨਰ ਦੇ ਹੁਕਮ ਨਾਲ ਸਾਰੇ ਡੇਰੇ ਦੀ ਕਈ ਵਾਰੀ ਚੰਗੀ ਤਰ੍ਹਾਂ ਤਲਾਸ਼ੀ ਲੈਣ ਉਪਰੰਤ ਸਤਿਗੁਰੂ ਜੀ ਦੀ ਰਿਹਾਇਸ਼ ਵਾਲੀ ਥਾਂ ਤੇ ਤਾਲੇ ਲਗਾ ਦਿਤੇ ਗਏ ਸਨ ਪਰ ਚਾਬੀਆਂ ਗਾਰਦ ਕੋਲ ਸਨ। ਉਹ ਸਤਿਗੁਰੂ ਜੀ ਵਾਲਾ ਕਮਰਾ ਖੋਲ੍ਹ ਕੇ ਜੋਤਿਆਂ ਸਣੇ ਅੰਦਰ ਜਾ ਵੜਦੇ ਅਤੇ ਰਹਿੰਦੇ। ਕਿਸੇ ਦੇ ਰੋਕਿਆਂ ਨਾ ਰੁਕਦੇ। ਪਰਾਗਰਾਜ ਤੋਂ ਸਤਿਗੁਰੂ ਜੀ ਨੇ ਡੇਰੇ ਦੀ ਮਾਲਕੀ ਅਤੇ ਵਸਤਾਂ ਆਪਣੇ ਛੋਟੇ ਭਾਈ ਬੁੱਧ ਸਿੰਘ (ਜੋ ਬਾਅਦ ਵਿਚ ਸਤਿਗੁਰੂ ਹਰੀ ਸਿੰਘ ਜੀ ਦੇ ਨਾਂ ਨਾਲ ਜਾਣੇ ਗਏ) ਦੇ ਨਾਂ ਕਰਨ ਨੂੰ ਸਰਕਾਰ ਨੂੰ ਕਹਿ ਦਿਤਾ ਸੀ। ਸਤਿਗੁਰੂ ਬਿਲਾਸ ਅਨੁਸਾਰ ਫੇਰ ਵੀ ਗਾਰਦੀ ਸਿਪਾਹੀ ਡੇਰੇ 'ਚੋਂ ਨਾ ਹਟੇ। ਇਕ ਸਮੇਂ ਜਦੋਂ ਅਫ਼ਸਰ ਸ੍ਰੀ ਭੈਣੀ ਸਾਹਿਬ ਡੇਰੇ ਦੌਰੇ ਤੇ ਆਇਆ ਤਾਂ ਸਤਿਗੁਰੂ ਹਰੀ ਸਿੰਘ ਜੀ ਨੇ ਇਸ ਗੱਲ ਦੀ ਸ਼ਿਕਾਇਤ ਉਸ ਅਫਸਰ ਪਾਸ ਕਰ ਦਿਤੀ, ਤਾਂ ਜਾ ਕੇ ਉਸ ਅਫ਼ਸਰ ਦੇ ਹੁਕਮ ਨਾਲ ਗਾਰਦ ਸਤਿਗੁਰੂ ਜੀ ਵਾਲੇ ਕਮਰੇ 'ਚੋਂ ਨਿਕਲੀ।(੫) ਫੇਰ ਗਾਰਦ ਦੇ ਸਿਪਾਹੀ ਸਾਰਾ ਦਿਨ-ਰਾਤ ਡਿਊਢੀ ਦੇ ਵਿਚਕਾਰ ਦਰਵਾਜੇ 'ਤੇ ਪੰਜ ਕੁਰਸੀਆਂ ਡਾਹ ਕੇ ਬੈਠੇ ਰਹਿੰਦੇ ਅਤੇ ਰਿਹਾਇਸ਼ ਸਾਹਮਣੇ ਤਬੇਲੇ ਵਿਚ ਖੱਬੇ ਪਾਸੇ ਰੱਖਣ ਦਾ ਹੁਕਮ ਹੋਇਆ। ਅਸਲਾਖਾਨਾ ਵੀ ਏਥੇ ਹੀ ਰੱਖਿਆ ਗਿਆ।

ਡੇਰੇ ਸ੍ਰੀ ਭੈਣੀ ਸਾਹਿਬ ਦੀ ਰਿਹਾਇਸ਼ਗਾਹ ਦਾ ਦਰਵਾਜਾ, ਜਿਸ ਨੂੰ ਡਿਉਢੀ ਕਹਿੰਦੇ ਸਨ, ਪੂਰਬ ਵੱਲ ਨੂੰ ਖੁਲ੍ਹਦਾ ਸੀ ਜਿਸ ਦੇ ਖੱਬੇ ਪਾਸੇ ਨਾਲ ਹੀ ਖੂਹ ਸੀ ਜਿਸ ਤੇ ਹਲਟੀਆਂ ਲੱਗੀਆਂ ਹੋਈਆਂ ਸਨ। ਰਿਹਾਇਸ਼ਗਾਹ ਡੇਰੇ ਦੀ ਬਣਤਰ ਉੱਤਰ ਤੋਂ ਦੱਖਣ ਵੱਲ ਨੂੰ ਲੰਬਾਈ ਪੱਖੋਂ ਬਣਿਆ ਹੋਇਆ ਸੀ ਅਰਥਾਤ ਅਕਾਲ ਬੁੰਗੇ ਵਲੋਂ ਆਉਂਦੀ ਗਲੀ ਮੋਚੀਆਂ ਦੇ ਘਰੋਂ ਦੇ ਅੱਗੋਂ ਦੀ ਹੁੰਦੀ ਹੋਈ ਡੇਰੇ ਦੀ ਡਿਉਢੀ ਅਗੋਂ ਲੰਘਦੀ ਹੋਈ ਰਾਮਸਰ ਵੱਲ ਨੂੰ ਜਾਂਦੀ ਸੀ। ਚੌੜਾਈ ਪੱਖੋਂ ਪੂਰਬ-ਪੱਛਮ ਨੂੰ ਸੀ। ਦਰਵਾਜੇ ਤੋਂ ਲੰਘਦਿਆਂ ਹੀ ਖੱਬੇ ਪਾਸੇ ਪਹਿਲਾਂ ਛੋਟੀ ਜਿਹੀ ਹੱਟੀ ਹੁੰਦੀ ਸੀ ਅਤੇ ਇਸ ਦੇ ਨਾਲ ਸਤਿਗੁਰੂ ਰਾਮ ਸਿੰਘ ਜੀ ਵਾਲਾ ਮੰਦਰ ਜਿਸਦਾ ਦਰਵਾਜਾ ਡੇਰੇ ਵਿਚ ਹੀ ਉੱਤਰ ਦਿਸ਼ਾ ਵੱਲ ਸੀ। ਇਸੇ ਸਾਰੀ ਰਿਹਾਇਸ਼ਗਾਹ ਵਿਚ ਸਤਿਗੁਰੂ ਹਰੀ ਸਿੰਘ ਜੀ ਅਤੇ ਗੁਰੂ ਪਰਵਾਰ ਰਹਿੰਦਾ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਮੰਦਰ ਦੇ ਪਿੱਛੇ ਪੂਰਬ ਤੋਂ ਪੱਛਮ ਵੱਲ ਨੂੰ ਪੰਜ ਕੁ ਫੁੱਟ ਚੌੜੀ ਗਲੀ ਜਾਂਦੀ ਸੀ। ਡੇਰੇ ਦੇ ਦਰਵਾਜੇ ਦੇ ਸਾਹਮਣੇ ਗਲੀ ਪਾਰ ਕਰਕੇ ਵੱਡਾ ਸਾਰਾ ਅਹਾਤਾ ਸੀ ਜਿਸਦੇ ਸ਼ੁਰੂ ਵਿਚ ਡਿਉਢੀ ਦੇ ਸਾਹਮਣੇ, ਖੱਬੇ ਵੱਲ ਗਾਰਦ ਵਾਲਿਆਂ ਦੀ ਰਿਹਾਇਸ਼ ਅਤੇ ਅਸਲਾਖਾਨਾ ਸੀ ਅਤੇ ਬਾਕੀ ਦਾ ਸਾਰਾ ਥਾਂ ਸੀ ਮਾਲ ਡੰਗਰ ਦਾ ਤਬੇਲਾ। ਇਸ ਤਬੇਲੇ ਵਿਚ ਡਿਉਢੀ ਦੇ ਦਰਵਾਜੇ ਸਾਹਮਣੇ ਦੂਸਰੇ ਪਾਸੇ ਪੂਰਬ ਵੱਲ ਨੂੰ

ਖੁੱਲ੍ਹਦਾ ਤਬੇਲੇ ਦੇ ਮਾਲ ਡੰਗਰਾਂ, ਗੱਡਿਆਂ ਆਦਿ ਲਈ ਦਰਵਾਜਾ ਰੱਖਿਆ ਹੋਇਆ ਸੀ ਜਿਸ ਦੀ ਕੁੰਜੀ ਗਾਰਦ ਦੇ ਹੌਲਦਾਰ ਪਾਸ ਰਹਿੰਦੀ ਸੀ। ਡੇਰੇ ਵਿਚ ਸਮਾਨ ਲਿਆਉਂਦਿਆਂ- ਲੈ ਜਾਂਦਿਆਂ ਤਬੇਲੇ ਤੋਂ ਆਉਂਦਿਆਂ ਹੋਇਆਂ ਗਾਰਦੀਆਂ ਦੀ ਰਿਹਾਇਸ਼ ਵਾਲਾ ਕਮਰਾ ਪੈਂਦਾ ਸੀ। ਕੁਛ ਗਾਰਦ ਦੇ ਸਿਪਾਹੀ ਜਦੋਂ ਆਪਣੇ ਕਮਰੇ ਦੇ ਬਾਹਰ ਰਸਤੇ ਵਿਚ ਬੈਠੇ ਰਹਿੰਦੇ ਅਤੇ ਡੇਰੇ ਦੇ ਦਰਵਾਜੇ ਤੇ ਬੈਠੇ ਸਿਪਾਹੀਆਂ ਨਾਲ ਸੇਵਾ ਕਰਨ ਵਾਲਿਆਂ ਦੀ ਅਕਸਰ ਟਕਰਾਅ ਜਾਂ ਲੜਾਈ ਬੋਲਾ ਹੁੰਦਾ ਹੀ ਰਹਿੰਦਾ।

ਸਿਪਾਹੀ ਜੋ ਭੈਣੀ ਸਾਹਿਬ ਗਾਰਦ ਵਿਚ ਲਗਾਏ ਜਾਂਦੇ ਉਹ ਜ਼ਿਆਦਾਤਰ ਮੁਸਲਮਾਨ ਹੁੰਦੇ ਸਨ ਅਤੇ ਉਹਨਾਂ ਨੂੰ ਸਖ਼ਤੀ ਤੋਂ ਕੰਮ ਲੈਣ ਲਈ ਉਚੇਚੇ ਤੌਰ ਤੇ ਹਿਦਾਇਤਾਂ ਦੇ ਕੇ ਭੇਜਿਆ ਜਾਂਦਾ। ਉਹ ਡੇਰੇ ਵਿਚ ਰਹਿਣ ਵਾਲਿਆਂ ਤੇ ਸਖ਼ਤੀਆਂ ਕਰਦੇ ਅਤੇ ਆਉਣ ਵਾਲੇ ਸ਼ਰਧਾਲੂਆਂ ਨੂੰ ਤੰਗ ਕਰਦੇ, ਗਾਲ੍ਹਾਂ ਕੱਢਦੇ, ਮਾਰਦੇ ਅਤੇ ਡਰਾ ਧਮਕਾ ਕੇ ਪੈਸੇ ਲੈਂਦੇ। ਡੇਰੇ ਵਾਲਿਆਂ ਪਾਸੋਂ ਰਸਦਾਂ ਲੈਣ ਲਈ ਕਈ ਵਾਰੀ ਸਮਾਨ ਲਿਆਉਣ ਵਾਲੇ ਗੱਡੇ ਬੰਦ ਕਰ ਦਿੰਦੇ ਅਤੇ ਔਖਿਆਂ ਕਰਦੇ। ਰਿਹਾਇਸ਼ਗਾਹ ਦੇ ਦਰਵਾਜੇ ਵਿਚ ਕੁਰਸੀ ਮੇਜ ਡਾਹ ਕੇ ਬੈਠੇ ਪੁਲਿਸ ਵਾਲੇ ਸਾਰਾ-ਸਾਰਾ ਦਿਨ ਹੁੱਕੇ ਪੀਂਦੇ ਰਹਿੰਦੇ ਅਤੇ ਆਉਣ ਜਾਣ ਵਾਲਿਆਂ ਨੂੰ ਮੁਸ਼ਕ ਆਉਂਦਾ ਅਤੇ ਉਹ ਸਮੇਂ ਦੀ ਨਜ਼ਾਕਤ ਨੂੰ ਦੇਖਦਿਆਂ ਹੋਇਆਂ ਨੱਕ-ਮੂੰਹ 'ਤੇ ਕੱਪੜਾ ਰੱਖ ਕੇ ਲੰਘਦੇ। ਬਾਰ ਬਾਰ ਆਖਣੇ ਤੇ ਨਾ ਕੋਈ ਸੁਣਦਾ, ਨਾ ਕੋਈ ਸੁਣਵਾਈ ਹੁੰਦੀ। ਸਤਿਗੁਰੂ ਹਰੀ ਸਿੰਘ ਜੀ ਨੇ ਇਹ ਸਾਰੇ ਹਾਲਾਤਾਂ ਨੂੰ ਜਾਣ ਕੇ ਕਈ ਵਾਰ ਲੁਧਿਆਣੇ ਅਫ਼ਸਰਾਂ ਨੂੰ ਸ਼ਿਕਾਇਤਾਂ ਕੀਤੀਆਂ ਪਰ ਅਫ਼ਸਰ ਜਾਣ ਬੁੱਝ ਕੇ ਅਨਜਾਣ ਬਣੇ ਰਹਿੰਦੇ। ਵੱਡਿਆਂ ਨੂੰ ਤਾਂ ਰੋਕ ਰੁਕਈਆ ਕਰਦੇ ਹੀ ਪੁਲਿਸ ਵਾਲੇ ਛੋਟੇ ਬੱਚਿਆਂ ਪ੍ਰਤੀ ਵੀ ਉਹਨਾਂ ਦਾ ਰਵੱਈਆ ਇਸੇ ਤਰ੍ਹਾਂ ਦਾ ਹੀ ਹੁੰਦਾ। ਭੈਣੀ ਸਾਹਿਬ ਪੰਡਤਾਂ ਦੇ ਲੜਕੇ ਦੇਵਾ (ਬਖ਼ਸ਼ੀ ਹਰਦੇਵ ਸਿੰਘ) ਸਾਹਿਬਜ਼ਾਦੇ ਪ੍ਰਤਾਪ ਸਿੰਘ ਜੀ ਨਾਲ ਜਦੋ ਉਹ ਪੰਜ ਕੁ ਸਾਲ ਦੇ ਸਨ ਅਤੇ ਦੇਵਾ ਛੇ-ਸੱਤ ਸਾਲ ਦਾ ਸੀ, ਖੇਡਣ ਵਾਸਤੇ ਡੇਰੇ ਅੰਦਰ ਆਉਣਾ ਚਾਹੁੰਦਾ ਤਾਂ ਉਸ ਬਾਲਕ ਨੂੰ ਵੀ ਗਾਰਦ ਵਾਲੇ ਅੰਦਰ ਨਾ ਵੜਨ ਦਿੰਦੇ। ਇਕ ਦਿਨ ਸਾਹਿਬਜ਼ਾਦਾ ਪ੍ਰਤਾਪ ਸਿੰਘ ਇਕ ਦੋ ਸਾਥੀਆਂ ਨੂੰ ਨਾਲ ਲੈ ਕੇ ਬਿਚਾਲੇ ਦੇਵੇ ਨੂੰ ਕਰਕੇ ਅੰਦਰ ਵੜਣ ਲੱਗੇ ਤਾਂ ਪੁਲਿਸ ਵਾਲਿਆਂ ਨਾ ਵੜਣ ਦਿੱਤਾ, ਜਿਸ ਤੇ ਸਾਹਿਬਜ਼ਾਦੇ ਬਹੁਤ ਨਰਾਜ ਹੋਏ ਅਤੇ ਉਹਨਾਂ ਨੇ ਨਰਾਜ਼ਗੀ ਨਾਲ ਕਹਿ ਦਿਤਾ ਸੀ ਕਿ ਹੁਣ ਉਹਨਾਂ ਗਾਰਦ ਵਾਲਿਆਂ ਦੀਆਂ ਸਖਤੀਆਂ ਅਤੇ ਮਨਆਈਆਂ ਜਿਆਦਾ ਸਮਾਂ ਨਹੀਂ ਚੱਲਦੀਆਂ ਰਹਿਣੀਆਂ। ਇਹ ਗੱਲ ਇਹਨਾਂ ਪੰਕਤੀਆਂ ਦੇ ਲੇਖਕ ਨੂੰ ਬਖਸ਼ੀ ਨੇ ਆਪ ਦੱਸੀ ਸੀ। ਬਖਸ਼ੀ ਜੀ ਨੇ ਇਹ ਵੀ ਦੱਸਿਆ ਸੀ ਕਿ ਉਸ ਸਮੇਂ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਨ ਤੇ ਪੁਲਿਸ ਗਾਰਦ ਦੇ ਡੇਰੇ ਬੈਠੇ ਹੋਣ ਦਾ ਭਾਰੀ ਅਸਰ ਪਿਆ ਸੀ ਜੋ ਬਾਅਦ ਦੀਆਂ ਘਟਨਾਵਾਂ ਅਤੇ ਯਤਨਾਂ ਤੋਂ ਸਪਸ਼ਟ ਹੋ ਜਾਂਦਾ ਹੈ।

**ਡੀ. ਸੀ. ਟੇਕ ਚੰਦ ਨੇ ਹੁਕਮ ਕੱਢ ਦਿਤਾ ਕਿ "ਭਵਿਖ ਵਿਚ ਬੁੱਧ ਸਿੰਘ (ਸਤਿਗੁਰੂ ਹਰੀ ਸਿੰਘ ਜੀ) ਦੇ ਸਾਹਿਬਜ਼ਾਦੇ ਅਗਰ ਭੈਣੀ ਤੋਂ ਬਾਹਰ ਜਾਣਾ ਚਾਹੁਣ ਤਾਂ ਉਹਨਾਂ ਨੂੰ ਮੇਰੇ ਪਾਸੋਂ ਆਗਿਆ ਲੈਣ ਦੀ ਲੋੜ ਨਹੀਂ ਹੈ, ਲੇਕਿਨ ਉਹਨਾਂ ਨੂੰ ਭੈਣੀ ਦੀ ਪੁਲਿਸ ਨੂੰ ਤਿੰਨ ਦਿਨ ਪਹਿਲਾਂ ਜਾਣ ਦੀ ਜਗ੍ਹਾ ਜਾਂ ਸੰਭਾਵਿਤ ਵਾਪਸੀ ਬਾਰੇ ਦੱਸਣਾ ਹੋਵੇਗਾ। ਇਸ ਤਰ੍ਹਾਂ ਸੰਨ ੧੯੦੬ ਖਤਮ ਹੁੰਦੇ ਹੁੰਦੇ ਗੁਰੂ ਪਰਵਾਰ ਨੂੰ ਭੈਣੀ ਸਾਹਿਬ ਤੋਂ ਬਾਹਰ ਜਾਣ ਲਈ ਪੁਲਿਸ ਪਾਸੋ ਆਗਿਆ ਲੈਣ ਤੋਂ ਮੁਕਤੀ ਮਿਲ ਗਈ।**

ਸਾਲ ੧੯੦੬ ਈਸਵੀ ਅਥਵਾ ੧੯੬੩ ਬਿਕਰਮੀ ਵਿਚ ਦੋ ਘਟਨਾਵਾਂ ਵਾਪਰੀਆਂ ਨੂੰ ਸੌ ਬਰਸ ਪੂਰੇ ਹੋ ਰਹੇ ਹਨ, ਪਹਿਲੀ ਸਤਿਗੁਰੂ ਹਰੀ ਸਿੰਘ ਜੀ ਦਾ ਜੇਠ ਵਦੀ ਦਸਵੀ, ੧੯੬੩ ਬਿ: ਨੂੰ ਜੋਤੀ ਜੋਤ ਸਮਾਉਣਾ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਗੁਰਗੱਦੀ ਤੇ ਬਿਰਾਜਮਾਨ ਹੋਣਾ। ਡੇਰੇ ਦੇ ਅੱਗੇ ਬੈਠੀ ਗਾਰਦ ਨੂੰ ਹਟਾਉਣ ਬਾਰੇ ਸਤਿਗੁਰੂ ਹਰੀ ਸਿੰਘ ਜੀ ਨੇ ਜਤਨ ਆਰੰਭੇ ਸਨ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਯਤਨਾਂ ਨਾਲ ੧੯੨੩ ਈਸਵੀ ਵਿਚ ਸ੍ਰੀ ਭੈਣੀ ਸਾਹਿਬ ਡੇਰੇ ਤੋਂ ਪੂਰਨ ਤੌਰ ਤੇ ਚੌਕੀ ਹਟਾ ਲਈ ਗਈ। ਪੁਲਿਸ ਚੌਕੀ ਦੇ ਚੁੱਕਣ ਬਾਰੇ ਸਤਿਜੁਗ ਦੇ ਵਿਸ਼ੇਸ਼ ਅੰਕ ਲਈ ਇਹ ਜਤਨ ਕੀਤਾ ਗਿਆ ਹੈ।

ਗਾਰਦ ਦੇ ਸਿਪਾਹੀਆਂ ਦੀਆਂ ਸਖ਼ਤੀਆਂ ਦਾ ਵਰਣਨ ਸੰਤ ਸੰਤੋਖ ਸਿੰਘ ਨੇ ਆਪਣੇ ਗ੍ਰੰਥ

'ਸਤਿਗੁਰੂ-ਬਿਲਾਸ' ਵਿਚ ਬੜੀ ਚੰਗੀ ਤਰ੍ਹਾਂ ਕੀਤਾ ਹੈ ਅਤੇ ਇਹ ਗ੍ਰੰਥ ਛਪ ਚੁੱਕਾ ਹੈ। ਪਾਠਕ ਇਸ ਗ੍ਰੰਥ ਦੇ ਦੂਸਰੇ ਭਾਗ ਵਿਚ ਸਖ਼ਤੀਆਂ ਬਾਰੇ ਬ੍ਰਿਤਾਂਤ ਪੜ੍ਹ ਸਕਦੇ ਹਨ। ਸੰਤ ਜੀ ਆਪ ਸ੍ਰੀ ਭੈਣੀ ਸਾਹਿਬ ਰਹਿੰਦੇ ਸਨ ਅਤੇ ਪੁਲਿਸ ਵਾਲਿਆਂ ਦੀਆਂ ਸਖ਼ਤੀਆਂ ਉਹਨਾਂ ਆਪ੍ਰੂੰ ਹੰਢਾਈਆਂ ਅਤੇ ਅੱਖੀਂ ਦੇਖ ਕੇ ਲਿਖੀਆਂ ਸਨ। ਸਾਲ ੧੯੦੪ ਵਿਚ ਸਤਿਗੁਰੂ ਹਰੀ ਸਿੰਘ ਜੀ ਨੇ ਡੇਰੇ ਦੇ ਮੁਖ਼ਤਿਆਰ ਸੇਵਾ ਸਿੰਘ ਪਾਸੋਂ ਜਿਲੇ ਵਿਚ ਦਰਖ਼ਾਸਤ ਦਿਵਾਈ ਕਿ ਡੇਰੇ ਬੈਠੀ ਗਾਰਦ ਉਹਨਾਂ ਨੂੰ ਕਈ ਤਰ੍ਹਾਂ ਨਾਲ ਰੁਕਾਵਟ ਕਰਦੇ ਹਨ ਅਤੇ ਮਾਲ-ਡੰਗਰ ਲਿਆਉਣ ਜਾਣ ਸਮੇਂ ਦਿੱਕਤ ਰਹਿੰਦੀ ਹੈ।[੭] ਇਸ ਸ਼ਿਕਾਇਤ 'ਤੇ ਡੀ.ਸੀ. ਨੂੰ ਇਹ ਸ਼ਿਕਾਇਤ ਸੁਣੀ ਜਾਣ ਬਾਰੇ ਲਿਖਿਆ। ਡੀ. ਸੀ. ਟੇਕ ਚੰਦ ਹੁੰਦਾ ਸੀ। ਭਾਵੇਂ ਉਹ ਚੌਕੀ ਪੂਰੀ ਤਰ੍ਹਾਂ ਹਟਾਉਣ ਦੇ ਪੱਖ ਵਿਚ ਤਾਂ ਨਹੀਂ ਸੀ, ਪਰ ਉਸ ਦਾ ਵਿਚਾਰ ਸੀ ਕਿ ਗਾਰਦ ਅਸਤਬਲ ਵਾਲੀ ਥਾਂ ਤੋਂ ਹਟ ਕੇ ਸਰਕਾਰੀ ਤੌਰ ਤੇ ਬਣਾਏ ਮਕਾਨ ਵਿਚ ਚਲੀ ਜਾਵੇ। ਇਸ ਬਾਬਤ ਸੰਬੰਧਤ ਅਫ਼ਸਰਾਂ ਨੇ ਭੈਣੀ ਸਾਹਿਬ ਆ ਕੇ ਡੇਰੇ ਦੀ ਰਿਹਾਇਸ਼ਗਾਹ ਅਤੇ ਜਿਥੋਂ ਤੋਂ ਜਿਥੇ ਚੌਕੀ ਵਾਲਿਆਂ ਨੂੰ ਜਾਣ ਲਈ ਕਹਿਣ ਦੀ ਤਜ਼ਵੀਜ ਸੀ, ਨਕਸ਼ੇ ਤਿਆਰ ਕਰਵਾ ਕੇ ਭੇਜ ਦਿਤੇ ਗਏ। ਜਿਥੇ ਗਾਰਦ ਉਸ ਸਮੇਂ ਸੀ ਉਥੇ ਵੀ "×" ਕਰਾਸ ਦਾ ਨਿਸ਼ਾਨ ਨਕਸ਼ੇ ਵਿਚ ਲਗਾ ਦਿਤਾ ਗਿਆ ਅਤੇ ਜਿਥੇ ਤਬਦੀਲ ਹੋਣੀ ਸੀ, ਉਥੇ ਵੀ "×" ਕਰਾਸ ਦਾ ਨਿਸ਼ਾਨ ਲਗਾ ਕੇ ਦੱਸ ਦਿਤਾ ਗਿਆ (ਵੇਖੋ ਨਕਸ਼ਾ)।[੮] ਡੇਰੇ ਵੱਲੋਂ ਲਗਾਤਾਰ ਪੈਰਵੀ ਕਰਨ ਉਪਰੰਤ ਸਤਿਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤ ਸਮਾਉਣ ਤੋਂ ਕੁਝ ਦਿਨ ਪਹਿਲਾਂ ਹੀ ਗਾਰਦ ਦੀ ਥਾਂ ਬਦਲ ਦਿਤੀ ਗਈ ਅਤੇ ਸੇਵਾ ਸਿੰਘ, ਜਿਸਨੇ ਅਰਜ਼ੀ ਪਾਈ ਸੀ, ਪਾਸੋਂ ਦਸਤਖ਼ਤ ਲੈ ਲਏ ਗਏ।

ਭਾਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਗੁਰੂ ਕਾਲ ਸ਼ੁਰੂ ਹੋਣ ਤੋਂ ਹੀ ਪੁਲਿਸ ਚੌਕੀ ਦੇ ਸਿਪਾਹੀ ਰੋਜਾਨਾ ਦੀ ਦਖਲ ਅੰਦਾਜ਼ੀ ਕਰਨ ਤੋਂ ਕਾਫੀ ਘੱਟ ਗਏ ਸਨ ਅਤੇ ਆਉਣ ਜਾਣ ਵਾਲਿਆਂ ਨੂੰ ਵੀ ਘੱਟ ਹੀ ਤੰਗ ਕਰਦੇ, ਪਰ ਫੇਰ ਵੀ ਕਈ ਤਰ੍ਹਾਂ ਦੀਆਂ ਪਾਬੰਦੀਆਂ ਜਾਰੀ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਹੋਰ ਪਰਵਾਰ ਵਾਲਿਆਂ ਨੂੰ, ਖਾਸ ਕਰ ਸਾਬਿਜ਼ਾਦਿਆਂ ਨੂੰ, ਇਜਾਜ਼ਤ ਲੈ ਕੇ ਹੀ ਬਾਹਰ ਜਾਣਾ ਪੈਂਦਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਕਈ ਵਾਰੀ ਗਾਰਦ ਨੂੰ ਬਿਨਾਂ ਦੱਸੇ ਅਤੇ ਇਜ਼ਾਜ਼ਤ ਲਏ ਹੀ ਬਾਹਰ ਦੌਰਿਆਂ ਤੇ ਚਲੇ ਜਾਂਦੇ। ਇਸ ਬਾਬਤ ਇਕ ਵਾਰੀ ਗਾਰਦ ਵਾਲਿਆਂ ਜਿਲੇ ਰਿਪੋਰਟ ਭੇਜ ਦਿਤੀ ਸੀ ਕਿ ਜਬਾਬ ਵਿਚ ਡੀ. ਸੀ. ਟੇਕ ਚੰਦ ਨੇ ਹੁਕਮ ਕੱਢ ਦਿਤਾ ਕਿ "ਭਵਿਖ ਵਿਚ ਬੁੱਧ ਸਿੰਘ (ਸਤਿਗੁਰੂ ਹਰੀ ਸਿੰਘ ਜੀ) ਦੇ ਸਾਹਿਬਜ਼ਾਦੇ ਅਗਰ ਭੈਣੀ ਤੋਂ ਬਾਹਰ ਜਾਣਾ ਚਾਹੁਣ ਤਾਂ ਉਹਨਾਂ ਨੂੰ ਮੇਰੇ ਪਾਸੋਂ ਆਗਿਆ ਲੈਣ ਦੀ ਲੋੜ ਨਹੀਂ ਹੈ, ਲੇਕਿਨ ਉਹਨਾਂ ਨੂੰ ਭੈਣੀ ਦੀ ਪੁਲਿਸ ਨੂੰ ਤਿੰਨ ਦਿਨ ਪਹਿਲਾਂ ਜਾਣ ਦੀ ਜਗ੍ਹਾ ਜਾਂ ਸੰਭਾਵਿਤ ਵਾਪਸੀ ਬਾਰੇ ਦੱਸਣਾ ਹੋਵੇਗਾ। ਇਸ ਤਰ੍ਹਾਂ ਸੰਨ ੧੯੦੬ ਖ਼ਤਮ ਹੁੰਦੇ ਹੁੰਦੇ ਗੁਰੂ ਪਰਵਾਰ ਨੂੰ ਭੈਣੀ ਸਾਹਿਬ ਤੋਂ ਬਾਹਰ ਜਾਣ ਲਈ ਪੁਲਿਸ ਪਾਸੋ ਆਗਿਆ ਲੈਣ ਤੋਂ ਮੁਕਤੀ ਮਿਲ ਗਈ।[੯]

ਪੁਲਿਸ ਵਾਲੇ ਚੌਕੀ ਦੇ ਬੈਠਣ ਤੋਂ ਹੀ ਹੁੱਕੇ ਬੀੜੀਆਂ ਪੀ ਪੀ ਆਉਣ ਜਾਣ ਵਾਲੇ ਸ਼ਰਧਾਲੂਆਂ ਨੂੰ ਦੁਖੀ ਕਰਿਆ ਕਰਦੇ ਸਨ। ਪਹਿਲਾ ਕਦਮ ਪੂਰਾ ਹੋ ਜਾਣ ਉਪਰੰਤ ਫੇਰ ਜਿਲੇ ਪਾਸ ੧੯੧੦ ਈ. ਨੂੰ ਪੁਲਿਸ ਵਾਲਿਆਂ ਵੱਲੋਂ ਹੁੱਕਾ ਤੰਮਾਕੂ ਪੀਣ ਬਾਰੇ ਸ਼ਿਕਾਇਤ ਭੇਜੀ ਗਈ। ਭੈਣੀ ਸਾਹਿਬ ਚੌਕੀ ਦੀ ਫਾਈਲ ਵਿਚ ਪ੍ਰਸ਼ਾਸਨ ਨੇ ਮੰਨਿਆ ਸੀ ਕਿ ਪਹਿਲਾਂ ਐਸੇ ਪੁਲਿਸ ਵਾਲੇ ਭੇਜੇ ਜਾਂਦੇ ਰਹੇ ਸਨ। ਜ਼ਿਲੇ ਵੱਲੋਂ ਹੁਕਮ ਕਰ ਦਿੱਤਾ ਗਿਆ ਕਿ ਭਵਿਖ ਵਿਚ ਹੁੱਕਾ ਤੰਮਾਕੂ ਪੀਣ ਵਾਲੇ ਭੈਣੀ ਸਾਹਿਬ ਨਾ ਭੇਜੇ ਜਾਣ।[੧੦] ਇਸ ਤੋਂ ਛੇਤੀ ਮਗਰੋਂ ਹੀ ੪ ਅਪ੍ਰੈਲ ੧੯੧੩ ਨੂੰ ਇਹ ਵੀ ਆਰਡਰ ਕਰਵਾ ਲਿਆ ਗਿਆ ਕਿ ਡੇਰੇ ਦੇ ੩੦੦ ਤੋਂ ੪੦੦ ਗਜ ਦੇ ਘੇਰੇ ਵਿਚ ਕੋਈ ਵੀ ਹੁੱਕਾ ਤੰਮਾਕੂ ਨਾ ਵਰਤੇ।[੧੧]

ਪਹਿਲੀ ਵੱਡੀ ਜੰਗ ਤੋਂ ਬਾਅਦ ਹਿੰਦੁਸਤਾਨ ਵਿਚ ਕਈ ਐਸੀਆਂ ਘਟਨਾਵਾਂ ਵਾਪਰੀਆਂ ਜਿਨ੍ਹਾਂ ਨਾਲ ਸਾਰੇ ਦੇਸ਼ ਵਿਚ ਹਿੰਦੂ, ਮੁਸਲਮਾਨ ਅਤੇ ਸਿਖਾਂ ਵਿਚ ਅੰਗਰੇਜ਼ਾਂ ਵਿਰੁੱਧ ਜਬਰਦਸਤ ਰੋਸ ਪੈਦਾ ਗਿਆ। ਕੀਤੇ ਵਾਇਦੇ ਜੰਗ ਤੋਂ ਬਾਅਦ ਅੰਗਰੇਜਾਂ ਪੂਰੇ ਨਾ ਕੀਤੇ ਸਗੋਂ ਜਲ੍ਹਿਆਂ ਵਾਲੇ ਬਾਗ ਦਾ ਹੱਤਿਆ ਕਾਂਡ ਵਾਪਰ ਗਿਆ, ਰਕਾਬਗੰਜ ਦੀ ਕੰਧ ਦਾ ਮਸਲਾ ਵੀ ਸਿੱਖਾਂ ਦੇ ਮਨਾਂ 'ਤੇ ਅਸਰ ਕਰ ਚੁੱਕਾ ਸੀ, ਮੁਸਲਮਾਨ ਟਰਕੀ ਦੇ ਮਸਲੇ ਤੇ ਖਿਲਾਫਤ ਕਰ ਰਹੇ ਸਨ ਰੋਲਟ ਐਕਟ ਲਾਗੂ ਕੀਤਾ ਗਿਆ, ਗਾਂਧੀ ਜੀ ਨੇ ਬਾਈਕਾਟ ਅਤੇ ਸੁਦੇਸ਼ੀ ਦਾ ਨਾਅਰਾ ਦੇ ਦਿਤਾ ਆਦਿ। ਵੱਡੇ ਪੈਮਾਨੇ ਤੇ ਅਖਬਾਰਾਂ ਅਤੇ ਰਸਾਲੇ ਛਪਣ ਲੱਗ ਪਏ ਅਤੇ ਜਨ ਅੰਦੋਲਨ ਤੇਜ ਹੋ ਗਏ। ਨਾਮਧਾਰੀ ਸਮਾਜ ਵਿਚ ਵੀ ੧੯੨੦ ਈ. ਨੂੰ ਅਖਬਾਰ ਸਤਿਜੁਗ ਸ਼ੁਰੂ ਹੋਇਆ ਅਤੇ ਥੋੜ੍ਹੇ ਚਿਰ ਬਾਅਦ ਨਾਮਧਾਰੀ ਦਰਬਾਰ ਦਾ ਗਠਨ ਹੋ ਗਿਆ। ਹੁਣ ਲਿਖ ਕੇ ਅਤੇ ਬੋਲ ਕੇ ਸਭਾਵਾਂ ਕਰਕੇ ਅੰਗਰੇਜਾਂ ਦਾ ਵਿਰੋਧ ਨਾਮਧਾਰੀ

ਸਮਾਜ ਵਿਚ ਚੱਲ ਪਿਆ। ਆਲਮ ਜੀ ਅਤੇ ਚੱਕਰਵਰਤੀ ਜੀ ਇਸ ਪਾਸੇ ਮੁਖਰ ਸਨ। ਨਾਮਧਾਰੀ ਲੀਡਰਾਂ ਨੇ ਜਲਸੇ ਕਰਕੇ ਅੰਗਰੇਜ਼ਾਂ ਵਿਰੁੱਧ ਪ੍ਰਚਾਰ ਤਾਂ ਕੀਤਾ ਹੀ, ਭੈਣੀ ਸਾਹਿਬ ਤੋਂ ਪੁਲਿਸ ਚੌਕੀ ਚੁੱਕੇ ਜਾਣ ਦੇ ਪ੍ਰਸਤਾਵ ਵੀ ਪਾਸ ਕੀਤੇ ਗਏ। ੧੭ ਤੋਂ ੧੯ ਜਨਵਰੀ ੧੯੨੧ ਈਸਵੀ ਨੂੰ ਮਲੇਰ ਕੋਟਲੇ ਦੇ ਨਾਮਧਾਰੀ ਸ਼ਹੀਦਾਂ ਨੂੰ ਸ਼ਰਧਾਂਜਲੀ ਦੇਣ ਲਈ ਵੱਡੀ ਕਾਨਫਰੰਸ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸਰਪਰਸਤੀ ਹੇਠ ਹੋਈ ਜਿਸ ਵਿਚ ਕਾਂਗਰਸ ਦੇ ਕਈ ਉਘੇ ਨੇਤਾ ਵੀ ਸ਼ਾਮਲ ਹੋਏ। ਇਸ ਤੋਂ ਅਗਲਾ ਜਲਸਾ ਪਿੰਡ ਸਿਆੜ੍ਹ ਵਿਖੇ ਨਿਧਾਨ ਸਿੰਘ ਆਲਮ ਦੀ ਪ੍ਰਧਾਨਗੀ ਹੇਠ ਹੋਇਆ। ਇਹਨਾਂ ਦੋਨਾਂ ਜਲਸਿਆਂ ਵਿਚ ਹੋਰਨਾਂ ਵਿਚਾਰਾਂ ਤੋਂ ਇਲਾਵਾ ਸ੍ਰੀ ਭੈਣੀ ਸਾਹਿਬ ਤੋਂ ਚੌਕੀ ਚੁੱਕੇ ਜਾਣ ਬਾਰੇ ਮਤੇ ਪਾਸ ਹੋਏ। ਇਹਨਾਂ ਜਲਸਿਆਂ ਦੀ ਕਾਮਯਾਬੀ ਦੇਖ ਕੇ ਅਤੇ ਦੇਸ਼ ਦੇ ਵਿਗੜਦੇ ਹਾਲਾਤ ਨੂੰ ਧਿਆਨ ਵਿਚ ਰੱਖਦਿਆਂ ਹੋਇਆਂ ਪੰਜਾਬ ਸਰਕਾਰ ਭੈਣੀ ਸਾਹਿਬ ਤੋਂ ਚੌਕੀ ਉਠਾ ਲੈਣ ਦਾ ਮਨ ਬਣਾ ਲਿਆ।[੧੨]

ਖਾਲਸਾ ਸਮਾਚਾਰ ਅਖਬਾਰ ਵਿਚ ਸੁਰਖੀ ਲੱਗੀ ਸੀ "ਪਾਬੰਦੀਆਂ ਹਟ ਗਈਆਂ"। ਅਖ਼ਬਾਰ ਨੇ ਲਿਖਿਆ "੧੯੭੨ ਵਿਚ ਫਸਾਦ ਹੋ ਜਾਣ ਦੇ ਕਾਰਨ ਨਾਮਧਾਰੀ ਸਿੰਘਾਂ ਦੇ ਉਪਰ ਗਵਰਨਮੈਂਟ ਵੱਲੋਂ ਕੁਝ ਪਾਬੰਦੀਆਂ ਲਗਾ ਦਿੱਤੀਆਂ ਗਈਆਂ ਸਨ। ਭੈਣੀ ਸਾਹਿਬ (ਜ਼ਿਲਾ ਲੁਧਿਆਣਾ) ਇਹਨਾਂ ਸਿੰਘਾਂ ਦਾ ਵੱਡਾ ਸਥਾਨ ਹੈ। ਇਹ ਸਿੰਘ ਹਾਕਮਾਂ ਦੀ ਪੁੱਛ ਬਿਨਾ ਕੋਈ ਜਲਸਾ ਨਹੀਂ ਕਰ ਸਕਦੇ ਸੀ। ਇਹਨਾਂ ਦੇ ਆਉਣ ਜਾਣ ਦੀ ਖ਼ਬਰ ਪੁਲਿਸ ਨੂੰ ਮਿਲਦੀ ਰਹਿਣੀ ਜਰੂਰੀ ਸੀ। ਜਿਹੜੇ ਆਦਮੀ ਇਹਨਾਂ ਦੇ ਗੁਰਦੁਆਰੇ ਜਾਣ, ਉਹਨਾਂ ਦੀ ਨਿਗਰਾਨੀ ਕੀਤੀ ਜਾਂਦੀ ਸੀ। ਇਕ ਸਰਕਾਰੀ ਐਲਾਨ ਵਿਚ ਇਹ ਵੇਖਕੇ ਇਹਨਾਂ ਤੋਂ ਇਹ ਪਾਬੰਦੀਆਂ ਹਟਾ ਲਈਆਂ ਗਈਆਂ ਹਨ, ਪ੍ਰਸੰਨਤਾ ਹੋਈ ਹੈ। ਸਰਕਾਰ ਵੱਲੋਂ ਇਹਨਾਂ ਦੇ ਮਹੰਤ ਨੂੰ ਇਸ ਖ਼ਬਰ ਦੀ ਇਤਲਾਹ ਦੇ ਦਿੱਤੀ ਗਈ। ਗਵਰਨਮੈਂਟ ਪੰਜਾਬ ਦਾ ਇਹ ਕੰਮ ਪ੍ਰਸੰਸਾ ਯੋਗ ਹੈ।"[੧੩]

ਪੁਲਿਸ ਚੌਕੀ ਡੇਰੇ ਤੋਂ ਚੱਕ ਲੈਣ ਦੀ ਦਿਸ਼ਾ ਵੱਲ ਇਹ ਮਹੱਤਵਪੂਰਨ ਕਦਮ ਸੀ ਕੂਕਿਆਂ ਤੇ ਪਾਬੰਦੀਆਂ ਹਟਾਉਣ ਦਾ। ਇਕ ਭਾਰੀ ਦੀਵਾਨ ਹੁਸ਼ਿਆਰਪੁਰ ਵੀ ਕੀਤਾ ਗਿਆ ਅਤੇ ਪੁਲਿਸ ਚੌਕੀ ਵੀ ਹਟਾ ਲੈਣ ਦਾ ਪ੍ਰਸਤਾਵ ਪਾਸ ਕੀਤਾ ਗਿਆ। ਇਸ ਮਗਰੋਂ ਪੁਲਿਸ ਦੀ ਚੌਕੀ ਚੁੱਕ ਲਈ ਗਈ ਅਤੇ ਸ੍ਰੀ ਭੈਣੀ ਸਾਹਿਬ ਮਈ ੧੯੨੩ ਈ. ਨੂੰ ਪੱਤਰ ਰਾਹੀਂ ਸੂਚਨਾ ਸਰਕਾਰ ਵੱਲੋ ਦੇ ਦਿੱਤੀ ਗਈ। ਪੁਲਿਸ ਦੀ ਚੌਕੀ ਉੱਠ ਜਾਣ ਬਾਰੇ ਵੀ ੨੧ ਜੂਨ ੧੯੨੩ ਈ. ਦੇ "ਖਾਲਸਾ ਸਮਾਚਾਰ" ਨੇ ਪਹਿਲੇ ਪੇਜ਼ 'ਤੇ ਸੁਰਖੀ ਲਗਾਈ "ਪੁਲਿਸ ਦੀ ਚੌਕੀ ਉੱਠ ਗਈ"। ਲਿਖਿਆ ਸੀ ਕਿ ਭਾਈ ਕਰਤਾਰ ਸਿੰਘ ਨਾਮਧਾਰੀ ਲਾਹੌਰ ਵੱਲੋਂ ਅਖ਼ਬਾਰਾਂ ਵਿਚ ਇਹ ਖ਼ਬਰ ਪ੍ਰਕਾਸ਼ਤ ਕਰਵਾਈ ਹੈ ਕਿ ਭੈਣੀ ਸਾਹਿਬ ਨਾਮਧਾਰੀ ਸਿੰਘਾਂ ਦੇ ਗੁਰਦੁਆਰੇ ਤੋਂ ਪੁਲਿਸ ਦੀ ਚੌਕੀ ਹਟਾ ਲਈ ਗਈ ਹੈ।

ਇਸ ਤਰ੍ਹਾਂ ਪੁਲਿਸ ਗਾਰਦ ਵਾਲਿਆਂ ਵਿਰੁੱਧ ਜੋ ਕੇਸ ਸਤਿਗੁਰੂ ਹਰੀ ਸਿੰਘ ਜੀ ਨੇ ਆਰੰਭਿਆ ਸੀ,ਉਸ ਨੂੰ ਗੁਰਗੱਦੀ ਤੇ ਆਸੀਨ ਹੋਣ ਮਗਰੋਂ ਲਗਾਤਾਰ ਜੱਦੋ ਜਹਿਦ ਨਾਲ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੧੯੨੩ ਈ. ਵਿਚ ਪੂਰਾ ਕੀਤਾ। ਪੂਰੇ ੫੧ ਸਾਲ ਬਾਅਦ ਸ੍ਰੀ ਭੈਣੀ ਸਾਹਿਬ ਤੋਂ ਪੁਲਿਸ ਦੀ ਗਾਰਦ ਉੱਠ ਗਈ।

**ਹਵਾਲੇ ਅਤੇ ਟਿੱਪਣੀਆਂ**

੧. ਭਾਰਤ ਦੇ ਮੋਢੀ ਸੁਤੰਤਰਤਾ ਸੰਗਰਾਮੀਏ-ਪੰਨਾ ੧੭੯
੨. ਕੂਕਾ ਅੰਦੋਲਨ ਇਕ ਰਾਜਨੀਤਕ ਅੰਦੋਲਨ, ਸਤਿਜੁਗ ਬਸੰਤ ਅੰਕ ੨੦੦੫ ਈ. ਪੰਨਾ ੨੬
੩. Guru Ram Singh and the Kuka Sikhs-Vol II, Page 101
੪. ਸਤਿਗੁਰੂ ਬਿਲਾਸ-ਭਾਗ ਦੋ, ਪੰਨਾ ੩੬
੫. ਸਤਿਗੁਰੂ ਬਿਲਾਸ-ਭਾਗ ਪਹਿਲਾ, ਪੰਨਾ ੪੦੨
੬. ਨਕਸ਼ਾ ਨੰ: ੧, ਭੈਣੀ ਸਾਹਿਬ ਪੁਲਿਸ ਗਾਰਦ ਦਾ ਬਸਤਾ ਨੰ: ੧੮, ਪੰਨਾ ੭
੭. ਉਹੀ ਪੰਨਾ ੧੧
੮. ਉਹੀ
੯. ਪੁਲਿਸ ਗਾਰਦ ਨੰ. ੨੪, ਪੰਨਾ ੧੧

Order

"In future if Budh Singh's sons in wishes as leave Bhaini, they need not take my permission, but they should inform the police at Bhaini 3 days before their departure as to their destination and the probable date of their return."

੧੦. ਪੁਲਿਸ ਗਾਰਦ ਬਸਤਾ ਨੰ: ੨੫, ਪੰਨਾ ੧੫
੧੧. ਉਹੀ ਪੰਨਾ ੧੯
੧੨. ਨਿਧਾਨ ਸਿੰਘ ਆਲਮ, ਮਾਲਵੇਂਦਰ ਦੀ ਭੂਮਿਕਾ ਪੰਨਾ ਛ
੧੩. "ਖਾਲਸਾ ਸਮਾਚਾਰ" ੧੦ ਮਾਰਚ ੧੯੨੧ ਈ.

7

۱۰

اصطبل

صحن

مکان گارد (1)

دروازہ دروازہ

دوکان

گلی شارع عام

شمال



13 4/05

੧੩ ਅਪ੍ਰੈਲ ੧੯੦੫ ਈ. ਨੂੰ ਸ੍ਰੀ ਭੈਣੀ ਸਾਹਿਬ ਦੇ ਡੇਰੇ ਅਤੇ ਗਾਰਦ ਬਾਰੇ ਤਿਆਰ ਕੀਤਾ ਗਿਆ ਨਕਸ਼ਾ।



ਜਨਵਰੀ ੧੯੦੬ ਈ. ਦੇ ਸ੍ਰੀ ਭੈਣੀ ਸਾਹਿਬ ਡੇਰੇ ਦੀ ਰਿਹਾਇਸ਼ਗਾਹ, ਗਾਰਦ ਅਤੇ ਬਾਵਰਚੀਖਾਨੇ ਸਮੇਤ ਬਣਾਇਆ ਗਿਆ ਨਕਸ਼ਾ। ਇਸ ਨਕਸ਼ੇ ਵਿਚ × ਦੇ ਥਾਂ 'ਤੇ ਗਾਰਦ ਬਦਲਣ ਬਾਰੇ ਸੰਕੇਤ ਦਿਤਾ ਗਿਆ ਹੈ।

order.

In future if Budh Singh's sons or widows leave Bhaini, they need not take my permission, but they should inform the Police at Bhaini 3 days before their departure as to their destination & the probable date of their return.

In the case of any other Kukas no such notice need be given.

ਡੀ. ਸੀ. ਟੇਕ ਚੰਦ ਅਰੋੜਾ ਵੱਲੋਂ ਫਾਈਲ ਵਿਚ ਜਾਰੀ ਕੀਤਾ ਗਿਆ ਹੁਕਮ, ਜਿਸ ਅਨੁਸਾਰ ਹੁਣ ਗੁਰੂ ਪਰਵਾਰ ਨੂੰ ਸ੍ਰੀ ਭੈਣੀ ਸਾਹਿਬ ਤੋਂ ਬਾਹਰ ਜਾਣ ਲਈ ਆਗਿਆ ਲੈਣ ਤੋਂ ਮੁਕਤ ਕਰ ਦਿਤਾ ਗਿਆ ਸੀ।

DEPUTY COMMISSIONER'S OFFICE,
Ludhiana DISTRICT.

Dated 12th May 1923.

مکرمی گورو صاحب - بشوق ملاقات

گورنمنٹ صاحب نے چوکی [illegible] پولیس ہٹا دینے

کا منظور فرمایا ہے - یقین ہے کہ [illegible] تجربہ کے مطابق [illegible] کیا

جائیگا - اگر گوردوارہ کی [illegible] یا آپکی [illegible] کسی قسم

نزاع یا جھگڑا ہوگا یا بدمعاش [illegible] لوگوں کو وہاں پناہ دی

جاویگی تو گورنمنٹ پھر چوکی قائم کرنے [illegible] مجبور ہوگی

آپکا صادق

J.C. Hilton.
Deputy Commissioner
Ludhiana.

ਡੀ.ਸੀ. ਲੁਧਿਆਣਾ ਵੱਲੋਂ ਪੁਲਿਸ ਚੌਕੀ ਚੁੱਕੇ ਜਾਣ ਬਾਰੇ ੧੨ ਮਈ ੧੯੨੩ ਈ. ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਭੇਜਿਆ ਗਿਆ ਪੱਤਰ।

# ਸੰਤ ਸਤਿਗੁਰੂ

✍ ਸ. ਰਾਜਿੰਦਰ ਸਿੰਘ ਗੁਰੂਸਰ

**ਗੱਦੀ ਨਸ਼ੀਨ ਹੋਣ ਤੋਂ ਪਹਿਲਾਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਚਰਿਤ੍ਰ ਏਨਾਂ ਘਟ ਉਜਾਗਰ ਸੀ ਕਿ ਸਿਰਫ ਲੰਗਰ ਦੀ ਸੇਵਾ, ਖੇਤੀ ਬਾੜੀ ਤੇ ਪਸ਼ੂ ਜਾਂ ਭਜਨ ਬੰਦਗੀ ਹੀ ਆਪ ਦਾ ਨਿਤ ਕਰਮ ਸੀ। ਚਮਤਕਾਰ ਤਾਂ ਭਾਵੇਂ ਏਸ ਸਾਦੀ ਜ਼ਿੰਦਗੀ ਵਿਚ ਵੀ ਉਹਨਾਂ ਦੇ ਘਟ ਨਹੀਂ ਸੀ।**

ਸਾਇੰਸ ਨੇ ਸਾਬਤ ਕਰ ਦਿਤਾ ਹੈ ਕਿ ਬ੍ਰਹਿਮੰਡ ਦਾ ਛੋਟੇ ਤੋਂ ਛੋਟਾ ਜ਼ਰਰਾ ਮਹਾਨ ਸ਼ਕਤੀ ਹੈ। ਪਰ ਇਸ ਨੂੰ ਸ਼ਕਤੀ-ਰੂਪ ਦੇਣ ਵਾਸਤੇ ਅੱਤ ਸੁਧਰੇ ਦਿਮਾਗ ਤੇ ਬੇ ਸ਼ਕੀਮਤ ਸਾਧਨਾਂ ਦੀ ਲੋੜ ਹੈ, ਅਤੇ ਏਹ ਸਭ ਅਜੇ ਤਕ ਮਨੁਖ ਹਥੋਂ ਹੀ ਹੁੰਦਾ ਆਇਆ ਹੈ ਅਤੇ ਅਜੇਹਾ ਮਨੁਖ ਇਕ ਯਹੂਦੀ ਸਰਦਾਰ ਆਈਨ-ਸਟੀਨ ਹੋਇਆ ਹੈ, ਜਿਸਦੇ ਸਿਧਾਤਾਂ ਨੇ ਸਾਇੰਸ ਦੀ ਰੂਪ ਰੇਖਾ ਹੀ ਬਦਲ ਦਿਤੀ। ਤੇ ਉਹਨਾਂ ਸਦਕਾ ਹੀ ਮਨੁਖ ਅਜ ਤਾਰਿਆਂ ਦੇ ਸੁਪਨੇ ਲੈ ਰਿਹਾ ਹੈ। ਆਪਣੀ ਬਾਬਤ ਆਈਨ-ਸਟੀਨ ਖੁਦ ਕਹਿੰਦਾ ਹੈ:-

"ਏਹ ਕੋਈ ਘਟ ਕਰਾਮਾਤ ਨਹੀਂ ਕਿ ਜਿਨ੍ਹਾਂ ਈਸਾਈਅਤ ਨੇ ਯਹੂਦੀਆਂ ਦਾ ਖੁਰਾ ਖੋਜ ਮਿਟੋਣ ਦੀ ਕਸਮ ਖਾਧੀ ਹੋਈ ਹੈ, ਓਸੇ ਦੇ ਮਹਾਨ ਗਿਰਜੇ ਅਮਰੀਕਾ ਵਿਚ ਯਸੂ ਮਸੀਹ ਦੇ ਬਰਾਬਰ ਮੇਰੀ ਤਸਵੀਰ ਵੀ ਰਖੀ ਹੋਈ ਹੈ।"

ਪਰ ਅਜੇਹਾ ਮਹਾਨ-ਮਨੁਖ ਆਪਣੇ ਸ਼ਿਸ਼ਾਂ ਵਿਚੋਂ ਕੋਈ ਇਕ ਵੀ ਆਪਣੇ ਜੇਹਾ ਮਨੁਖ ਸੰਸਾਰ ਨੂੰ ਨਹੀਂ ਦੇ ਸਕਿਆ।

ਜਦੋਂ ਇਕ ਅੰਗਰੇਜ਼ ਅਫਸਰ ਨੇ ਕਿਹਾ ਬਾਬਾ ਸਾਹਿਬ ਅਬ ਕਿਆ ਕਰੋਗੇ?

"ਬਿਲਿਆ! ਹੁਣ ਮੈਂ ਘਰ ਘਰ ਰਾਮ ਸਿੰਘ ਕਰ ਦਿਆਂਗਾ"-ਸਤਿਗੁਰੂ ਰਾਮ ਸਿੰਘ ਜੀ ਫੁਰਮਾਇਆ।

ਸਤਿਗੁਰੂ ਜੀ ਪ੍ਰਦੇਸ-ਗਮਨ ਕਰ ਗਏ। ਤੇ ਸਮੁੰਦਰੋਂ ਪਾਰੋਂ ਇਕ ਪਤ੍ਰ ਰਾਹੀਂ ਹੁਕਮ ਲਿਖ ਦਿਤਾ "ਮੇਰੀ ਥਾਂ ਤੇ ਹੁਣ ਹਰੀ ਸਿੰਘ ਜੀ ਸਿਖੀ ਨੂੰ ਹਰੀ ਰਖਣਗੇ। ਮੇਰੇ ਧਕੇ ਨੂੰ ਏਹ ਬਖਸ਼ ਦੇਣਗੇ, ਏਹਨਾਂ ਦੇ ਧੱਕੇ ਨੂੰ ਮੈਂ ਨਹੀਂ ਬਖਸ਼ਾਂਗਾ।

ਏਸ ਤਰ੍ਹਾਂ ਨਾਮਧਾਰੀ ਪੰਥ ਦੀ ਵਾਗ ਡੋਰ ਹੁਣ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਹਥ ਸੀ। ਪਰ ਸਤਿਗੁਰੂ ਰਾਮ ਸਿੰਘ ਜੀ ਦੇ ਆਪਣੇ ਹੀ ਬਚਨ ਮੁਤਾਬਕ-"ਪੰਥ ਵਿਚ ਘਰ ਘਰ ਰਾਮ ਸਿੰਘ ਪੈਦਾ ਹੋ ਚੁਕਾ ਸੀ" ਬੜੇ ਬੜੇ ਸ਼ੇਰ ਬਘੇਲੇ ਭਬਕਾਂ ਮਾਰ ਰਹੇ ਸਨ। ਜ੍ਵਾਲਾ-ਮੁਖੀ ਦੇ ਸ਼ਾਂਤ ਹੋਣ ਤੇ ਵੀ ਗੈਸਾਂ ਤੇ ਧੂੰਆਂ ਬਰਾਬਰ ਨਿਕਲ ਰਿਹਾ ਸੀ। ਸ਼ਾਂਤੀ-ਉਪਦੇਸ਼ ਦੇ ਬਾਵਜੂਦ ਵੀ ਸ਼ਕਤੀ ਅੰਗੜਾਈਆਂ ਲੈ ਰਹੀ ਸੀ। ਅਤੇ ਹਲਕਾ ਰੋਸ ਵੀ ਉਬਲ ਉਬਲ ਬੈਠ ਰਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਕਿਸੇ ਇਨਕਲਾਬੀ ਦਰਿਆ ਨੂੰ ਆਗੂ ਬਣੋਣ ਦੀ ਬਜਾਏ, ਮਹਾਂ ਸ਼ਾਂਤ ਸਮੁੰਦਰ ਦੇ ਹਥ ਵਿਚ ਕੰਟਰੋਲ ਸੌਂਪ ਦਿਤਾ ਸੀ। ਏਸ ਤਰ੍ਹਾਂ ਧਰਤ ਗੋਲਾ ਜਦੋਂ ਚੱਕਰ ਚੜ੍ਹ ਚੁਕਾ ਸੀ, ਤਾਂ ਏਸ ਨੂੰ ਸ਼ਾਂਤ ਕਰਨਾ ਅਸੰਭਵ ਨੂੰ ਸੰਭਵ ਬਣੋਣ ਬਰਾਬਰ ਹੀ ਤਾਂ ਸੀ।

ਪਰ ਸਤਿਗੁਰੂ ਰਾਮ ਸਿੰਘ ਜੀ ਦੀ ਭਰਪੂਰ ਵਿਕਰਸ਼ਣ ਸ਼ਕਤੀ ਨੇ ਆਪਣਾ ਅਸਰ ਵਿਖਾਇਆ ਅਕਾਲ ਪੁਰਖ ਦਾ ਏਵੇਂ ਹੀ ਹੁਕਮ ਹੈ। ਆਪ ਸਭ ਨੇ

ਨਾਮ ਜਪਣਾ ਤੇ ਬਾਣੀ ਪੜਨੀ। ਏਹ ਲਾਈ ਹੋਈ ਅੱਗ ਹੁਣ ਬੁਝੇਗੀ ਨਹੀਂ ਤੇ ਸਮਾਂ ਔਣ ਤੇ ਲਾਟਾਂ ਛਡੇਗੀ। ਪਰ ਆਪ ਨੇ ਪੂਰਨ ਸ਼ਾਂਤੀ ਰਖਣੀ। ਆਜ਼ਾਦੀ ਦਾ ਵਿਸ਼ਾਲ ਕੰਮ ਹੁਣ ਸ਼ਕਤੀ ਨਹੀਂ ਸਗੋਂ ਭਗਤੀ ਨਾਲ ਪੂਰਾ ਹੋਵੇਗਾ।

ਗੱਦੀ ਨਸ਼ੀਨ ਹੋਣ ਤੋਂ ਪਹਿਲਾਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਚਰਿਤ੍ਰ ਏਨਾਂ ਘਟ ਉਜਾਗਰ ਸੀ ਕਿ ਸਿਰਫ ਲੰਗਰ ਦੀ ਸੇਵਾ, ਖੇਤੀ ਬਾੜੀ ਤੇ ਪਸ਼ੂ ਜਾਂ ਭਜਨ ਬੰਦਗੀ ਹੀ ਆਪ ਦਾ ਨਿਤ ਕਰਮ ਸੀ। ਚਮਤਕਾਰ ਤਾਂ ਭਾਵੇਂ ਏਸ ਸਾਦੀ ਜ਼ਿੰਦਗੀ ਵਿਚ ਵੀ ਉਹਨਾਂ ਦੇ ਘਟ ਨਹੀਂ ਸੀ। ਸਭ ਦੀਆਂ ਲੋੜਾਂ ਪੂਰੀਆਂ ਕਰਨੀਆਂ ਖਾਸ ਤੌਰ ਤੇ ਘਮੰਡੇ ਕੇ ਲਾਣੇ ਦੀਆਂ ਮੰਗਾਂ ਦਾ ਧਿਆਨ ਰਖਣਾ। ਜਿਨ੍ਹਾਂ ਦੀ ਓਸ ਵੇਲੇ ਸਹਿਜ ਦੁਸ਼ਮਣੀ ਜਗਤ ਪ੍ਰਸਿਧ ਸੀ। ਜਿਸ ਕੰਮ ਨੂੰ ਕੋਈ ਵੀ ਕਰਨਾ ਪਸੰਦ ਨਹੀਂ ਸੀ ਕਰਦਾ ਓਸ ਨੂੰ ਏਹ ਚਾ ਨਾਲ ਕਰਦੇ ਸਨ। ਜਿਵੇਂ--ਗਵਾਹੀ ਦੇਣੀ। ਆਪੇ ਕਹਾਣੀ ਘੜ ਕੇ ਥਾਣੇ ਰਪੋਰਟ ਲਿਖੌਣੀ ਆਦਿ।

ਏਸ ਗੁੰਮਨਾਮੀ ਦਾ ਅਸਰ ਏਹ ਸੀ ਕਿ ਸ੍ਰੀ ਭੈਣੀ ਸਾਹਿਬ ਵਿਚ ਵੀ ਬੜੇ-ਬੜੇ ਚਕ੍ਰਧਾਰੀ ਮੌਜੂਦ ਸਨ ਜੋ ਸਤਿਗੁਰੂ ਜੀ ਦੀਆਂ ਪਿਆਰ ਜੰਜ਼ੀਰਾਂ ਨੂੰ ਕਟ ਕਟੌਣ ਲਈ ਤਤਪਰ ਰਹਿੰਦੇ। ਕਹਿੰਦੇ ਨੇ ਸਤਿਗੁਰੂ ਜੀ ਧੱਕੇ ਖੋਰ ਨਾਲ ਧੱਕਾ ਬਿਲਕੁਲ ਨਹੀਂ ਸੀ ਕਰਦੇ, ਸਗੋਂ ਉਸਨੂੰ ਮਨ ਮੰਨੀ ਹੀ ਕਰਨ ਦਿੰਦੇ। ਅੰਤ ਨੂੰ ਸ਼ਾਂਤੀ ਪੁੰਜ ਹੀ ਤਾਂ ਸਭ ਦੁਖਾਂ ਦੇ ਦਾਰੂ ਸਨ। ਤੇ ਅੱਖੜਾਂ ਨੂੰ ਝੁਕਣਾ ਹੀ ਪੈਂਦਾ।

ਸਤਿਗੁਰੂ ਜੀ ਬਚਨ ਬਹੁਤ ਘਟ ਕਰਦੇ ਸਨ। ਹਮੇਸ਼ਾਂ ਨੀਵਾਂ ਝਾਕਣਾਂ ਤੇ ਪ੍ਰਦੇਸੀ ਪਿਆਰੇ ਦੀ ਯਾਦ ਵਿਚ ਅਥਰੂ ਵਹੌਣੇ ਨਿਤ ਕਰਮ ਦਾ ਜ਼ਰੂਰੀ ਅੰਗ ਸਨ। ਆਹ ਸਰਦੋ, ਰੰਗ ਜ਼ਰਦੋ, ਚਸ਼ਮਤਰ।

ਪੰਥ ਵਿਚ ਕਲਾਧਾਰੀਆਂ ਦੀ ਕਮੀ ਨਹੀਂ ਸੀ। ਅਨੰਤ ਸੂਰਜਾਂ ਦੀ ਚਮਕ ਰਖਣ ਵਾਲੇ ਸਤਿਗੁਰੂ ਰਾਮ ਸਿੰਘ ਜੀ ਦੀਆਂ ਕਿਰਨਾਂ ਸੁਮੇਰ ਪਰਬਤ ਦੇ ਉਸ ਪਾਰ ਪ੍ਰਜਵਲਤ ਹੋ ਜਾਣ ਤੇ ਏਹ ਜੋਤਾਂ ਹੁਣ ਪੂਰੀ ਸ਼ਕਤੀ ਨਾਲ ਸਾਕਾਰ ਹੋ ਉਠੀਆਂ ਸਨ। ਏਹਨਾਂ ਮਹਾਨ ਪੁਰਸ਼ਾਂ ਦੇ ਨਾਮ ਗਿਣੌਣੇ ਕੋਈ ਸਹਿਲ ਕੰਮ ਨਹੀਂ। ਕਈ ਜਵਾਹਰ ਜੋਤਾਂ ਕੇਸਰੀ ਖੁਸ਼ਬੂ ਨਾਲ ਪੰਥ ਨੂੰ ਗਰਮਾ ਤੇ ਮਹਿਕਾ ਰਹੀਆਂ ਸਨ। ਅਨੰਤ ਹੀਰੇ, ਹੁਕਮ ਨਹੀਂ, ਇਸ਼ਾਰਾ ਮਿਲਣ ਤੇ ਹੀ ਜ਼ਿੰਦਗੀ ਘੋਲ ਘੁਮੌਣ ਲਈ ਤਤਪਰ ਸਨ। ਪਰ ਸ਼ਕਤੀ ਨੂੰ ਕਾਬੂ ਵਿਚ ਰਖਣਾ ਪਾਰਾ ਬੰਨ੍ਹਣ ਬਰਾਬਰ ਹੀ ਤਾਂ ਹੈ। ਥਾਂ ਥਾਂ ਜਵਾਲਾ ਪੁਰੀਆਂ ਉਜਾਗਰ ਹੋ ਰਹੀਆਂ ਸਨ। ਮਰਦੇ ਜ਼ਿੰਦਾ ਕੀਤੇ ਜਾ ਰਹੇ ਸਨ। ਅਤੇ ਵੱਡੇ ਵੱਡੇ ਡੇਰੇ ਆਬਾਦ ਹੋ ਰਹੇ ਸਨ, ਜਿੰਨਾਂ ਦੀ ਮਹੱਤਾ

**ਸਤਿਗੁਰੂ ਹਰੀ ਸਿੰਘ ਜੀ ਦੇ ਮੋਢਿਆਂ ਤੇ ਪੰਥ ਦੀ ਜ਼ਿੰਮੇਵਾਰੀ ਦਾ ਬੋਝ ਸੀ। ਤੇ ਓਹ ਮਹਿਸੂਸ ਕਰਨ ਲਗ ਪਏ ਸਨ ਕਿ ਪੰਥ ਵਿਚੋਂ ਕਿਤੇ ਸੰਤ ਪੁਣਾਂ ਖਤਮ ਹੋ ਕੇ ਗੁਰੂ ਹੀ ਨਾ ਬਣਨੇ ਸ਼ੁਰੂ ਹੋ ਜਾਣ। ਅਤੇ ਸੇਵਾ ਕਰਨ ਦੀ ਥਾਂ ਕਰੌਣ ਦੀ ਪਰਪਾਟੀ ਨਾ ਚਲ ਪਏ।**

ਭੈਣੀ ਸਾਹਿਬ ਨੂੰ ਚੁੰਧਿਆ ਰਹੀ ਸੀ। ਤੇ ਸ਼ੰਕਾ ਪੈਦਾ ਹੋ ਗਈ ਸੀ-ਘਰ ਘਰ ਹੋਇ ਬਹੇਂਗੇ ਰਾਮਾ।

ਸਤਿਗੁਰੂ ਹਰੀ ਸਿੰਘ ਜੀ ਦੇ ਮੋਢਿਆਂ ਤੇ ਪੰਥ ਦੀ ਜ਼ਿੰਮੇਵਾਰੀ ਦਾ ਬੋਝ ਸੀ। ਤੇ ਓਹ ਮਹਿਸੂਸ ਕਰਨ ਲਗ ਪਏ ਸਨ ਕਿ ਪੰਥ ਵਿਚੋਂ ਕਿਤੇ ਸੰਤ ਪੁਣਾਂ ਖਤਮ ਹੋ ਕੇ ਗੁਰੂ ਹੀ ਨਾ ਬਣਨੇ ਸ਼ੁਰੂ ਹੋ ਜਾਣ। ਅਤੇ ਸੇਵਾ ਕਰਨ ਦੀ ਥਾਂ ਕਰੌਣ ਦੀ ਪਰਪਾਟੀ ਨਾ ਚਲ ਪਏ।

ਥਾਂ ਥਾਂ ਰੰਗੀਨ ਮਹਿਕਾਂ ਉਠਦੀਆਂ ਨਜ਼ਰੀਂ ਪੈ ਰਹੀਆਂ ਸਨ। ਮਿਠੀ ਸੁਗੰਧ ਨਾਲ ਦਿਲ ਦਿਮਾਗ ਧੰਨ ਧੰਨ ਤੇ ਤਰੋ ਤਾਜ਼ਾ ਹੋ ਰਹੇ ਸਨ।ਸਤਿਗੁਰੂ ਜੀ ਦੇ ਜਿਥੇ ਸ਼ਹਾਨਾਂ ਸਵਾਗਤ ਹੋ ਰਹੇ ਸਨ ਓਥੇ ਕਿਧਰੇ ਕੋਈ ਮਨ ਮਤ ਤੇ ਹੰਕਾਰੀ ਬੂ ਦੀ ਖਬਰ ਵੀ ਕੰਨਾਂ ਵਿਚ ਪੈ ਜਾਂਦੀ ਸੀ। ਅਤੇ ਏਸੇ ਤਰਾਂ ਦੀ ਬੂ ਦੀ ਖਬਰ ਇਕ ਸਿਖ ਨੇ ਸਤਿਗੁਰੂ ਹਰੀ ਸਿੰਘ ਜੀ ਦੇ ਕੰਨਾਂ ਵਿਚ ਦਿਤੀ। ਸਿਖ ਨੇ ਦਸਿਆ:-

ਪਾਤਸ਼ਾਹ! ਬਾਬਾ ਜੀ ਦੇ ਡੇਰੇ ਕੋਈ ਬੁਰੇ ਇਰਾਦੇ ਨਾਲ ਇਕ ਕਦਮ ਵੀ ਚੁਕੇ ਤਾਂ ਅੰਨ੍ਹਾਂ ਹੋ ਜਾਂਦਾ ਹੈ। ਚੋਰਾਂ ਨੇ ਮੜਾਂ ਖੋਲ੍ਹੀਆਂ ਤਾਂ ਸਾਰੀ ਰਾਤ ਓਥੇ ਹੀ ਘੁੰਮਦੇ ਰਹੇ। ਜਦੋਂ ਕਿਲਿਆਂ ਵਲ ਜਾਣ ਤਾਂ ਦਿਸਣ ਲਗ ਜਾਏ ਤੇ ਜੇ ਬਾਹਰ ਜਾਣ ਲਗਣ ਤਾਂ ਅੰਨ੍ਹੇ ਹੋ ਜਾਣ। ਇਕ ਸਿਖ ਨੇ ਬਿਨਾ ਆਗਿਆ ਜਦੋਂ ਗੁੜ ਦੀ ਡਲੀ ਮੂੰਹ ਚ ਪਾਈ ਤਾਂ ਗਲ ਵਿਚ ਹੀ ਫਸ ਗਈ। ਤੇ ਨਿਕਲੀ ਓਦੋਂ ਹੀ ਜਦੋਂ ਉਸ ਬਾਬਾ ਜੀ ਤੋਂ ਮਾਫੀ ਮੰਗ ਲਈ। ਹੁਕਮੇ ਬਾਝ ਨਾ ਝੂਲੇ ਪਾਤਾ.....

ਸਤਿਗੁਰੂ ਜੀ ਅਗੇ ਥਾਂ ਥਾਂ ਤੋਂ ਅਰਦਾਸਾਂ ਪਹੁੰਚ ਰਹੀਆਂ ਸਨ, ਪਹਿਲੋਂ ਸਾਨੂੰ ਦਰਸ਼ਨ ਦਿਓ। ਪਰ ਬਾਬਾ ਜੀ ਦੇ ਡੇਰੇ ਤੋਂ ਕੋਈ ਅਰਦਾਸ ਨਾ ਪਹੁੰਚੀ, ਜਦੋਂ ਕੇ ਡੇਰਾ ਬਹੁਤ ਹੀ ਨੇੜੇ ਸੀ। ਸਤਿਗੁਰੂ ਪ੍ਰਤਾਪ ਸਿੰਘ ਦੀ ਸੁਗੰਧੀ ਸਾਰੇ ਪੰਜਾਬ ਵਿਚ ਫੈਲ ਰਹੀ ਸੀ। ਹਾਂ-

ਭੂਲੇ ਸਿਖ ਗੁਰੂ ਸਮਝਾਏ।

ਉਝੜ ਜਾਂਦੇ ਮਾਰਗ ਪਾਏ।

ਬਾਬਾ ਜੀ ਦੇ ਡੇਰੇ ਦਾ ਧੂੰਆਂ ਨਜ਼ਰ ਆ ਰਿਹਾ ਸੀ। ਛਤੀ ਪਦਾਰਥਾਂ ਦੀ ਖੁਸ਼ਬੂ ਤੇ ਮਸਤ ਹੋ ਭੰਵਰੇ ਗੂੰਜ ਰਹੇ ਸਨ। ਅਤੇ ਸ਼ਰਧਾ ਦੇ ਦਿਨਾਂ ਵਾਂਗ ਕਾਗਲੇ ਬੁਰਕੀਆਂ ਚੁਰੋਂਣ ਵਾਸਤੇ ਬਨੇਰਿਆਂ ਤੇ ਕਾਂ ਕਾਂ ਦੀਆਂ ਰਿਚਾਂ ਉਚਾਰ ਰਹੇ ਸਨ। ਹੁਣ ਸਤਿਗੁਰੂ ਜੀ ਅਸਲੋਂ ਨੇੜੇ ਸਨ।

ਸਿਖਾਂ ਨੇ ਜੈਕਾਰਾ ਛਡਿਆ। ਪਰ ਅੰਦਰੋਂ ਕੋਈ ਜਵਾਬ ਨਹੀਂ ਸੀ ਆਇਆ। ਸਿਖਾਂ ਨੇ ਕਿਹਾ ਪਾਤਸ਼ਾਹ! ਮਰਿਯਾਦਾ ਪਾਲਨ ਹਿਤ ਸੰਤ ਸਾਧ ਆਪ ਦੇ ਸਵਾਗਤ ਲਈ ਨਹੀਂ ਆਏ? ਸਾਹਿਬਾਂ ਫੁਰਮਾਇਆ- ਅਸੀਂ ਜੋ ਜਾ ਰਹੇ ਹਾਂ। ਘੋੜਿਆਂ ਦੀ ਟਾਪ ਫਾਟਕ ਨਾਲ ਜਾ ਟਕਰਾਈ ਤੇ ਨੇੜੇ ਪਈ ਢੋਲਕੀ ਵਿਚੋਂ ਪ੍ਰੀਤ ਧੁਨੀ ਉਠੀ। ਅਤੇ ਛੈਣੇ ਝਨ-ਝਨਾ ਗਏ।

ਅਧ ਗ੍ਰਹਿਣੇ ਚੰਦ ਦੀ ਤਰ੍ਹਾਂ, ਸੰਤ ਪਲੰਘ ਤੇ ਬੈਠ ਸੰਗਤਾਂ ਨੂੰ ਪ੍ਰਵਚਨ ਸੁਨਾ ਰਹੇ ਸਨ। ਫਾਟਕ ਪਾਸੇ ਦੀ ਕੋਈ ਕਿਰਨ ਉਹਨਾਂ ਦੇ ਅੰਤਰ ਹਨੇਰੇ ਨੂੰ ਲਿਸ਼ਕਾ ਨ ਸਕੀ। ਹਉਮੈ ਦੇ ਮਹਾਂ ਜਾਲ ਦਾ ਸ਼ਿਕੰਜਾ ਉਹਨਾਂ ਤੇ ਪੂਰੀ ਤਰਾਂ ਕਸਿਆ ਜਾ ਚੁਕਾ ਸੀ।

ਸਤਿਗੁਰੂ ਜੀ ਝਟਕੇ ਨਾਲ ਘੋੜੀ ਤੋਂ ਉਤਰੇ ਤੇ ਸੰਤਾਂ ਦੇ ਚਰਨਾਂ ਕੋਲ ਜਾ ਖਲੋਤੇ। ਸੰਗਤ ਉਠ ਕੇ ਖਲੋ ਗਈ। ਪਰ ਸੰਤ ਅਡੋਲ ਰੁਖ ਦੀ ਤਰ੍ਹਾਂ ਅਹਿੱਲ-ਕਲਪ ਬ੍ਰਿਸ਼ ਦੀ ਛਾਵੇਂ ਬੈਠੇ ਰਹੇ। ਸਤਿਗੁਰੂ ਜੀ ਨੇ ਝੁਕ ਕੇ ਪੂਰੀ ਨਿਮਰਤਾ ਨਾਲ ਚਰਨਾਂ ਨੂੰ ਹਥ ਲਾਇਆ। ਤੇ ਉਹ ਮਹਾਨ ਪੁਰਸ਼ ਬਾਬਾ ਸੰਮਾ ਸਿੰਘ ਜੀ-ਜੋ ਗੁਰੂ ਹੋਣ ਦੇ ਸੁਪਨੇ ਲੈ ਰਹੇ ਸਨ- ਨੂੰ ਪੂਰਨ ਸੰਤ ਬਣਾ ਦਿਤਾ। ਅਤੇ ਹਉਮੈ ਦਾ ਕੰਡਾ ਜੋ ਚੋਭ ਦੀ ਤਰਾਂ ਸੰਤਾਂ ਨੂੰ ਇਕ ਨਵੇਕਲੇ ਰਾਹ ਤੇ ਪਾ ਕੇ ਉਜਾੜ ਜੰਗਲਾਂ ਵਿਚ ਭਟਕਣ ਲਈ ਮਜਬੂਰ ਕਰ ਰਿਹਾ ਸੀ, ਤੇ ਸੰਗਤ ਨਾਲੋਂ ਕਟ ਦੇਣਾ ਚਾਹੁੰਦਾ ਸੀ, ਕਢ ਕੇ ਸਤਿਗੁਰੂ ਜੀ ਨੇ ਆਪਨੂੰ ਨਿਰਬਲ ਨਿਰਮਲ ਤੇ ਉਜਲ ਧਾਰਾ ਦੇ ਸ੍ਰੋਤ ਵਿਚ ਪਲਟ ਕੇ ਗੁਰਮੁਖ ਨੂੰ ਗਾਡੀ ਰਾਹ ਤੇ ਚਲਾ ਦਿਤਾ। ਅਤੇ ਕਮੀਨੀਆਂ ਰਿਧੀਆਂ ਸਿਧੀਆਂ ਜੋ ਸੰਤਾਂ ਨੂੰ ਸਤਿਗੁਰੂ ਤੋਂ ਬੇਮੁਖ ਕਰ ਰਹੀਆਂ ਸਨ-ਇਉਂ ਨਸ ਗਈਆਂ ਜਿਵੇਂ ਦੇਵ ਦਰਸ਼ਨ ਤੋਂ ਭੂਤ ਪ੍ਰੇਤ ਦੌੜ ਜਾਂਦੇ ਨੇ।

ਕਿਸੇ ਮਹਾਂਪੁਰਸ਼ ਨੇ ਠੀਕ ਹੀ ਤਾਂ ਕਿਹਾ ਹੈ-ਸਤਿਗੁਰੂ ਰਾਮ ਸਿੰਘ ਜੀ ਨੇ ਜਿਥੇ ਸੂਰਬੀਰ ਤੇ ਸਿਰਲਥ ਸੂਰਮੇ ਪੈਦਾ ਕੀਤੇ, ਓਥੇ ਸੰਤ ਸਰੂਪ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਮਹਾਰਾਜ ਨੇ ਪੂਰਨ ਸੰਤ ਪੈਦਾ ਕੀਤੇ। ■

## ਹਰਿ ਜੂ ਹਰਿਮੰਦਰ ਆਵਹਿੰਗੇ

✍ ਡਾ. ਹਰਿਭਜਨ ਸਿੰਘ

ਪ੍ਰਭ ਜੀ ਤੁਰ ਗਿਆਂ ਨੂੰ ਲੰਮਾ ਕਾਲ ਵਿਹਾਇਆ
ਮੁੜ ਆਵਣ ਦਾ ਕਿਉਂ ਵੇਲਾ ਅਜੇ ਨ ਆਇਆ
ਹੈ ਚਾਤ੍ਰਕ ਸ੍ਵਾਂਤੀ ਲਈ ਤਿਰਹਾਇਆ
ਪ੍ਰਭ ਜੀ ਕਦ ਆ ਕੇ ਸਾਡੀ ਦਰਸ਼ਨ-ਪਿਆਸ ਬੁਝਾਵਹਿੰਗੇ

ਪ੍ਰਭ ਜੀ ਕਰੜਾ ਹੈ ਬਿਰਹੋਂ-ਚੋਟ ਨੂੰ ਜਰਨਾ
ਬਿਰਹੋਂ ਤੋਂ ਕਿਤੇ ਸੁਖਾਲਾ ਪ੍ਰਭ ਜੀ ਮਰਨਾ
ਤੇਰੇ ਬਿਨ ਜੀ ਕੇ ਮਸਤਾਨੇ ਕੀ ਕਰਨਾ
ਇਸ ਮਸਤਾਨੇ ਨੂੰ ਕਦੋਂ ਪਿਤਾ ਆਪਣੇ ਗਲ ਲਾਵਹਿੰਗੇ

ਤੇਰੇ ਬਿਨ ਸਤਿਗੁਰ ਜਾਪ ਤਿਰਾ ਨਿਤ ਜਪੀਏ
ਇਹ ਵਿਛੜਣ ਹੈ ਸੰਤਾਪ ਇਦ੍ਹੇ ਵਿਚ ਤਪੀਏ
ਸ੍ਰਾਪ ਵਿਛੋੜਾ ਲਗਦੇ ਅਤੇ ਕਲਪੀਏ
ਇਸ ਪਾਪ-ਸ੍ਰਾਪ ਤੋਂ ਆਖਰ ਸਾਨੂੰ ਕਦੋਂ ਛੁਡਾਵਹਿੰਗੇ

ਜਿਸ ਦੇਸ ਬਦਰ ਕੀਤਾ ਉਹ ਮਰੇ ਬਿਦੇਸੀ
ਤੇਰੇ ਬਿਨ ਸਤਿਗੁਰ ਦੇਸ ਅਸੀਂ ਪਰਦੇਸੀ
ਦੁਖੀਆਂ ਦੀ ਹਾਲਤ ਕਰੋ ਨ ਇਉਂ ਅਨਦੇਖੀ
ਕਦ ਜਗਤ ਜਲੰਦਾ ਮਹਾਂ ਅਗਨ ਵਿਚ ਸ਼ਾਂਤ ਕਰਵਾਹਿੰਗੇ

ਦੁਖੀਆ ਤੇਰੇ ਬਿਨ ਦੇਸ ਤੇਰਾ ਪੰਜਾਬੀ
ਦਿਨ ਦੀਵ੍ਹੀਂ ਡਾਕੇ ਲੁਟਮਾਰ ਬਰਬਾਦੀ
ਸਤਿਗੁਰ ਆਵੇ ਤੇ ਸੰਕਟ ਹਰੋ ਸ਼ਤਾਬੀ
ਮੁੜ ਕੌਣ ਤਿਰੇ ਬਿਨ
ਕਲਿਜੁਗ ਵਿਚ ਸਤਿਜੁਗ ਵਰਤਾਵਹਿੰਗੇ

ਤੇਰੇ ਬਿਨ ਭਾਵੇਂ ਭੈਣੀ ਵਿਚ ਕੋਈ ਭੈ ਨਹੀਂ
ਦਿਲ ਦੁਖਦਾ ਤਾਂ ਵੀ ਇਸ ਨਗਰੀ ਤੂੰ ਹੈ ਨਹੀਂ
ਜੈਕਾਰੇ ਹਨ ਪਰ ਸਚੀਂ ਮੁਚੀਂ ਦੀ ਜੈ ਨਹੀਂ
ਮੁੜ ਇਸ ਨਗਰੀ ਜੈ-ਜੋਤ ਪਵਿੱਤਰ ਕੌਣ ਜਲਾਵਹਿੰਗੇ

ਜਦ ਰਾਤ ਹਨੇਰੀ ਬੂਹੇ ਦਸਤਕ ਹੋਏ
ਇਉਂ ਜਾਪੇ ਸਤਿਗੁਰ ਆਏ ਬਾਹਰ ਖਲੋਏ
ਜੀ ਚਾਹੇ ਵੇਖਾਂ ਸਤਿਗੁਰ ਜਾ ਕੇ ਲੋਏ
ਕਦ ਮੇਰੇ ਸੁਪਨੇ ਸੱਚੇ ਤੇ ਪਰਤਖ ਹੋ ਜਾਵਹਿੰਗੇ

ਹੈ ਆਸ ਸਤਿਗੁਰੂ ਓੜਕ ਨੂੰ ਆ ਜਾਣਾ
ਵਿਸ਼ਵਾਸ ਕਿ ਸਾਨੂੰ ਹਰਗਿਜ਼ ਨਹੀਂ ਭੁਲਾਉਣਾ
ਇਹ ਦਰਦ ਵਿਛੋੜਾ ਦੋ ਦਿਨ ਹੋਰ ਪਰਾਹੁਣਾ
ਫਿਰ ਜੋਗ ਔਰ ਸੰਜੋਗ ਮਿਲਹਿੰਗੇ ਰਾਸ ਰਚਾਵਹਿੰਗੇ

# ਗੁਰੂ ਹਰੀ ਸਿੰਘ ਜੀ ਦਾ ਨਿਤ-ਕਰਮ

✍ ਪ੍ਰੀਤਮ ਸਿੰਘ ਕਵੀ

ਇਕੋ ਸਮੇਂ ਵਿਚ ਵਖ ਵਖ ਧਰਮਾਂ ਦੇ ਅਨੇਕਾਂ ਗੁਰੂ ਅਥਵਾ ਧਰਮਾਚਾਰਯ ਵੇਖੇ ਜਾ ਸਕਦੇ ਹਨ। ਪਰ ਗੁਰੂ ਨਾਨਕ ਪ੍ਰੰਪਰਾ ਦੇ ਵਾਰਸਾਂ ਨੂੰ ਤਾਂ ਪਹਿਲੇ ਗੁਰੂਆਂ ਦੀ ਜੀਵਨ-ਮਰਯਾਦਾ ਤੋਂ ਹੀ ਜਾਂਚਿਆਂ ਪਰਖਿਆ ਜਾ ਸਕਦਾ ਹੈ। ਭਾਵੇਂ ਸਤਿਗੁਰੂ ਸਾਡੀ ਜਾਂਚ ਪਰਖ ਤੋਂ ਬਹੁਤ ਉਚੇਰਾ ਹੁੰਦਾ ਹੈ ਤੇ ! **ਪਿਤਾ ਕਾ ਜਨਮ ਕਿ ਜਾਨੈ ਪੂਤ** ਵਾਂਗ ਸਾਡਾ ਅਧਿਕਾਰ ਹੀ ਏਹ ਨਹੀਂ ਹੁੰਦਾ ਕਿ ਅਸੀਂ ਸਤਿਗੁਰੂ ਮਹਾਨ ਦੀ ਪਰਖ ਕਰੀਏ ਜਾਂ ਇਸ ਨੂੰ ਘਸਵਟੀ ਲਾਈਏ, ਪਰ ਕਈ ਵਾਰ ਸਾਡਾ ਸ਼ੰਕਾਲੂ ਮਨ ਐਸੀ ਟੋਹਾ ਟਾਹੀ ਬਿਨਾ ਰਹਿੰਦਾ ਨਹੀਂ।

ਮੈਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਦਿਨਚਰਯਾ ਪੇਸ਼ ਕਰਦਾ ਹਾਂ ਤਾ ਕਿ ਸ੍ਰੀ ਜੀ ਦੀ ਸ਼ਖਸੀਅਤ ਉਭਾਰਨ ਵਾਲਾ ਉਹ ਸਾਰਾ ਕਾਰਜ ਕਰਮ ਅਖਾਂ ਅਗੇ ਆ ਜਾਇ ਜਿਸ ਦੀ ਗੋਂਦ ਵਿਚ ਆਪ ਮਿਠੇ ਪ੍ਰਭਾਵ ਨਾਲ ਹੌਲੀ ਹੌਲੀ, ਉਸ ਸਿਖੀ ਵਿਚ ਪੂਰੀ ਤਰਾਂ ਪੂਜੇ ਸਤਿਕਾਰੇ ਜਾਣ ਲਗ ਪਏ, ਜਿਸ ਨੂੰ ਅੰਗਰੇਜ਼ ਦੇ ਜ਼ੁਲਮੋ ਤਸ਼ਦਦ ਨੇ ਸਦਾ ਲਈ ਤਬਾਹ ਕਰ ਦੇਣ ਦੀ ਠਾਣੀ ਹੋਈ ਸੀ।

ਸ੍ਰੀ ਸਤਿਗੁਰੂ ਜੀ ਰੋਜ਼ਾਨਾ ੨ ਵਜੇ ਅੰਮ੍ਰਿਤ ਵੇਲੇ ਅਪਣੀ ਸੁਖ-ਸੇਜਾ ਦਾ ਤਿਆਗ ਕਰਦੇ। ਆਪ ਜੀ ਦਾ ਨਿਵਾਸ ਪਹਿਲਾਂ ਵੀ ਆਮ ਕਰਕੇ ਉਹੋ ਚੁਬਾਰਾ ਰਿਹਾ ਜੋ ਅਜ "ਗਦੀ ਸਾਹਿਬ ਵਾਲਾ ਚੁਬਾਰਾ" ਨਾਮ ਨਾਲ ਪ੍ਰਸਿਧ ਹੈ, ਪਰ ਬੁਢਾਪੇ ਦੇ ਅੰਤਮ ਚਰਨ ਵਿਚ ਤਾਂ ਆਪ ਦਾ ਇਹ ਅਨਿਖੜਵਾਂ ਅੰਗ ਹੋ ਗਿਆ। ਏਥੇ ਆਪ ਜੀ ਦੇ ਹਜ਼ੂਰੀਏ ਭਾਈ ਰਾਗਾ ਸਿੰਘ ਜੀ (ਪਿੰਡ ਬਗੁਲੀ ਜਿਲਾ ਲੁਧਿਆਣਾ) ਆਪ ਜੀ ਦੀ ਸੇਵਾ ਟਹਿਲ ਵਾਸਤੇ ਸਦਾ ਨਾਲ ਰਹਿੰਦੇ। ਬਿਰਾਜ ਉਠਣ ਤੋਂ ਬਾਦ ਆਪ ਜੀ ਰਾਗਾ ਸਿੰਘ ਹੁਰਾਂ ਨੂੰ ਨਾਲ ਲੈ ਜੰਗਲ ਜਾਂਦੇ। ਰਾਗਾ ਸਿੰਘ ਜੀ ਦੋ ਜਲ ਦੇ ਗੜਵੇ ਭਰ ਕੇ ਨਾਲ ਨਾਲ ਚਲਦੇ-ਇਕ ਅਪਣੀ ਵਰਤੋਂ ਲਈ ਦੂਜਾ ਗੁਰੂ ਹਰੀ ਸਿੰਘ ਜੀ ਵਾਸਤੇ। ਜੰਗਲ ਜਾ ਕੇ ਇਕ ਵਾਰ ਤਾਂ ਬਾਹਰ ਰੇਤ ਨਾਲ ਹਥ ਪੰਜ ਵਾਰ ਮਾਂਜਦੇ-ਦੂਜੀ ਵਾਰ ਡੇਰੇ ਆ ਕੇ ਏਨੀ ਵਾਰ ਹੀ ਹਥ ਸੁਕਮਾਂਜ ਕਰਦੇ। ਕੁਰਲਾ ਕਰਕੇ ਦਾਤਨ ਕਰਦੇ। ਜਿੰਨੀ ਵਾਰ ਦਾਤਨ ਮੂੰਹੋਂ ਬਾਹਰ ਕਰਦੇ ਓਨੀ ਵਾਰ ਹੀ ਧੋਕੇ ਮੂੰਹ ਵਿਚ ਪਾਂਦੇ।

ਫੇਰ ਇਸ਼ਨਾਨ ਵੀ ਏਸੇ ਚੁਬਾਰੇ ਉਤੇ ਹੀ ਹੁੰਦਾ ਜਲ ਪਹਿਲਾਂ ਭਰ ਕੇ ਰਖ ਲਿਆ ਜਾਂਦਾ ਜਾਂ ਸਮੇਂ ਅਨੁਸਾਰ ਓਸੇ ਵਕਤ ਵੀ ਮੰਗਵਾ ਕੇ ਇਸ਼ਨਾਨ ਕਰ ਲਿਆ ਜਾਂਦਾ। ਹਰ ਇਸ਼ਨਾਨ ਨਾਲ ਨਵੇਂ ਬਸਤਰ ਪਾਏ ਜਾਂਦੇ ਜੋ ਆਮ ਕਰਕੇ ਸ਼ੁਧ ਖਦਰ ਦੇ ਹੀ ਹੁੰਦੇ। ਮਰਯਾਦਾ ਅਨੁਸਾਰ ਕਛਹਿਰੇ ਦਾ ਇਕ ਪਾਉਂਚਾ ਲਾਹ ਕੇ ਦੂਜਾ ਪਾਇਆ ਜਾਂਦਾ ਤੇ ਫੇਰ ਦੂਜੇ ਚਰਨ ਵਿਚੋਂ ਪਾਉਂਚਾ ਉਤਾਰਿਆ ਜਾਂਦਾ। ਮਨੋਰਥ ਏਹ ਕਿ ਕਿਸੇ ਸਮੇਂ, ਇਕ ਪਲ ਲਈ ਕਛਹਿਰੇ ਤੋਂ ਬਿਨਾ ਨਾ ਰਹੇ।

ਅਸ਼ਨਾਨ ਕਰ ਚੁਕਣ ਤੋਂ ਬਾਦ ਆਪ ਜੀ ਤਾਂ ਏਸ ਚੁਬਾਰੇ ਦੇ ਅੰਦਰਵਾਰ ਆਸਣ ਵਿਛਾਕੇ ਭਜਨ ਕਰਨ ਲਈ ਬੈਠ ਜਾਂਦੇ। ਬਾਹਰ, ਵਰਾਂਡੇ ਵਿਚ ਆਸਾ ਦੀ ਵਾਰ ਦਾ ਕੀਰਤਨ ਆਰੰਭ ਹੋ ਜਾਂਦਾ। ਜੀਵਨ ਦੇ ਆਖਰੀ ਦੋ ਦਹਾਕਿਆਂ ਵਿਚ ਤਾਂ ਆਸਾ ਦੀ ਵਾਰ ਲਾਉਣ ਵਾਲੀ ਟੀਮ ਵੀ ਇਹ ਸੀ: ਮਹੰਤ ਗੁਰਦਿਤ ਸਿੰਘ ਜੀ (ਪਿੰਡ ਮੋਰੋਂ ਜਿ:ਜਲੰਧਰ) ਤੰਬੂਰਾ ਵਜਾ ਕੇ ਗਾਉਂਦੇ। ਮਾਈ ਹੁਕਮੀ ਜੀ (ਪਿੰਡ ਵਰਿਆਂਹ ਜਿਲਾ ਅੰਮ੍ਰਿਤਸਰ) ਮਾਈ

ਗੁਰਦੇਈ ਜੀ (ਖੰਨਾ, ਲੁਧਿਆਣਾ) ਕੀਰਤਨ ਵਿਚ ਸਾਥ ਦਿੰਦੇ। ਇਹ ਦੋਵੇਂ ਮਾਈਆਂ ਸਿਰ ਤੇ ਜੂੜਾ ਕਰ ਦਸਤਾਰ ਸਜਾਂਦੀਆਂ। ਇਸ ਕੀਰਤਨੀ ਜਥੇ ਵਿਚ ਢੋਲਕੀ ਸੰਤ ਵਜ਼ੀਰ ਸਿੰਘ ਜੀ (ਜਿਨ੍ਹਾਂ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ, ਮਹਾਰਾਜ ਨਿਹਾਲ ਸਿੰਘ ਜੀ ਅਤੇ ਮਹਾਰਾਜ ਗੁਰਦਿਆਲ ਸਿੰਘ ਜੀ ਨੂੰ ਬਚਪਨ ਵਿਚ ਖਿਡਾਇਆ ਹੈ।) ਵਜਾਇਆ ਕਰਦੇ। ਸੂਰਜ ਦੇ ਚੜ੍ਹਾਅ ਨਾਲ ਵਾਰ ਦਾ ਭੋਗ ਪੈ ਜਾਂਦਾ ਤੇ ਏਸ ਸਮੇਂ ਤਕ ਸ੍ਰੀ ਗੁਰੂ ਹਰੀ ਸਿੰਘ ਜੀ ਚੰਡੀ ਦੀ ਵਾਰ ਦਾ ਪਾਠ ਆਪਣੀ ਲਿਖਤੀ ਪੋਥੀ ਤੋਂ ਕਰ ਲੈਂਦੇ।

ਦੀਵਾਨ ਤੋਂ ਫ਼ਾਰਗ ਹੋ ਸਤਿਗੁਰੂ ਜੀ ਬਾਦਾਮਾਂ ਦੀ, (ਤਦ ਤਕ ਤਿਆਰ ਕਰ ਲਈ ਗਈ) ਸਰਦਾਈ ਛਕਦੇ। ਇਸ ਮੌਕੇ ਜਲ-ਪਾਣੀ ਆਦਿ ਦੀ ਸੇਵਾ ਅੰਮ੍ਰਿਤਸਰੀਏ ਮਹੰਤ ਹਜ਼ਾਰਾ ਸਿੰਘ ਜੀ ਪ੍ਰੇਮ ਪੂਰਵਕ ਕਰਦੇ। ਸਰੀਰ ਬਿਰਧ ਹੋ ਜਾਣ ਕਾਰਨ ਸੱਚੇ ਪਾਤਸ਼ਾਹ ਅਪਣੇ ਹਥ ਵਿਚ ਇਕ ਚਾਂਦੀ ਦੀ ਮੁਠ ਵਾਲੀ ਬੈਂਤ ਦੀ ਸੋਟੀ ਆਮ ਤੁਰਨ ਫਿਰਨ ਲਈ ਵਰਤਿਆ ਕਰਦੇ। ਸਰਦਾਈ ਉਪਰੰਤ ਚੁਬਾਰਿਓਂ ਉਤਰ ਕੇ ਇਕ ਵਾਰ ਸਾਰੇ ਪ੍ਰਬੰਧ ਵਲ ਝਾਤੀ ਮਾਰੀ ਜਾਂਦੀ। ਘੋੜਿਆਂ ਦੇ ਤਬੇਲੇ ਅਤੇ ਗਊਆਂ ਮੱਝਾਂ ਦੇ ਵਾੜੇ ਵਲ ਫੇਰਾ ਵਜਦਾ। ਪਸ਼ੂਆਂ ਦੇ ਸੇਵਾਦਾਰ ਤਦ ਤਕ ਤਿਆਰ ਹੋ ਕੇ ਅਪਣੇ ਅਪਣੇ ਪਸ਼ੂਆਂ ਦੇ ਪਾਸ ਖਲੋ ਜਾਂਦੇ। ਸਤਿਗੁਰੂ ਜੀ ਸਮੇਂ ਅਨੁਕੂਲ ਬਚਨ ਕਰਦੇ ਕਰਾਂਦੇ, ਤੂੜੀ ਪੱਠੇ ਦੀ ਗਲਤ ਵਰਤੋਂ ਲਈ ਤਾੜਦੇ, ਸਹੀ ਵਰਤੋਂ ਲਈ ਜਾਚ ਦਸਦੇ, ਸੰਜਮ ਨਾਲ ਚਲਣ ਦੀ ਸਿਖਿਆ ਦਿੰਦੇ। ਨਵੇਂ ਤਬੇਲੇ ਦਾ ਜੋ ਰਾਮਸਰ ਵਲ ਨੂੰ ਦਰਵਾਜਾ ਹੈ ਇਸ ਦੀ ਚਾਬੀ ਤਾਂ ਪੁਲਿਸ ਵਾਲਿਆਂ ਕੋਲ ਰਹਿੰਦੀ, ਸੋ ਵਾਪਸੀ ਤਬੇਲੇ ਵਾਲੀ ਡਿਉੜੀ ਥਾਣੀ ਹੀ ਹੁੰਦੀ।

ਤਬੇਲਿਆਂ ਦਾ ਚਕਰ ਮਾਰ, ਕਿਸੇ ਹੋਰ ਨਵੇਂ ਆਏ ਦੀ ਗਲਬਾਤ ਸੁਣ ਜਾਂ ਕਿਸੇ ਲੋੜਵੰਦ ਲਈ ਜ਼ਰੂਰੀ ਹੁਕਮ ਜਾਰੀ ਕਰ ਕੇ, ਸ੍ਰੀ ਸਤਿਗੁਰੂ ਜੀ ਭਾਈ ਰਾਗਾ ਸਿੰਘ ਜੀ ਨੂੰ ਨਾਲ ਲੈਕੇ ਜੰਗਲ ਪਾਣੀ ਜਾਂਦੇ। ਭਾਈ ਸਾਹਿਬ ਦੇ ਹਥੀਂ ਲੋਹੇ ਦੇ ਦੋ ਵਡੇ ਗੜਵੇ ਜਲ ਦੇ ਫੜੇ ਹੁੰਦੇ। ਅਤੇ ਸਤਿਗੁਰੂ ਜੀ ਮਾਲਾ ਫੇਰਦੇ ਚਲ ਪੈਂਦੇ। ਕਈ ਵਾਰ ਪੁਲਸੀਏ ਵੀ ਦੂਰ ਦੂਰ ਰਹਿ ਆਪ ਦਾ ਪਿਛਾ ਕਰਦੇ। ਪਰ ਬਾਹਲਾ ਨਜ਼ਦੀਕ ਜਾਣ ਦੀ ਜੁਰਅਤ ਨਾ ਹੁੰਦੀ।

ਇੰਜ ਬਾਹਰ ਗਿਆਂ ਘੰਟਾ ਦੋ ਘੰਟੇ ਕਿਸੇ ਰੁਖ ਬਿਰਖ ਦੀ ਓਟ ਵਿਚ ਬੈਠ ਕੁਛ ਸਮਾਂ ਸਤਿਗੁਰੂ ਜੀ ਭਜਨ ਕਰਦੇ। ਦੋ ਵਖ ਵਖ ਰੁਖਾਂ ਥਲੇ ਸਤਿਗੁਰੂ ਜੀ ਅਤੇ ਰਾਗਾ ਸਿੰਘ ਜੀ ਬੈਠਦੇ। ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਨਾਲ ਏਕਾਗਰ ਹੋ ਨਵੀਂ ਪਰੇਰਣਾ ਨਾਲ ਆਪ ਫਿਰ ਉਠਦੇ।

ਕਰੀਬ ੧੦ ਵਜੇ ਬਾਹਰੋਂ ਘਰ ਨੂੰ ਪਰਤਿਆ ਜਾਂਦਾ। ਤਦ ਤਕ ਨੂੰ ਚੁਬਾਰਾ ਸੰਬਰ ਬੁਹਾਰ ਕੇ ਸੁਥਰਾ ਕਰ ਲਿਆ ਜਾਂਦਾ। ਭਾਵੇਂ ਮਾਈ ਹੁਕਮੀ ਤੇ ਮਾਈ ਗੁਰਦੇਈ ਹਰ ਤਰਾਂ ਸਫਾਈ ਵਗੈਰਾ ਦਾ ਧਿਆਨ ਰਖਦੀਆਂ ਪਰ ਸ੍ਰੀ ਮਾਤਾ ਜੀਉਣ ਕੌਰ ਜੀ ਆਪ ਵੀ ਹਰ ਪਰਕਾਰ ਦੀ ਸੁਖ ਸੁਵਿਧਾ ਦਾ ਧਿਆਨ ਰਖਦੇ। ਮੁੜ ਚੁਬਾਰੇ ਤੇ ਆ ਕੇ ਪੰਜ ਸ਼ਨਾਨਾ ਆਦਿ ਕਰਕੇ ਦੀਨ ਦਿਆਲ ਕੁਛ ਸਮਾਂ ਆਰਾਮ ਕਰਦੇ। ਅਧੇ ਪੌਣੇ ਘੰਟੇ ਬਾਦ ਫੇਰ ਪ੍ਰਬੰਧਕਾਂ ਪਾਸੋਂ ਸਾਰੇ ਕਾਰ ਵਿਹਾਰ ਦਾ ਪਤਾ ਮੰਗ ਲੈਂਦੇ। ਉਹਨੀਂ ਦਿਨੀਂ ਖਰੀਦੋ ਫ਼ਰੋਖਤ ਪਸ਼ੂ ਫਾਂਡੇ ਅਤੇ ਲੰਗਰ ਦੇ ਸਮਾਨ ਵਗੈਰਾ ਦੀ ਜ਼ਿਮੇਵਾਰੀ ਮਹੰਤ ਗੁਰਦਿਤ ਸਿੰਘ ਦੀ ਹੁੰਦੀ। ਅਤੇ ਸਰਕਾਰੀ ਕੰਮਾਂ ਲਈ ਮੁਖਤਾਰ ਆਮ ਮਹੰਤ ਸੇਵਾ ਸਿੰਘ ਜੀ ਕਲਾਲ ਮਾਜਰੇ ਵਾਲੇ (ਬਹੁਤੀ ਰਿਹਾਇਸ਼ ਉਟਾਲਾਂ ਜ਼ਿਲਾ ਲੁਧਿਆਣਾ) ਮੁਕਰਰ ਸਨ। ਸੋ ਇਨ੍ਹਾਂ ਦੋਹਾਂ ਤੋਂ ਚੁਫੇਰੇ ਦਾ ਪਤਾ ਲੈ ਦੇ ਦੇਂਦੇ। ਬਾਦ ਵਿਚ ਕੁਛ ਸਮਾਂ ਬਿਰਾਜ ਲਿਆ ਜਾਂਦਾ।

ਸਰਦੀਆਂ ਵਿਚ ੧-੨ ਵਜੇ, ਪਰ ਗਰਮੀਆਂ ਵਿਚ ਕਰੀਬ ੪ ਵਜੇ ਅਠਪਹਿਰੀਏ ਸਿੰਘਾਂ ਦਾ ਲੰਗਰ ਤਿਆਰ ਹੁੰਦਾ। ਸਤਿਗੁਰੂ ਜੀ ਅਠ ਪਹਿਰਾ ਲੰਗਰ ਹੀ ਛਕਦੇ। ਸੋ ਆਪ ਜੀ ਵਡੇ ਲੰਗਰ ਵਾਲੀ ਖੂਹੀ ਤੇ ਜਾ ਕੇ ਦੁਬਾਰਾ ਇਸ਼ਨਾਨ ਆਦਿਕ ਕਰਕੇ ਏਥੇ ਹੀ ਨਜ਼ਦੀਕ ਬੈਠਣ ਲਈ ਤਿਆਰ ਕੀਤੇ ਗਏ, ਥੜੇ ਉਪਰ ਆਸਣ ਵਿਛਾ ਕੇ ਪ੍ਰਸ਼ਾਦ ਛਕਦੇ। ਲੰਗਰ ਦਾ ਦਾਲਾ ਪ੍ਰਸ਼ਾਦ ਹੀ ਆਪ ਛਕਦੇ। ਸੁਆਦ ਕੀ ਹੁੰਦਾ ਹੈ, ਸਤਿਗੁਰੂ ਜੀ ਦੀ ਸਾਰੀ ਉਮਰ ਇਸ ਸੋਚ ਤੋਂ ਪਰੇ ਰਹੀ। ਏਸ ਸਮੇਂ ਲੰਗਰ ਆਪ ਨੂੰ ਆਮ ਕਰਕੇ ਸੰਤ ਹਰਨਾਮ ਸਿੰਘ ਜੀ ਛੂਤੀਏ ਛਕਾਂਦੇ।

ਬਾਬਾ ਨਰੈਣ ਸਿੰਘ ਜੀ ਰੋਡਿਆਂ ਵਾਲੇ ਸਦਾ ਹੀ ਇਸ ਕੋਸ਼ਿਸ਼ ਵਿਚ ਰਹਿੰਦੇ ਕਿ ਸਤਿਗੁਰੂ ਜੀ ਦੇ ਪ੍ਰਸ਼ਾਦ ਵਾਲੀ ਥਾਲੀ ਵਿਚ ਹੀ ਆਪ ਲੰਗਰ ਛਕਣ।

ਉਹਨੀਂ ਦਿਨੀ ਵਿਦੇਸ਼ਾਂ ਨੂੰ ਚਾਵਲ ਜਾਣ ਤੇ ਕੋਈ ਪਾਬੰਦੀ ਨਹੀਂ ਸੀ ਇਸ ਲਈ ਵਿਦੇਸ਼ਾਂ 'ਚੋਂ ਆਏ ਸਿਖ ਤੇ ਸਿਖਣੀਆਂ ਦੀ ਇਹ ਜ਼ਬਰਦਸਤ ਲਗਨ ਹੁੰਦੀ ਕਿ ਉਹ ਗੁਰੂ ਕੇ ਲੰਗਰੋਂ ਤੇ ਖਾਸ ਕਰ ਸਤਿਗੁਰੂ ਜੀ ਦੀ ਵਰਤੋਂ ਵਿਚ ਆਏ ਚਾਵਲਾਂ ਵਿਚੋਂ, ਸਤਿਕਾਰ ਵਜੋਂ ਆਪਣੇ ਨਾਲ ਪਰਦੇਸਾਂ ਨੂੰ ਖੜ੍ਹ ਸਕਣ।

ਪ੍ਰਸ਼ਾਦ ਉਪਰੰਤ ਸਤਿਗੁਰੂ ਹਰੀ ਸਿੰਘ ਜੀ ਫੇਰ ਚੁਬਾਰੇ ਨੂੰ ਜਾ ਭਾਗ ਲਾਂਦੇ ਅਤੇ ਇਕ ਘੰਟੇ ਕੁ ਦਾ ਸਮਾਂ

ਆਰਾਮ ਕਰਦੇ। ਨੀਂਦ ਵੀ ਆ ਜਾਂਦੀ, ਜਾਂ ਮੌਜ ਨਾਲ ਬਿਰਾਜੇ ਰਹਿੰਦੇ। ਉਪਰੰਤ ਪੰਜ ਸ਼ਨਾਨਾ ਕਰਕੇ ਕਥਾ ਵਿਚ ਸ਼ਾਮਲ ਹੋ ਜਾਂਦੇ। ਕਥਾ ਚੁਬਾਰੇ ਦੇ ਬਰਾਂਡੇ ਵਿਚ ਸੰਤ ਨਰੈਣ ਸਿੰਘ ਜੀ ਰੋਡਿਆਂ ਵਾਲੇ ਕੀਤਾ ਕਰਦੇ। ਰੋਡਿਆਂ ਵਾਲੇ ਸੰਤਾਂ ਦਾ ਸਤਿਗੁਰੂ ਜੀ ਦੇ ਚਰਨਾਂ ਨਾਲ ਬੜਾ ਹੀ ਸਨੇਹ ਸੀ। ਕਥਾ ਕਰਦਿਆਂ ਆਪ ਦੀ ਲਿਵ ਇੰਜ ਲਗੀ ਹੁੰਦੀ ਜਿਵੇਂ ਸਾਖਿਆਤ ਭਗਵਾਨ ਦੇ ਸਾਹਵੇਂ ਉਹਦਾ ਭਗਤ ਉਪਾਸ਼ਨਾ ਕਰ ਰਿਹਾ ਹੋਵੇ। ਚਲਦੀ ਕਥਾ ਵਿਚ ਸਾਧ ਸੰਗਤ ਆਈ ਜਾਂਦੀ ਤੇ ਲੰਗਰ ਵਾਲੇ ਪਾਸੇ ਖੁਲੀ ਛਤ ਉਪਰ ਬੈਠੀ ਜਾਂਦੀ।

ਕਥਾ ਤੋਂ ਬਾਦ ਭਾਈ ਸੰਤੋਖ ਸਿੰਘ ਜੀ (ਜਿਨਾਂ ਦੀ ਹਥ ਲਿਖਤ ਪੁਸਤਕ ਸਤਿਗੁਰੂ ਬਿਲਾਸ, ਦੀ ਕਥਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਸੁਣਿਆਂ ਕਰਦੇ ਸਨ) ਤੋਂ ਉਨ੍ਹਾਂ ਦੇ ਲਿਖੇ ਪ੍ਰਸੰਗਾਂ ਨੂੰ ਸੁਣਨਾ।

ਸੂਰਜ ਡੁਬਣ ਦੇ ਨਾਲ ਹੀ ਮੌਕੇ ਤੇ, ਜੋ ਵੀ ਰਾਗੀ ਰਬਾਬੀ ਹਾਜ਼ਰ ਹੁੰਦਾ ਉਸ ਤੋਂ ਕੀਰਤਨ ਕਰਵਾਇਆ ਜਾਂਦਾ। ਆਪ ਜੀ ਭਜਨ ਕਰਦੇ ਰਸ ਮਗਨ ਹੋ ਸੁਣਦੇ। ਭਾਈ ਸੰਤ ਸਿੰਘ ਜੀ ਢਾਡੀ ਸਤਿਗੁਰੂ ਦਰਸ਼ਨਾਂ ਦੇ ਬੜੇ ਪਰੇਮੀ ਸੀ। ਆਪ ਢੇਸੀਆਂ ਜਿਲਾ ਜਲੰਧਰ ਤੋਂ ਮਹੀਨੇ ਵਿਚ ਕੁਛ ਦਿਨ ਜ਼ਰੂਰ ਹੀ ਭੈਣੀ ਸਾਹਿਬ ਆਉਂਦੇ ਅਤੇ ਪੁਰਾਣੇ ਜੋਧਿਆਂ ਦੀਆਂ ਵਾਰਾਂ ਸੁਣਾਂਦੇ। ਸਤਿਗੁਰੂ ਜੀ ਇਨਾਂ ਤੋਂ ਜੋਸ਼ ਭਰੀਆਂ, ਸੂਰਮਿਆਂ ਦੀਆਂ ਵਾਰਾਂ ਸੁਣ ਕੇ ਬਹੁਤ ਸੰਤੁਸ਼ਟ ਹੁੰਦੇ। ਢਾਡੀਆਂ ਨੂੰ ਆਪ ਦੌਰੇ ਨਾਲ ਵੀ ਰਖਦੇ ਤੇ ਰਾਗੀਆਂ ਦੇ ਕੀਰਤਨ ਤੋਂ ਪਹਿਲਾਂ ਇਨ੍ਹਾਂ ਨੂੰ ਵਕਤ ਮਿਲਦਾ।

ਰਾਤ ਨੂੰ ਹੱਲੇ ਦਾ ਦੀਵਾਨ ਲਗਦਾ। ਜੋਟੀਆਂ ਨਾਲ ਸ਼ਬਦ ਪੜੇ ਜਾਂਦੇ। ਢੋਲਕ ਛੈਣੇ ਭਿੰਨੀ ਭਿੰਨੀ ਲੈ ਵਿਚ ਵਜਦੇ। ਕੋਈ ਜਥੇਦਾਰ ਜਾਂ ਹੋਰ, ਖਲੋ ਕੇ ਸ਼ਬਦ ਨਾ ਪੜਦਾ। ਅਰਦਾਸ ਕਰਕੇ ਦੀਵਾਨ ਦੀ ਸਮਾਪਤੀ ਹੁੰਦੀ। ਸੰਗਤ ਆਪਣੇ ਡੇਰਿਆਂ ਨੂੰ ਚਲੀ ਜਾਂਦੀ ਪਰ ਸਤਿਗੁਰੂ ਜੀ ਭਜਨ-ਮਗਨ ਹੀ ਰਹਿੰਦੇ।

ਰਾਤ ਨੂੰ ਸਤਿਗੁਰੂ ਜੀ ਕੇਵਲ ਕਾੜ੍ਹਕੇ ਠੰਢਾ ਕੀਤਾ ਦੁਧ ਛਕਦੇ, ਜਾਂ ਕੁਛ ਫਲ-ਆਹਾਰ ਵੀ ਹੋ ਜਾਂਦਾ। ਬਾਦਾਮ, ਸੌਗੀ, ਪਿਸਤਾ, ਪਤਾਸੇ ਆਦਿ ਆਮ ਮਥਾ ਟਿਕਿਆ ਕਰਦੇ ਸਨ। ਸਤਿਗੁਰੂ ਜੀ ਦੀ ਵਰਤੋਂ ਜੋਗੇ ਰਖ ਬਾਕੀ ਦੇ ਘੋੜਿਆਂ ਵਾਲਿਆਂ, ਮਝਾਂ ਗਊਆਂ ਵਾਲਿਆਂ ਜਾਂ ਹੋਰ ਸੇਵਾਦਾਰਾਂ ਨੂੰ ਬੁਕ ਭਰ ਭਰ ਕੇ ਦਿਤੇ ਜਾਂਦੇ। ਬਾਬਾ ਵੀਰ ਸਿੰਘ ਜੀ ਚੁੰਨੀ ਮਛਲੀ ਵਾਲੇ, ਜਿਹੜੇ ਸਤਿਗੁਰੂ ਰਾਮ ਸਿੰਘ ਜੀ ਦੇ ਵੇਲੇ ਦੇ ਸਤਿਕਾਰੇ ਸਿਖ ਸਨ, ਕਦੇ ਕਦੇ ਮਹੀਨਾ ਮਹੀਨਾ ਭਰ ਭੈਣੀ ਸਾਹਿਬ ਆ ਟਿਕਦੇ ਅਤੇ ਉਨ੍ਹਾਂ ਨੂੰ ਸੁਕੇ ਮੇਵਿਆਂ ਦੇ ਬੁਕ ਸਾਧ ਸੰਗਤ ਵਿਚ ਵੰਡਣ ਦਾ ਬੜਾ ਅਨੰਦ ਆਉਂਦਾ।

੧੦ ਵਜੇ ਰਾਤ ਤਕ ਤਾਂ ਸਤਿਗੁਰੂ ਜੀ ਅਪਣੇ ਚੁਬਾਰੇ ਤੇ ਨਜ਼ਰ ਪੈਂਦੇ ਰਹਿੰਦੇ ਚਲਦੇ ਫਿਰਦੇ, ਫਿਰ ਅਜੇ ਹੀ ਨਿਸਚਲ ਸਮਾਧੀ ਲਾਂਦੇ ਕਿ ਜਿਵੇਂ ਦੁਨੀਆਂ ਨਾਲ ਉਨ੍ਹਾਂ ਦਾ ਸੰਬੰਧ ਕੋਈ ਨਹੀਂ ਹੁੰਦਾ। ਸ੍ਰੀ ਸਤਿਗੁਰੂ ਜੀ ਰੋਜ਼ਾਨਾ ੧੯ ਤੋਂ ੨੧ ਮਾਲਾ ਭਜਨ ਦੀਆਂ ਫੇਰਦੇ। ਅਤੇ ਭਗੌਤੀਆਂ ਦੀ ਮਾਲਾ ਇਸ ਤੋਂ ਵਖਰੀ ਹੁੰਦੀ। ਭਗੌਤੀਆਂ ਬਾਰੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਉਚੇਚਿਆਂ ਵਿਦੇਸ਼ ਚੋਂ ਲਿਖਕੇ ਭੇਜਿਆ ਸੀ।

ਸਤਿਗੁਰੂ ਰਾਮ ਸਿੰਘ ਜੀ ਦਾ ਪਿਆਰ-ਵਿਛੋੜਾ ਆਪ ਦੇ ਅੰਦਰ ਨਸੂਰੀ ਫੋੜੇ ਵਾਂਗ ਦੁਖਦਾ ਥਾਂ ਬਣਾਈ ਬੈਠਾ ਸੀ। ਧੌਣ ਨੀਵੀਂ, ਨਜ਼ਰ ਨੀਵੀਂ, ਮਨ ਨੀਵਾਂ, ਬਸ ਸਤਿਗੁਰੂ ਜੀ ਨੇ "ਨਾਨਕ ਨਾਮ ਗਰੀਬੀ ਪਾਈ" ਵਾਲੀ ਅਵਸਥਾ ਵਿਚ ਸਾਰੀ ਉਮਰ ਗੁਜ਼ਾਰੀ। ਉਂਜ ਤਾਂ ਆਪ ਹਰ ਦਰਸ਼ਨ ਯਾਚਕ ਨਾਲ ਲੋੜ ਜੋਗਾ ਬਚਨ ਕਰਦੇ, ਹਸਦੇ ਮੁਸਕਰਾਂਦੇ ਵੀ, ਪਰ ਓਨ੍ਹਾਂ ਦੇ ਅੰਦਰਲੀ ਬ੍ਰਿਹਾ-ਪੀੜਾ ਸਦਾ ਹੀ ਉਨ੍ਹਾਂ ਦੇ ਮੁਖ ਮਸਤਕ ਤੇ ਛਾਈ ਰਹਿੰਦੀ।

ਜਦੋਂ ਕਦੇ ਦੌਰਿਆਂ ਤੇ ਬਾਹਰ ਜਾਂਦੇ ਤਦ ਵੀ ਆਪਦਾ ਪਰੋਗਰਾਮ ਕੁਛ ਐਸਾ ਹੀ ਹੁੰਦਾ ਜੈਸਾ ਉਪਰ ਵਰਨਣ ਕਰ ਦਿਤਾ ਹੈ; ਫਰਕ ਏਨਾ ਕੁ ਪੈਂਦਾ ਕਿ ਡੇਰੇ ਦੀਆਂ ਜ਼ਿਮੇਵਾਰੀਆਂ ਦੀ ਥਾਂ ਓਦੋਂ ਪੰਥਕ ਜ਼ਿਮੇਵਾਰੀ ਅਤੇ, ਸੰਤਾਂ ਮਹੰਤਾਂ ਦੀਆਂ ਮਨਜ਼ਲਾਂ ਦੀਆਂ ਵਾਰਤਾਵਾਂ ਛਿੜ ਪੈਂਦੀਆਂ।

ਅਧਿਐਨ ਕੀਤਿਆਂ ਪਤਾ ਲਗੇਗਾ ਕਿ ਸਮੂਹ ਗੁਰੂ ਸਾਹਿਬਾਨ ਨੇ ਹੀ ਅੰਮ੍ਰਿਤ ਵੇਲੇ ਦਾ ਜਾਗਣਾ, ਸਕੇਸ਼ ਸ਼ਨਾਨ ਕਰਨਾ, ਨਾਮ ਜਪਣਾ, ਕੀਰਤਨ ਸੁਣਨਾ-ਕਰਨਾ ਆਪ ਵਧ ਤੋ ਵਧ ਕੀਤਾ ਹੈ ਤੇ ਗੁਰ ਸਿਖਾਂ ਨੂੰ ਏਸੇ ਦੀ ਪ੍ਰੇਰਨਾ ਦਿਤੀ ਹੈ।

ਅਜ ਜਦੋਂ ਅਸੀਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਕੁਲ ਪੋਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੋਜ਼ਾਨਾ ਨਿਤ ਕਰਮ ਵਲ ਝਾਤ ਮਾਰਦੇ ਹਾਂ ਤਾਂ ਨਾ ਕੋਈ ਅੰਮ੍ਰਿਤ ਵੇਲੇ ਦੇ ਜਾਗਣ ਵਿਚ ਕਸਰ ਦਿਸਦੀ ਹੈ ਤੇ ਨਾ ਹੀ ਭਜਨ ਬਾਣੀ ਦੇ। ਓਸੇ ਪਰਵਾਹ ਵਿਚ ਰਜ ਰਜ ਮੌਜਾਂ ਮਾਨਣ ਵਿਚ ਹੀ। ਅਜ ਵੀ ਗ੍ਰੰਥ ਸਾਹਿਬ ਦੀ ਉਹ ਤੁਕ ਸਾਰਥਕ ਹੈ:-

ਪੀਉ ਦਾਦੇ ਜੇ ਵਿਹਾ ਪੋਤਾ ਪਰਵਾਣ।

# ਹਰੀ ਅਵਤਾਰ

✍ ਦਲਬੀਰ ਸਿੰਘ ਤਰਸ

ਲੈ ਗਈ ਗੱਡ ਜੂਹਾਂ ਤੋਂ ਬਾਹਰ
ਸਿਖ ਸਭਿਅਤਾ ਦਾ ਇਹ ਚਾਨਣ
ਹਿੰਦ ਦੀ ਗੋਦ ਦਾ ਫ਼ਾਖਿਰ ਹੈ ਇਹ
ਮਟਕ ਰਹੀ ਸਰਕਾਰ
ਗੁਰੂ ਰਾਮ ਸਿੰਘ ਦੇ ਹੁਣ ਪਿਛੋਂ
ਕੌਣ ਸਹੇਗਾ ਸਾਡੀ ਮਾਰ

ਬਟਣ ਦਬਾ ਕੇ ਖੁਹਲੀਆਂ ਹੁੱਕਾਂ
ਲਾਲ ਬੜਾਛਾਂ ਵਾਲੇ ਕੁੱਤੇ
ਬਹੁਤੇ ਜਮ ਪਲ ਏਸ ਧਰਤ ਦੇ
ਕੌਣ ਓਪਰਾ ਗਲੀਆਂ ਜਾਣੇ
ਗਾਹਣ ਬਣਾਏ ਫਸਲਾਂ ਕੋਠੇ
ਜਾਬਰ ਲਾਏ ਹੰਸਾਂ ਦੇ ਪਿਛੇ
ਵੀਰ ਕੂਕੇ ਦਾ ਵਿਚ ਪੰਜਾਬੇ
ਹੋ ਰਿਹਾ ਕਿਵੇਂ ਸ਼ਿਕਾਰ

ਤੁੰਨ ਤੁੰਨ ਜੇਹਲਾਂ ਭੂਥੀਆਂ ਗਈਆਂ
ਕਾਲਖ ਵਰਗਾ ਕਾਰਣ ਇਸਦਾ
ਇਥੇ ਧਰਮ ਇਹਨਾਂ ਦਾ ਕੋਹੀਏ
ਇਥੇ ਰਹਿਤ ਇਹਨਾਂ ਦੀ ਲੁਟੀਏ
ਇਥੇ ਜ਼ਹਿਰ ਸੋਧ ਤੇ ਮਲੀਏ
ਦੇਖ ਲਵਾਂਗੇ ਕੀ ਕੁਝ ਕਰਦਾ
ਗੁਰ ਚੀਨੀ ਅਸਵਾਰ

ਕਦੋਂ ਨੇ ਨਿੰਵਦੇ ਰਾਮ ਦੁਲਾਰੇ
ਇਹ ਜੇਹਲਾਂ ਸਭ ਘਰ ਹਮਾਰੇ
ਲੱਖ ਤਸੀਹੇ ਦਿਸਣ ਨਜ਼ਾਰੇ
ਜੇਹਲਾਂ ਵਿਚ ਦਿਵਾਨ ਗੂੰਜਦੇ
ਬੰਨ੍ਹਣ ਰੰਗ ਗਲਾਸਾਂ ਵਾਲੇ
ਨੇੜ ਪਿੰਡ ਤੋਂ ਭੋਜਨ ਅਪੜੇ
ਇਸ ਨਾਲ ਖੁਸ਼ ਨਿਰਬਾਹ ਕਰ ਲੈਂਦੇ
ਇਹ ਸੀ ਸਚ ਧਰਮ ਤੇ ਟੇਕਾਂ
ਇਹ ਸੀ ਮਰਨਾ ਜੀਣਾ ਇਕੋ
ਇਹ ਸੀ ਪਰਮ ਅਨੰਦ ਪਵਿਤਰ
ਜਾਣ ਗਈ ਸਰਕਾਰ
ਇਹ ਹੈ ਅਜਬ ਕਟਾਰ
ਗੁਰੂ ਧਾਮ ਤੇ ਲਗਿਆ ਪਹਿਰਾ
ਟੋਪਾਂ ਵਾਲੇ ਕਰਨ ਪਰੇਟਾਂ
ਜੁੜ ਸਿੰਘਾਂ ਨੂੰ ਬਹਿਣ ਨਹੀਂ ਦੇਣਾ
ਦਿਲਬਰ ਨੂੰ ਦੁਖ ਕਹਿਣ ਨਹੀਂ ਦੇਣਾ
ਐਨਾ ਤਾਣ ਵਿਚ ਸੀ ਕੂਕਾ
ਐਨੇ ਜ਼ੋਰਾਂ ਵਿਚ ਸੀ ਸੂਰੇ
ਐਥੇ ਤਕ ਸੀਗਾ ਇਹ ਬਾਗ਼ੀ
ਐਥੇ ਤਕ ਸੀ ਪਹੁੰਚ ਏਸ ਦੀ
"ਗੁਰ" ਤੇ "ਸਿਖ" ਦੋ ਪਦ ਜੁੜਨ ਤੇ
ਸਕਦੀ ਬਦਲ ਨੁਹਾਰ

ਇਸ ਮੱਸਿਆ ਦੀ ਕਾਲੀ ਰੁੱਤੇ
ਜਦੋਂ ਅਨ੍ਹੇਰੀ ਛਾਈ ਉਤੇ
ਜਦੋਂ ਧਰਮ ਦੀ ਹੁੰਦੀ ਮਿਣਤੀ
ਜਦੋਂ ਜਬਰ ਦੀਆਂ ਪੈਣ ਜਰੀਬਾਂ
ਇਕ ਸੀ ਜੋਤ ਇਲਾਹੀ ਬੈਠੀ
ਆਪਣਾ ਤਾਣ ਲਗਾਈ ਜਾਂਦੀ
ਹਰਦਮ ਤਾਰ ਸਿਖਾਂ ਨਾਲ ਜੋੜੀ
ਮਾਲ ਅਮੋਲ ਪੁਜਾਈ ਜਾਂਦੀ
ਹਰ ਦਾ ਦੁਖ ਕਾਲਜੇ ਸਹਿ ਕੇ
ਹਰ ਦੇ ਅੰਦਰ ਆਪਾ ਤਹਿ ਕੇ
ਹਰ ਇਕ ਪੀੜ 'ਉਸੇ' ਦੀ ਕਹਿਕ
ਝੜੀ ਨਾਮ ਦੀ ਆਪੂੰ ਲਾਕੇ
ਪਰਮਾਰਥ ਦੀ ਬੁਕਲ ਦੇ ਵਿਚ
ਗੁਰੂ ਵੀਰ ਦੀ ਜੋਤ ਜਗੰਦੀ
ਨੇਤਰ ਰਹੇ ਫੁਹਾਰ

ਵਿਚਰ ਰਹੇ ਸੰਸਾਰ
ਗੁਰੂ ਹਰੀ ਅਵਤਾਰ

# ਪਾਠਾਂ ਦੀ ਸਜਾ

ਸੰਤ ਬਿਸ਼ਨ ਸਿੰਘ ਨੰਗਲ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਪਿਛੋਂ ਸਿਖ ਗ੍ਰੰਥ ਸਾਹਿਬ ਜੀ ਦੀ ਬਾਣੀ ਨੂੰ ਵਿਸਾਰ ਬੈਠੇ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਬਾਣੀ ਦੇ ਪ੍ਰਚਾਰ ਵਾਸਤੇ ਪਿੰਡਾਂ ਵਿਚ ਦੌਰੇ ਕੀਤੇ। ਤੇ ਚੂਹਿਆਂ ਦੀਆਂ ਖਾਧੀਆਂ ਤੇ ਉਲੀ ਲਗੀਆਂ ਬੀੜਾਂ ਦੀ ਮੁਰੰਮਤ ਕੀਤੀ ਤੇ ਘਰ ਵਾਲਿਆਂ ਨੂੰ ਦਸਿਆ ਕਿ ਸ੍ਰੀ ਗ੍ਰੰਥ ਸਾਹਿਬ ਦਾ ਅਦਬ ਕਿਵੇਂ ਕਰੀਦਾ ਹੈ।

ਰਾਇ ਸਾਹਿਬ ਮੁਨਸ਼ੀ ਗੁਲਾਬ ਸਿੰਘ ਦੇ ਛਾਪੇਖਾਨੇ ਦੇ ਵਿਚ ਜਾ ਕੇ ਉਹਨਾਂ ਤੋਂ ਪੰਜ ਗ੍ਰੰਥੀ ਬਾਈ ਵਾਰਾਂ ਤੇ ਭਗਤ ਬਾਣੀ ਦੀਆਂ ਪੋਥੀਆਂ ਛਪਵਾ ਕੇ ਸੰਗਤਾਂ ਵਿਚ ਪਰਚਾਰਿਆ ਮਨ ਮਤੀਆਂ ਨੇ ਭਾਂਵੇ ਬੜੇ ਰੋੜੇ ਅਟਕਾਏ, ਪਰ ਗੁਰੂ ਨਾਨਕ ਸੰਪ੍ਰਦਾਵਾਂ ਦੇ ਮੁਖੀਆਂ ਨੇ ਜ਼ਰੂਰ ਇਸ ਨੂੰ ਜੀ ਆਇਆਂ ਆਖਿਆ।

ਸਤਿਗੁਰਾਂ ਨੇ ਹੀ ਸਭ ਤੋਂ ਪਹਿਲੋਂ ਭੋਗ ਪੌਣ ਦਾ ਅਖੰਡ ਪਾਠ ਦਾ ਸਹੀ ਤਰੀਕਾ ਦਸਿਆ। ਕਿਵੇਂ ਦਰਬਾਰ ਸਾਹਿਬ ਨੂੰ ਇਕ ਤੋਂ ਦੂਸਰੀ ਥਾਂ ਲੈ ਜਾਣ ਵਾਸਤੇ ਪਾਣੀ ਦਾ ਛਟਾ ਦੇਣਾਂ ਅਗੇ ਅਗੇ। ਇਕ ਸਿੰਘ ਚੌਰ ਕਰੇ, ਦੂਸਰੇ ਪਿਛੇ ਪਿਛੇ ਸ਼ਬਦ ਪੜਨ। ਭੋਗ ਪੌਣ ਵੇਲੇ ਗੁਨ ਗੋਬਿੰਦ ਤੋਂ ਪਿਛੋਂ ਪੰਜ ਪੌੜੇ ਜਪ ਸਾਹਿਬ ਛੋਟਾ ਅਨੰਦ ਸ਼ਬਦ ਹਜਾਰੇ ਪੜਨੇ ਅਰਦਾਸਾ ਕਰਕੇ ਕੜਾਹ ਪ੍ਰਸ਼ਾਦ· ਵਰਤੋਣਾ ਆਦ!

ਵਿਆਹ ਸ਼ਾਦੀ ਮਰਨੇ ਪਰਨੇ ਮਕਾਨ ਦੀ ਚਠ ਭੀੜ ਸੰਘੀੜ ਦੁਖ ਰੋਗ ਤੇ ਵਡੇ ਕੰਮ ਦੇ ਮੁਢ ਵਿਚ ਪਾਠ ਕਰਨ ਲਈ ਹੁਕਮ ਕੀਤਾ। ਜਿਸ ਕਰਕੇ ਹਰ ਕੰਮ ਨਿਰ-ਵਿਘਨ ਸੰਪੂਰਨ ਹੋਵੇ।

ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਜਾਣ ਤੋਂ ਪਿਛੋਂ ਅੰਗ੍ਰੇਜ਼ ਨੇ ਪਾਠ ਕਰਨ ਦੀ ਮਨਾਹੀ ਕਰ ਦਿਤੀ। ਓਹ ਕਹਿੰਦਾ ਸੀ, ਕਿ ਪਾਠ ਕਰਨ ਵੇਲੇ ਤੁਹਾਡੀ ਭਾਵਨਾਂ ਅੰਗ੍ਰੇਜ਼ ਰਾਜ ਨੂੰ ਖਤਮ ਕਰਨ ਦੀ ਰਹਿੰਦੀ ਹੈ ਤੇ ਤੁਹਾਡਾ ਅਰਦਾਸਾ ਤੇ ਅਸਲੋਂ ਬਾਗੀ ਹੈ, ਇਸ ਲਈ ਏਹ ਰਸਮ ਅਦਾ ਕਰਨੀ ਅੰਗ੍ਰੇਜ਼ੀ ਰਾਜ ਵਿਰੁਧ ਪਹਿਲਾ ਕਦਮ ਹੈ। ਜੋ ਵੀ ਨਾਮਧਾਰੀ ਪਾਠ ਕਰਵਾਂਦਾ ਸੀ। ਉਸਨੂੰ ਬੜੀ ਸਖਤ ਸਜ਼ਾ ਦਿਤੀ ਜਾਂਦੀ ਸੀ। ਤੇ ਪਾਠ ਵਿਚ ਕਿਸੇ ਕਿਸਮ ਦਾ ਹਿਸਾ ਲੈਣ ਵਾਲੇ ਨੂੰ ਵੀ ਸੁਕਾ ਨਹੀਂ ਜਾਣ ਦਿਤਾ ਜਾਂਦਾ।

ਰਾਇਸਰ-ਵਿਚ ਸੰਤ ਉਤਮ ਸਿੰਘ ਜੀ ਤੇ ਬਾਬਾ ਚੂਹੜ ਸਿੰਘ ਜੀ ਨੂੰ ਅਖੰਡ ਪਾਠ ਕਰਨ ਦੇ ਜੁਰਮ ਵਿਚ ਮਿਸਟਰ ਨੋਕਲ (ਫੀਰੋਜ਼ਪੁਰ) ਨੇ ੬-੬ ਮਹੀਨੇ ਕੈਦ ਕੀਤਾ। ਇਹਨਾਂ ਦਾ ਮੁਕਬਰ ਝੰਡੇ ਖਾਂ ਸੀ।

ਸਆਣਕੇ-ਪਿੰਡ ਵਿਚ ਭਾਈ ਜਗਤ ਸਿੰਘ ਨੇ ਆਪ ਦੇ ਪੁਤ੍ਰ ਦੇ ਵਿਆਹ ਦੀ ਖੁਸ਼ੀ ਵਿਚ ਦਰਬਾਰ ਸਾਹਿਬ ਦਾ ਭੋਗ ਪਵਾਇਆ, ਜਿਸ ਕਰਕੇ ਆਪਨੂੰ ੬ ਮਹੀਨੇ ਕੈਦ (੧੦੦) ਰੁਪੈ ਜਰਮਾਨਾ ਕੀਤਾ ਗਿਆ।

ਝੋਰੜ-ਪਿੰਡ ਦੇ ਸੰਤ ਪੰਜਾਬ ਤੇ ਝਾਬਾ ਸਿੰਘ ਜੀ ਨੂੰ ਪਾਠ ਬਦਲੇ ਬੜੇ ਤਸੀਹੇ ਦਿਤੇ ਗਏ।

ਬਸੀਆਂ-ਦੇ ਬਾਬਾ ਸਾਹਿਬ ਸਿੰਘ ਜੀ ਮਜਬੀ ਨੂੰ ਪਾਠ ਕਰਨ ਬਦਲੇ ਰਾਇਕੋਟ ਦੀ ਪੁਲੀਸ ਨੇ ਗ੍ਰਿਫਤਾਰ ਕਰ ਲਿਆ। ਘਰ ਬਾਰ ਜਪਤ, ਇਹਨਾਂ ਦੇ ਸਪੁਤ੍ਰ ਸੰਤ ਸਿੰਘ ਕਰਮ ਸਿੰਘ ਨੂੰ ੬-੬ ਮਹੀਨੇ ਸਖਤ ਕੈਦ।

ਰੁਪਾਣੇ-ਪਿੰਡ ਵਿਚ ਪਾਠਾਂ ਦੇ ਭੋਗ ਪੌਣ ਦੇ ਜੁਰਮ ਵਿਚ ਖਖ ਸਿੰਘਾਂ ਨੂੰ ਮਿਸਟਰ ਨੇਕਸ ਡਿਪਟੀ ਕਮਿਸ਼ਨਰ ਜ਼ਿਲਾ ਫੀਰੋਜਪੁਰ ਨੇ ੬ ਮਹੀਨੇ ਜੇਹਲ ਵਿਚ ਰਖਿਆ। ਇਸ ਕੈਦ ਵਿਚ ਬਾਬਾ ਬਚਿਤ੍ਰ ਸਿੰਘ ਕਰਾਈ ਤੇ ਬਾਬਾ ਕੁਸ਼ਾਲ ਸਿੰਘ ਜੰਡਵਾਲੀਏ ਵੀ ਸਨ। ਮੁਖਬਰ ਬੁਟਰ ਤੇ ਸੋਢੀ ਵਾਲੇ ਦੇ ਸਨ।

ਖਿਆਲਾ-ਜਿਲਾ ਅੰਮ੍ਰਿਤਸਰ ਦੇ ਸ੍ਰ:ਗੰਡਾ ਸਿੰਘ ਜੀ ਨੇ ੧੦੦ ਅਖੰਡ ਪਾਠ ਕਰੌਣ ਦਾ ਹੁਕਮ ਲਿਆ ਸੀ ਪਰ ਕਰਾਇਆ ਪਾਠ ਇਕ ਵਧ ਸੀ ਯਾਨੀ ਇਕ ਸੌ ਇਕ। ਇਸੇ ਜੁਰਮ ਵਿਚ ੬ ਮਹੀਨੇ ਕੈਦ ਸੁਣਾ ਦਿਤੀ ਅੰਮ੍ਰਿਤਸਰ ਦੇ ਡਿਪਟੀ ਨੇ।

ਮੁਠਡੇ (ਜਲੰਧਰ)- ਵਿਚ ਸੰਤ ਕੌਰ ਨੂੰ ਪਾਠ ਕਰਨ ਦੇ ਜੁਰਮ ਵਿਚ ੬ ਮਹੀਨੇ ਸਜਾ ਹੋਈ।

ਗੜੀ ਮਹਾਂ ਸਿੰਘ (ਜਲੰਧਰ)-ਦੇ ਸੰਤ ਕਾਹਨ ਸਿੰਘ ਜੀ ਅਨੰਦ ਸਦਾ ਪਾਠ ਕਰਦੇ ਫੜੇ ਗਏ ਜਿਸਤੇ ੬ ਮਹੀਨੇ ਜੇਹਲ ਦੀ ਹਵਾ ਖਾਣੀ ਪਈ।

ਮਾਂਗਟ (ਜਿਲਾ ਲਹੌਰ)-ਦੇ ਇਕ ਘੁਮਿਆਰ ਸਿੰਘ ਨੇ ਲੜਕੇ ਦੇ ਅਨੰਦ ਤੇ ਭੋਗ ਪਾਇਆ ਜਿਸਦੀ ਸਜਾ ੬ ਮਹੀਨੇ ਭੁਗਤਣੀ ਪਈ।

ਸਦਕੇ ਜਾਈਏ ਨਾਮਧਾਰੀਆਂ ਦੇ ਜੋ ਕਸੀਰ ਦੀ ਤਰਾਂ ਉਤਾਹਾਂ ਨੂੰ ਵਧਦੇ ਗਏ ਤੇ ਹਾਰ ਨਾ ਮੰਨੀ।

# ਮੋਹੀ ਦੇਖਿ ਦਰਸੁ

✍ ਸੇਠ ਖਜ਼ਾਨ ਸਿੰਘ ਇਨਸਾਫ

ਚੌਦਾਂ ਪੰਦਰਾਂ ਬਰਸ ਦੀ ਕਚੀ ਉਮਰੇ ਮੈਂ ਸਤਿਗੁਰੂ ਹਰੀ ਸਿੰਘ ਜੀ ਮਹਾਰਾਜ ਦਾ ਦਰਸ਼ਨ ਕੀਤਾ। ਕੱਚੀ ਉਮਰ ਕਾਰਨ, ਸਤਿਗੁਰੂ ਜੀ ਦੀ ਕੋਈ ਖਾਸ ਕਥਾ ਹਿਰਦੇ ਵਿਚ ਅੰਕਤ ਨਾ ਕਰ ਸਕਿਆ। ਪਰ ਜੋ ਕੁਛ ਉਸ ਵੇਲੇ ਥੋੜਾ ਵੀ ਸੁਣਿਆਂ ਵੇਖਿਆ ਉਹ, ਆਪ ਭੇਟਾ ਕਰਦਾ ਹਾਂ।

ਅੰਗਰੇਜ਼ ਹਕੂਮਤ ਨੇ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿਚ ਪੁਲਿਸ ਦੀ ਚੌਕੀ ਬੈਠਾ ਕੇ ਸਤਿਗੁਰੂ ਹਰੀ ਸਿੰਘ ਜੀ ਮਹਾਰਾਜ ਨੂੰ ਵੀ ਹਦ ਬੰਦ ਕਰ ਦਿਤਾ। ਬਾਹਰੋਂ ਆਏ ਯਾਤਰੂ, ਗਿਣਤੀ ਦੇ ਅੰਦਰ ਜਾਂਦੇ ਤੇ ਇਕ ਰਾਤ ਠਹਿਰ ਕੇ ਬਾਹਰ ਨਿਕਲਣ ਲਈ ਮਜਬੂਰ ਹੁੰਦੇ। ਕਾਫ਼ੀ ਦੇਰ ਬਾਦ ਗੁਰੂ ਹਰੀ ਸਿੰਘ ਜੀ ਮਹਾਰਾਜ ਨੂੰ ਇਕ ਸਾਲ ਵਿਚ ਇਕ ਮਹੀਨੇ ਲਈ ਦੌਰਾ ਕਰਨ ਦੀ ਛੁਟੀ ਮਿਲਣ ਲਗੀ। ਇਹ ਦੌਰੇ ਬੜੇ ਮਹਾਨਤਾ ਭਰੇ ਹੁੰਦੇ ਸਨ। ੨੦-੨੦-੩੦-੩੦ ਕੋਹ ਤੋਂ ਪੈਦਲ ਚਲ ਕੇ ਵੀ ਸਿਖਾਂ ਸਾਧਾਂ ਸਤਿਗੁਰੂ ਜੀ ਦੇ ਅਤੀ ਦੁਰਲਭ ਦਰਸ਼ਨਾਂ ਨੂੰ ਆਉਣਾ।

ਅੰਤਮ ਉਮਰ ਵਿਚ ਜਿਲਾ ਗੁਜਰਾਂਵਾਲੇ ਦਾ ਦੌਰਾ ਕਰਨ ਲਈ ਸਤਿਗੁਰੂ ਜੀ ਨੂੰ ਅੰਗਰੇਜ਼ ਹਕੂਮਤ ਤੋਂ ਛੁਟੀ ਮਿਲ ਗਈ। ਤਾਂ ਏਸ ਜ਼ਿਲੇ ਦੇ ਇਕ ਪਿੰਡ (ਹੁਣ ਪਾਕਿਸਤਾਨ) ਬੈਂਕੇ ਚੀਮੇ ਵਿਚ ਆਪ ਦਾ ਦੌਰਾ ਆਇਆ। ਦੌਰੇ ਵਿਚ ਕਾਫੀ ਸਿੰਘ ਤੇ ਮਾਈਆਂ ਸਤਿਗੁਰਾਂ ਦੇ ਸਾਥ ਆਏ ਹੋਇ ਮੇਰੇ ਦੇਖਣ ਵਿਚ ਆਏ। ਅਨੇਕਾਂ ਊਠ ਤੇ ਘੋੜੀਆਂ ਵੀ ਦੌਰੇ ਦੇ ਨਾਲ ਸਨ। ਤਿੰਨ ਦਿਨ ਏਸ ਨਗਰ ਨੂੰ ਸਤਿਗੁਰੂ ਜੀ ਨੇ ਪਵਿਤਰ ਕੀਤਾ। ਕਾਫ਼ੀ ਤਕੜਾ ਮੇਲਾ ਸੀ ਏਹ। ਜਗਤ ਮਾਤਾ ਜੀਊਣ ਕੌਰ ਜੀ ਅਤੇ ਤਿੰਨੇ ਸਾਹਿਬਜ਼ਾਦੇ ਵੀ ਨਾਲ ਸਨ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦਾ ਪਹਿਲੇ ਪਹਿਲ ਬਾਲ ਰੂਪ ਵਿਚ ਦਰਸ਼ਨ ਵੀ ਮੈਂ ਏਸੇ ਨਗਰ ਓਦੋਂ ਕੀਤਾ।

ਸਤਿਗੁਰੂ ਹਰੀ ਸਿੰਘ ਜੀ ਸਚੇ ਪਾਤਸ਼ਾਹ, ਬਹੁਤ ਕਰਕੇ ਮਸਤਕ ਦਾ ਧਿਆਨ ਨੀਵਾਂ ਹੀ ਰਖਦੇ ਹੁੰਦੇ। ਇਕ ਦਿਨ ਦੀ ਵਾਰਤਾ ਹੈ। ਦੀਵਾਨ ਲਗਾ। ਸਤਿਗੁਰੂ ਆਸਣ ਪਰ ਬਿਰਾਜਮਾਨ ਸਨ। ਸਾਹਮਣੇ ਪਾਸੇ ਭਾਈ ਕਾਲੂ ਮੱਤੂ ਰਾਗੀਆਂ ਵਲੋਂ ਕੀਰਤਨ ਹੋ ਰਿਹਾ ਸੀ। ਸਤਿਗੁਰੂ ਜੀ ਨੀਵੇਂ ਧਿਆਨ ਮਾਲਾ ਫੇਰਦੇ ਕੀਰਤਨ ਤੇ ਬੰਦਗੀ ਵਿਚ ਮਗਨ ਹੋ ਚੁਕੇ ਸਨ। ਇੰਜ ਬੈਠਿਆਂ ਕਾਫੀ ਦੇਰ ਹੋ ਗਈ। ਸੰਗਤਾਂ ਦਾ ਜੀਅ ਉਤਾਵਲਾ ਸੀ ਕਿ ਤੇਜਸੱਵੀ ਮਸਤਕ, ਸਿਆਮ ਸੁੰਦਰ ਰੰਗ, ਨਕ ਦੀ ਤਿਖੀ ਧਾਰ, ਦੁਧ ਧੋਤੇ ਸਫੈਦ ਭਰਵਟੇ, ਠੰਢਾਂ ਪਾਂਦੀ ਤੱਕਣੀ ਵਾਲੇ ਕੰਵਲ ਦਰਸ਼ਨ ਦਾ ਕੀ ਪਤਾ ਕਦੋਂ ਝਲਕ ਮਿਲੇ! ਕਾਫੀ ਸਮੇਂ ਬਾਦ ਸਤਿਗੁਰਾਂ ਮਸਤਕ ਉਤਾਂਹ ਕਰਕੇ ਜਦੋਂ ਸੰਗਤ ਵਲ ਤੱਕਿਆ ਤਾਂ ਜੈਕਾਰਿਆਂ ਦੀ 'ਵਾ ਨਾਲ ਆਕਾਸ਼ ਗੂੰਜ ਉਠਿਆ। ਸੰਗਤਾਂ ਵਿਚ ਖੁਸ਼ੀ ਦੀ ਲਹਿਰ ਇੰਜ ਦੌੜ ਗਈ ਜਿਵੇਂ ਕੋਈ ਗੁੰਮ ਹੋਈ ਵਸਤੂ ਲੱਭ ਪੈਂਦੀ ਹੈ।

ਮੇਰੇ ਅੱਲੜ੍ਹ ਮਨ ਨੇ ਉਹ ਦਰਿਸ਼ ਹਿਰਦੇ ਦੀ ਸੰਦੂਕੜੀ ਵਿਚ ਇੰਜ ਸੰਭਾਲ ਕੇ ਰਖਿਆ ਹੋਇਆ ਹੈ ਕਿ ਕਾਰੂੰ ਨੇ ਆਪਣਾ ਖਜ਼ਾਨਾ ਕੀ ਸੰਭਾਲਣਾ ਸੀ।

ਇਕ ਹੋਰ ਨਗਰ ਦੀ ਵਾਰਤਾ ਹੈ ਕਿ ਜਦੋਂ ਇਛਾ ਪੂਰਕ ਸਰਬ ਸੁਖ ਦਾਤਾ ਸਤਿਗੁਰੂ ਓਥੇ ਪਧਾਰੇ ਤਾਂ ਉਸ ਨਗਰ ਦੀ ਅਧਖੜ ਉਮਰ ਦੀ ਜੱਟੀ ਇਸਤਰੀ ਬੇ ਔਲਾਦ ਹੋਣ ਦੇ ਡਾਢੇ ਦਿਲੀ ਦੁਖ ਨਾਲ ਵਿਆਕੁਲ ਫਿਰਦੀ ਸੀ। ਉਸਨੇ ਲੋਕਾਂ ਤੋਂ ਸੁਣਿਆ ਕਿ ਏਸ ਵਕਤ ਦਾ ਰਹਿਬਰ ਇਛਾਂ ਪੂਰਨ ਵਾਲਾ, ਸਤਿਗੁਰੂ, ਰੇਖ ਵਿਚ ਮੇਖ ਮਾਰ ਦੇਣ ਵਾਲਾ, ਜਿਦ੍ਹੇ ਹੁਕਮ ਵਿਚ ਭੁਜੇ ਦਾਣੇ ਵੀ ਉਗ ਖਲੋਂਦੇ ਹਨ, ਪਰਮੇਸ਼ਰ ਦਾ ਰੂਪ ਸਾਡੇ ਨਗਰ ਵਿਚ

ਆਇਆ ਹੈ।

ਮਾਈ ਮਨ ਵਿਚ ਕੁਛ ਵਿਚਾਰ ਕੇ ਉਠੀ। ਕਈ ਮਹੀਨਿਆਂ ਤੋਂ ਅਛੂਹ ਟੰਗਿਆ, ਮੈਲਾ ਸੂਤੀ ਕਪੜੇ ਦਾ ਘੱਗਰਾ ਲਕ ਦੁਆਲੇ ਪਾ, ਸਿਰ ਤੇ ਲਾਲ ਰੰਗ ਦੀ ਫੁਲਕਾਰੀ ਓੜ੍ਹ ਕੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਡੇਰੇ ਆ ਪਹੁੰਚੀ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਮਹਾਰਾਜ ਆਸਣ ਪਰ ਸਸ਼ੋਭਤ ਸਨ। "ਕਿਥੇ ਵੇ ਜਿਨ੍ਹੰ ਲੋਕ ਆਖਦੇ ਨੇ ਪ੍ਰਮੇਸ਼ਰ ਦਾ ਰੂਪ ਗੁਰੂ।" ਮਾਈ ਨੇ ਇਕ ਸਿੰਘ ਪਾਸੋਂ ਪੁਛਿਆ। ਸਿੰਘ ਨੇ ਸਾਹਵੇਂ ਤਕਾ ਕੇ ਦਸਿਆ ਮਾਈ ਰੰਗ ਰਤੀ ਅਗੇ ਵਧੀ, ਜਿਥੇ ਸਤਿਗੁਰ ਬੈਠੇ ਹੋਏ ਸਨ। ਅਗੇ ਕਰਕੇ ਘਗਰਾ ਖਿਲਾਰ ਕੇ ਬੈਠ ਗਈ, ਮਥਾ ਟੇਕ ਤੇ ਹੱਥ ਜੋੜ ਕੇ ਅਰਜ਼ ਕਰਨ ਲਗ ਪਈ। "ਮੈਂ ਸੁਣਿਆ ਏਂ ਤੂੰ ਰਬ ਦਾ ਰੂਪ ਏਸ ਵੇਲੇ ਦਾ ਗੁਰੂ ਏਂ। ਮੈਂ ਸਾਰੀ ਜਵਾਨੀ ਗਾਲ ਕੇ ਹੁਣ ਅੱਧਖੜ ਉਮਰ ਦੀ ਹੋ ਗਈ, ਪਰ ਔਲਾਦ ਤੋਂ ਖਾਲੀ ਹੀ ਪਈ ਸਹਿਕਦੀ ਹਾਂ, ਬੁਢਾਪਾ ਬੜੀ ਛੇਤੀ ਹੀ ਆਉਣ ਵਾਲਾ ਹੈ। ਦੁਨੀਆਂ ਤੋਂ ਅਫਲ ਹੀ ਚਲੀ ਜਾਵਾਂਗੀ। ਇਸ ਕਰਕੇ ਮੈਨੂੰ ਵੀ ਵਰ ਬਖਸ਼ੋ ਕਿ ਮੇਰੀ ਕੁਖੋਂ ਇਕ ਪੁਤਰ ਜੰਮ ਪਵੇ ਤੇ ਮੈਂ ਵੀ ਆਪਣੇ ਆਪ ਨੂੰ ਭਾਗਵੰਤੀ ਜਾਣਾ!"

ਮਾਈ ਦੇ ਅਣਧੋਤੇ ਘਗਰੇ ਵਿਚੋਂ ਗਲੀਜ਼ ਹਵਾੜ ਸਤਿਗੁਰਾਂ ਨੂੰ ਆਉਣ ਕਾਰਨ ਸਤਿਗੁਰਾਂ ਦਾ ਜੀ ਕਾਹਲਾ ਪਿਆ ਕਿ ਮਾਈ ਛੇਤੀ ਉਠ ਕੇ ਚਲੀ ਜਾਵੇ ਪਰ ਮਾਈ ਉਠ ਕੇ ਜਾਵੇ ਨਹੀਂ। ਸਤਿਗੁਰਾਂ ਦੇ ਮੁਖਾਰਬਿੰਦ ਵਿਚੋਂ ਬੜੀ ਕਾਹਲੀ ਨਾਲ ਬਚਨ ਨਿਕਲ ਗਿਆ-"ਉਠ ਉਠ ਮਾਈ ਚਲੀ ਜਾ ਬਹੁਤ ਹੋਣਗੇ" ਕਹਾਵਤ:-

**ਸਾਧੂ ਬੋਲੇ ਸਹਿਜ ਸੁਭਾਅ।**
**ਸਾਧੂ ਦਾ ਬੋਲਿਆ ਬਿਰਥਾ ਨਾ ਜਾ।**

ਗੁਰੂ ਹਰੀ ਸਿੰਘ ਜੀ ਸਚੇ ਪਾਤਸ਼ਾਹ ਨੂੰ ਤਾਂ ਪਿਛੋਂ ਵੀ ਏਹੋ ਵਰਦਾਨ ਮਿਲਿਆ ਸੀ ਕਿ ਫੁਲਵਾੜੀ ਸੁਕਣ ਨਹੀਂ ਦੇਣੀ, ਸਤਿਗੁਰੂ ਹਰੀ ਸਿੰਘ ਜੀ ਮਹਾਰਾਜ ਦੇ ਮੁਖਾਰਬਿੰਦ 'ਚੋਂ ਏਹ ਨਿਕਲਿਆ ਬਚਨ ਬਿਰਥਾ ਜਾਣ ਵਾਲਾ ਕਿਵੇਂ ਹੋ ਸਕਦਾ ਸੀ। ਭਾਗਾਂ ਵਾਲੀ ਮਾਈ ਨੂੰ ਇਕ ਪੁਤ੍ਰ ਦੀ ਥਾਂ "ਬਹੁਤ ਹੋਣਗੇ" ਦਾ ਵਰ ਮਿਲ ਗਿਆ, ਕਿਹਾ ਜਾਂਦਾ ਹੈ ਉਸ ਮਾਈ ਦੇ ਗ੍ਰਹਿ ਤਿੰਨ ਪੁਤਰਾਂ ਦਾ ਜਨਮ ਹੋਇਆ। ਸਤਿਗੁਰੂ ਹਰੀ ਸਿੰਘ ਜੀ ਮਹਾਰਾਜ ਦੇ ਵਰ ਦੇ ਸਦਕਾ ਮਾਈ ਦੀ ਕੁਖ ਸਫਲ ਹੋ ਗਈ ਤੇ ਉਹ ਸਦਾ ਲਈ ਇਸ ਘਰ ਦੀ ਚਾਕਰ ਹੋ ਗਈ। ਆਖੋ, "ਧੰਨ ਸਤਿਗੁਰੂ ਹਰੀ ਸਿੰਘ ਜੀ"। ■

# ਜਿਨ ਟੁੱਟੀ ਲਈ ਮਿਲਾਇ

✍ ਮਾਸਟਰ ਅਮਰੀਕ ਸਿੰਘ

ਭਾਣੇ ਵਿਚ ਜਾਂ ਗੁਰੂ ਬਾਰ੍ਹਵੇਂ, ਵੱਲ ਪਰਦੇਸਾਂ ਧਾਏ,
ਗੁਰੂ ਹਰੀ ਸਿੰਘ ਹਰਿਆਂ ਰੱਖਿਆ, ਟੁੱਟੀ ਲਈ ਮਿਲਾਏ।
ਹੁਕਮ ਇਹ ਹੋਇਆ ਜਾਣ ਲੱਗਿਆਂ, ਸੁਣਿਓ ਬ੍ਰੱਧ ਸਿੰਘ ਭਾਈ,
ਕਾਰ ਸੰਭਾਲੇ ਹਰੀ ਸਿੰਘ ਬਣ, ਕਸਰ ਨਾ ਰੱਖਣੀ ਕਾਈ।
ਏਸੇ ਦੇਹੀ ਵਿਚ ਆਵਾਂਗਾ, ਦੇਣਾ ਨਹੀਂ ਭੁਲਾਇ।
ਉਸੇ ਦਿਨ ਤੋਂ ਗੁਰੂ ਹਰੀ ਸਿੰਘ, ਐਸੀ ਕਾਰ ਸੰਭਾਲੀ,
ਬਿਰਹਾ ਦੇ ਵਿਚ ਤੜਪਦਿਆਂ ਹੀ, ਕੀਤੀ ਜਾਨ ਸੁਖਾਲੀ,
ਐਸਾ ਪਿਆਰ ਬਖ਼ਸ਼ਿਆ ਰੋਂਦੇ, ਚਿਹਰੇ ਵੀ ਮੁਸਕਾਏ।
ਪਾਬੰਦੀਆਂ ਦੇ ਹੁੰਦਿਆਂ ਵੀ, ਬਾਂਹ ਫੜ੍ਹੀ ਸੰਗਤ ਦੀ ਐਸੀ,
ਦੁੱਖ ਨਾ ਕੋਈ ਲੱਗਣ ਦਿਤਾ, ਸਭ ਦੇ ਬਣੇ ਹਿਤੈਸ਼ੀ,
ਭੁੱਲੇ ਭਟਕਿਆਂ ਨੂੰ ਉਹਨਾਂ, ਨੇ ਲੀਤਾ ਗਲੇ ਲਗਾਏ।
ਲੋਹ ਲੰਗਰ ਚਲਦਾ ਰੱਖਣ ਲਈ, ਕੀਤੇ ਸਭ ਉਪਰਾਲੇ,
ਬਾਲਣ ਦੀ ਥਾਂ ਲੋਹ ਦੇ ਹੇਠਾਂ, ਛੱਤੋਂ ਲਾਹ ਬਾਲੇ,
ਕੋਈ ਕਿਸੇ ਵਕਤ ਵੀ ਆਏ, ਭੁੱਖਾ ਪਰਤ ਨਾ ਜਾਏ।
ਕਾਲ ਪਿਆ ਤਾਂ ਭੁੱਖੇ ਮਰਦੇ, ਆਏ ਰਾਜਸਥਾਨੀ,
ਯਥਾ ਸ਼ਕਤ ਲੰਗਰ ਸੀ ਦਿੱਤਾ, ਸਿਫ਼ਤ ਪੁੱਜੀ ਅਸਮਾਨੀ,
ਲੋਕਾਂ ਕਿਹਾ ਕਿ ਧੰਨ ਗੁਰੂ, ਜੋ ਭੁਖਿਆਂ ਤਾਂਈ ਰਜਾਏ।
ਕਿਹਾ ਅਫਸਰਾਂ ਬਾਬਾ ਜੀ, ਯੇ ਕੈਸੇ ਕਾਮ ਚਲੇਗਾ,
ਹੁਕਮ ਹੋਇਆ ਜਦ ਤਕ ਨੇ ਰਸਤਾਂ, ਐਸੇ ਕਾਮ ਚਲੇਗਾ,
ਮੁੱਕ ਗਈਆਂ ਤਾਂ ਅਸਾਂ ਵੀ ਜਾਣਾਂ, ਨਾਲ ਹੀ ਡੇਰਾ ਚਾਏ।
ਡੀ.ਸੀ. ਕਿਹਾ ਕਿ ਲੰਗਰ ਖਾਤਰ, ਦਿਆਂ ਮੁਰੱਬੇ ਚਾਲੀ,
ਹੁਕਮ ਹੋਇਆ ਇਹ ਧਰਤ ਹੈ ਸਾਡੀ, ਧੱਕਿਓਂ ਤੁਸਾਂ ਸੰਭਾਲੀ,
ਦੇ ਸਕਣੈਂ ਤਾਂ ਦੇ ਇੰਗਲੈਂਡੋਂ, ਕਿਓਂ ਲਾਰੇ ਨੇ ਲਾਏ।
ਜੀਵਨ ਮਾਤ ਨੇ ਪੁੱਤਰਾਂ ਵਾਂਗੂ, ਸਿਖਾਂ ਤਾਈਂ ਰੱਖਿਆ,
ਜੋ ਉਸ ਦੇ ਦਰ ਆਇਆ ਉਸ ਨੇ, ਕਦੇ ਨਾ ਝੋਰਾ ਚਖਿਆ,
ਵੈਰੀਆਂ ਨੇ ਵੀ ਅਪਣੇ ਮੂੰਹੋਂ, ਧੰਨ ਧੰਨ ਬਚਨ ਅਲਾਏ।
ਬੱਸ ਕਰੋ 'ਅਮਰੀਕ' ਨਾ ਸਾਰੀ, ਸਿਫ਼ਤ ਲਿਖੀ ਹੈ ਜਾਣੀ,
ਉਰਲੀਆਂ ਪਰਲੀਆਂ ਮਾਰ ਕੇ ਪਾ ਨਾ, ਪਾਣੀ ਵਿਚ ਮਧਾਣੀ,
ਕੌਣ ਸਮੁੰਦਰ ਤਰ ਸਕਦਾ ਏ, ਪਰਬਤ ਕੌਣ ਉਠਾਏ।

# ਮਿਹਰ ਨਜ਼ਰ

✍ ਨਿਹਾਲ ਸਿੰਘ

ਅਕਾਸ਼ ਨਿਰਮਲ ਸੀ। ਸੂਰਜ ਦੀਆਂ ਕਿਰਨਾਂ ਧੀਰੇ ਧੀਰੇ ਧਰਤੀ ਨੂੰ ਗਰਮਾ ਰਹੀਆਂ ਸਨ, ਮਗਰ ਸੁਗੰਧੀ ਭਰੀ ਪੌਣ ਦੇ ਫਰਾਟਿਆਂ ਦੇ ਸਾਮ੍ਹਣੇ ਦਿਨ ਦੇ ਭਗਵਾਨ ਦੀ ਕੋਈ ਪੇਸ਼ ਨਹੀਂ ਜਾ ਰਹੀ ਸੀ। ਬ੍ਰਿਛਾਂ ਦੀਆਂ ਕਰੂੰਬਲਾਂ ਜਵਾਨ ਹੁੰਦੀਆਂ ਜਾ ਰਹੀਆਂ ਸਨ। ਇਸ ਵੇਲੇ ਬੁਲਬੁਲ ਅੰਬਾਂ ਤੇ ਬੈਠੀ ਤਾਂ ਕਿਤੇ ਬੋਲਦੀ ਸੁਣਾਈ ਨਹੀਂ ਦੇਂਦੀ ਸੀ, ਹਾਂ ਕਿਸੇ ਵੇਲੇ ਕੋਇਲ ਦੀ ਲੰਮੀ ਹੂਕ ਵੈਰਾਗੀਆਂ ਦੇ ਮਨ ਨੂੰ ਵਿੰਨਦੀ ਜਾਂਦੀ ਸੀ। ਪਰ ਕਮਲ ਭੌਰਾ ਗੁੰਜਾਰਾਂ ਕਰਦਾ ਕਦੇ ਇਸ ਫੁਲ ਤੇ ਕਦੇ ਓਸ ਫੁਲ ਜਾਂਦਾ ਕੋਈ ਖੁਸ਼ੀਆਂ ਭਰਿਆ ਸੁਨੇਹੜਾ ਸੁਣਾ ਰਿਹਾ ਸੀ।

ਵਾਢੇ ਛੋਲਿਆਂ ਤੇ ਜਵਾਂ ਨਾਲ ਦੋ ਦੋ ਹਥ ਕਰ ਵਿਹਲੇ ਹੋ, ਟਾਹਲੀਆਂ ਦੀਆਂ ਸੰਘਣੀਆਂ ਛਾਵਾਂ ਹੇਠਾਂ ਆਪਣੀਆਂ ਸਵਾਣੀਆਂ ਹਥੋਂ ਪ੍ਰੇਮ ਨਾਲ ਪੱਕੇ ਦੁਪੜ ਤੇ ਤ੍ਰਿਪੜ ਛਕ ਲੱਸੀ ਦੇ ਛੰਨੇ ਚਾੜ੍ਹ, ਡਕਾਰ ਮਾਰ ਅਗਲੇ ਕੰਮ ਲਈ ਕਮਰ ਕੱਸੇ ਕਰ ਰਹੇ ਸਨ। ਭਾਵੇਂ ਕਣਕਾਂ ਦੀ ਵਾਢੀ ਅਰੰਭ ਨਹੀਂ ਹੋਈ ਸੀ, ਮਗਰ ਉਨ੍ਹਾਂ ਦੇ ਸੁਨਹਿਰੀ ਸਿਟੇ ਹਰੇਕ ਨੂੰ ਨਸ਼ਿਆ ਨਸ਼ਿਆ ਲਾਲੀਆਂ ਚਾੜ੍ਹ ਰਹੇ ਸਨ। ਇਉਂ ਭਾਸ ਰਹਿਆ ਸੀ ਜਿਵੇਂ ਧਰਤ ਆਕਾਸ਼ ਤੇ ਖੁਸ਼ੀਆਂ ਦੇ ਫੁਹਾਰੇ ਛੁਟ ਰਹੇ ਹੋਣ।

ਸ੍ਰੀ ਅੰਮ੍ਰਿਤਸਰ ਦੇ ਲਾਗੇ ਗੁਰੂ ਕੇ ਬਾਗ ਵਿਚ ਅਜਬ ਚਹਿਲ ਪਹਿਲ ਸੀ। ਸਫਾਈਆਂ ਹੋ ਰਹੀਆਂ ਸਨ। ਜਲ ਛਿੜਕਾਏ ਜਾ ਰਹੇ ਸਨ। ਇਕ ਪਾਸੇ ਵਡੇ ਵਡੇ ਚੁਲ੍ਹਿਆਂ ਤੇ ਦਾਲਾ ਰਿਝ ਰਹਿਆ ਸੀ ਅਤੇ ਲੋਹਾਂ ਤੇ ਪਰਸ਼ਾਦੇ ਪਕ ਰਹੇ ਸਨ। ਦੂਜੇ ਬੰਨੇ ਸਰਦਾਈ ਦੇ ਗਹਿਰੇ ਗਫੇ ਵਰਤ ਰਹੇ ਸਨ, ਅਤੇ ਪਿਆਕੂ ਛਕ ਛਕ ਧੰਨ ਗੁਰੂ ਰਾਮ ਸਿੰਘ ਜੀ ਧੰਨ ਗੁਰੂ ਹਰੀ ਸਿੰਘ ਜੀ ਮਹਾਰਾਜ ਕਹਿੰਦੇ ਆਪਣੇ ਰਾਹ ਪੈ ਰਹੇ ਸਨ। ਮਰਦ ਜ਼ਨਾਨੇ ਸਭ ਕੀੜੀਆਂ ਨਿਆਈਂ ਰੁਝੇ ਹੋਏ ਸਨ। ਕੋਈ ਜਲ ਢੋ ਰਹਿਆ ਸੀ, ਕੋਈ ਲਕੜਾਂ ਲਿਆ ਰਹਿਆ ਸੀ, ਕੋਈ ਆਟਾ ਗੁੰਨ੍ਹ ਰਹਿਆ ਸੀ, ਮਾਈਆਂ ਬੀਬੀਆਂ ਭਾਂਡੇ ਮਾਂਜ ਰਹੀਆਂ ਸਨ। ਜਿਨ੍ਹਾਂ ਨੂੰ ਕੋਈ ਸੇਵਾ ਨਹੀਂ ਸੀ ਲਭਦੀ, ਉਹ ਜਲ ਪ੍ਰਸ਼ਾਦ ਛਕ ਸ਼ਬਦੀਆਂ ਨਾਲ ਜਾ ਰਲਦੇ ਸਨ। ਅਤੇ ਉਨ੍ਹਾਂ ਨਾਲ ਰਲ ਸ਼ਬਦਾਂ ਦੀਆਂ ਘੁੰਕਰਾਂ ਪਾਉਣ ਲਗ ਪੈਂਦੇ ਸਨ। ਗੁਰੂ ਕੇ ਘੋੜਿਆਂ ਵਾਲੇ ਘੋੜਿਆਂ ਨੂੰ ਖਰਕਣਾ ਕਰਦੇ, ਨਿਹਾਰੀ ਚਾਰਦੇ ਮਿਠੀ ਸੁਰ ਨਾਲ ਬਾਣੀ ਪੜ੍ਹ ਰਹੇ ਸਨ। ਊਠਾਂ ਵਾਲੇ ਊਠ ਚਾਰਦੇ ਤੇ ਮਾਲਾ ਫੇਰਦੇ ਸੁਰਤ ਨੂੰ ਮਾਹੀ ਦੇ ਚਰਨਾਂ ਨਾਲ ਜੋੜਨ ਦੇ ਜਤਨ ਕਰ ਰਹੇ ਸਨ।

ਇਸ ਭਾਗਾਂ ਭਰੇ ਥਾਂ ਤੇ, ਪੂਰਬ ਪੱਛਮ ਦਖਨ ਤੇ ਉਤਰ ਵਲੋਂ ਸਿੰਘ ਜਥਿਆਂ ਦੇ ਜਥੇ ਆ ਰਹੇ ਸਨ। ਸਭਨਾਂ ਦੇ ਮੋਢਿਆਂ ਤੇ ਗੜਵੇ ਡੋਰੀਆਂ। ਗੜਵਿਆਂ ਵਿਚ ਪੁਠੇ ਕੀਤੇ ਪਊਏ। ਗਾਤਰੇ ਪੋਥੀਆਂ। ਆਸਣ ਵਿਚ ਲਪੇਟੇ ਕਛਹਿਰੇ ਪਰਨੇ ਹੌਲੇ ਭਾਰ ਸਾਥ ਦੇ ਮੋਹਰੀ। ਦੋ ਪਾਸੀਂ ਢੋਲਕੀ ਛੈਣਿਆਂ ਨਾਲ ਧਮਕਾਂ ਪੈ ਰਹੀਆਂ ਸਨ, ਅਤੇ ਮਸਤਾਨੇ ਪਸ਼ੂ ਪੰਖੇਰੂਆਂ ਨੂੰ ਵੀ ਮਸਤਾਨੇ ਬਨਾਈ ਜਾ ਰਹੇ ਸਨ। ਗਡਿਆਂ ਦੇ ਗਡੇ ਰਸਤਾਂ ਦੇ ਟੂਰੇ ਆਉਂਦੇ ਸਨ ਤੇ ਇਸੇ ਤਰ੍ਹਾਂ ਛਕਣ ਵਾਲੇ ਵੀ ਵਹੀਰਾਂ ਪਾਈ ਆਉਂਦੇ ਸਨ।

ਅਜੇ ਦੁਪਹਿਰ ਨਹੀਂ ਢਲੀ ਹੋਣੀ ਕਿ ਰੁਖਾਂ ਦੀ ਸੰਘਣੀ ਛਾਂ ਹੇਠ, ਸ਼ਬਦਾਂ ਨਾਲ ਵਾਯੂ ਮੰਡਲ ਗੂੰਜਣ ਲਗ ਪਇਆ। ਇਕ ਥਾਂ ਬਾਬਾ ਕੇਸਰ ਮੁਹਾਵੇ ਵਾਲਾ ਰੰਗਣ ਚਾੜ੍ਹ ਰਹਿਆ ਸੀ। ਤੇ ਦੂਈ ਥਾਂ ਸੇਖਵਾਂ ਦੇ ਚੁਪ ਜੀ ਮਹਾਰਾਜ। ਏਵੇਂ ਮਿਰਜ਼ੇ ਪੁਰੀਏ ਜਵਾਹਰ ਸਿੰਘ ਤੇ ਲਾਲ ਸਿੰਘ ਭੂਰੇ ਗਿਲੀਏ, ਲਾਲਾਂ ਤੇ ਜਵਾਹਰਾਂ ਦਾ ਵਣਜ ਸਿਖਾ ਰਹੇ ਸਨ। ਇਕ ਥਾਉਂ ਸੁਰ ਉਠ ਰਹੀ ਸੀ:-

ਧਰਤੀ ਨੂੰ ਭਾਗ ਲਗ ਗਏ
ਜਿਥੇ ਚਰਨ ਗੁਰਾਂ ਨੇ ਪਾਏ।

ਤੇ ਦੂਜੀ ਥਾਂਉਂ ਅਲਾਪ ਹੋ ਰਹਿਆ ਸੀ:-

ਇਨ੍ਹਾਂ ਸਾਧਾਂ ਦੇ ਸੰਗ ਦੀ, ਨਾਮ ਵਾਲੇ ਰੰਗ ਦੀ।

ਮਹਿਮਾ ਕਿਆ ਕਹੀਏ, ਮਹਿਮਾਂ ਕਿਆ ਕਹੀਏ।

ਵੰਨ ਸੁਵੰਨੇ ਸੁਰ ਪ੍ਰਕਿਰਤੀ ਨੂੰ ਵਜਦ ਵਿਚ ਲਿਆ ਰਹੇ ਸਨ। ਲੰਗਰ ਦੇ ਲਾਗੇ ਦੋ ਮਸਤਾਨੇ ਕੇਵਲ ਗਲਾਸਾਂ ਨਾਲ ਰੰਗ ਦੇ ਛੱਟੇ ਮਾਰ ਰਹੇ ਸਨ:-

ਇਹ ਮੋਇਆਂ ਨੂੰ ਜਿਵਾਂਦੇ ਨੇ,
ਇਹ ਵਿਛੜੇ ਮਿਲਾਉਂਦੇ ਨੇ,
ਇਹ ਨਾਮ ਜਪਾਉਂਦੇ ਨੇ,
ਸੰਤ ਜਨ ਪਰ ਉਪਕਾਰੀ ਆਏ।

ਇਧਰ ਸ਼ਬਦ ਕੀਰਤਨ ਹੋ ਰਿਹਾ ਸੀ ਤੇ ਕੁਝ ਸੇਵਾਦਾਰ ਰਾਗੀਆਂ ਦੇ ਦੀਵਾਨ ਲਈ ਅਸਥਾਨ ਨੂੰ ਤਿਆਰ ਕਰ ਰਹੇ ਸਨ।

ਇਥੇ ਘਰੋਗੀ ਧੰਦਿਆਂ ਤੋਂ ਸਭ ਮੁਕਤ ਸਨ। ਕਿਸੇ ਨੂੰ ਘਰੋਗੀ ਗਲ ਔੜਦੀ ਹੀ ਨਹੀਂ ਸੀ। ਜਿਥੇ ਚਾਰ ਜੁੜਦੇ ਸਨ, ਮਹਾਂ ਪੁਰਸ਼ਾਂ ਦੇ ਬਚਨ ਬਿਲਾਸ ਕਰਦੇ ਸਨ। ਚੀਨੀ ਵਾਲੇ ਪਾਤਸ਼ਾਹ ਦੀ ਯਾਦ ਸਭ ਥਾਈਂ ਚਲ ਰਹੀ ਸੀ। ਵਕਤਾ ਤੇ ਸਰੋਤੇ ਵੈਰਾਗੀ ਹੋ ਰਹੇ ਸਨ। ਤੇ ਕਈ ਭੁਬਾਂ ਮਾਰ ਮਾਰ ਆਲੇ ਦੁਆਲੇ ਨੂੰ ਵੈਰਾਗੀ ਕਰੀ ਜਾ ਰਹੇ ਸਨ। ਇਸੇ ਤਰ੍ਹਾਂ ਬਾਬਾ ਦਰਬਾਰਾ ਸਿੰਘ ਰਾਇਪੁਰੀਆ, ਮੀਹਾਂ ਸਿੰਘ ਸਰਹਾਲੀ ਤੇ ਬਾਬਾ ਲਾਲ ਸਿੰਘ ਲਤਾਲਾ ਤੇ ਹੋਰ ਸਿੱਖ, ਜਿਹੜੇ ਸਮੁੰਦਰੋਂ ਪਾਰ ਜਾ, ਦੁਖ ਤਸੀਹੇ ਝਲ, ਲੰਮੀਆਂ ਭੁਜਾ ਵਾਲੇ ਦੇ ਦਰਸ਼ਨ ਕਰ, ਮੁੜੇ ਸਨ, ਉਨ੍ਹਾਂ ਦੀਆਂ ਕਥਾਵਾਂ ਚਲ ਰਹੀਆਂ ਸਨ। ਤੇ ਸਰੋਤਿਆਂ ਦੇ ਵਲ-ਵਲਿਆਂ ਨੂੰ ਉਭਾਰ ਰਹੀਆਂ ਸਨ।

**ਇਕ ਵਡੇ ਬੋਹੜ ਹੇਠਾਂ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤੇ ਜਿਨ੍ਹਾਂ ਦਾ ਸੂਰਜ ਨੂੰ ਮਾਤ ਪਾਣ ਵਾਲਾ ਚਿਹਰਾ, ਰੇਸ਼ਮ ਨਾਲੋਂ ਕੂਲਾ ਦਾਹੜਾ ਰਸਨਾ 'ਤੇ ਸਰਸਵਤੀ, ਬੈਠੇ ਸਰੋਤਿਆਂ ਨੂੰ ਗੁਰੂ ਹਰੀ ਸਿੰਘ ਜੀ ਦੀਆਂ ਜੀਵਨ ਕਥਾਵਾਂ ਸੁਣਾ ਸੁਣਾ ਆਪ ਵੀ ਖਿੜ ਰਹੇ ਸਨ, ਸਰੋਤਿਆਂ ਨੂੰ ਵੀ ਖੇੜਾ ਵੰਡ ਰਹੇ ਸਨ। ਸੰਤਾਂ ਕਿਹਾ: ਧੰਨ ਹਨ ਸ੍ਰੀ ਗੁਰੂ ਹਰੀ ਸਿੰਘ ਜੀ ਮਹਾਰਾਜ, ਜਿਨ੍ਹਾਂ ਦਾ ਪਾਰਾਵਾਰ ਅਕਾਲ ਪੁਰਖ ਵੀ ਨਹੀਂ ਪਾ ਸਕਿਆ। ਇਹਨਾਂ ਨੇ ਸਤਿਗੁਰਾਂ ਦੇ ਪਰਦੇਸ ਜਾਣ ਪਿਛੋਂ ਸਿਖੀ ਨੂੰ ਸੇਕ ਨਹੀਂ ਲਗਣ ਦਿਤਾ। ਜਿਵੇਂ ਸਤਿਗੁਰੂ ਜੀ ਦੇ ਜਾਣ ਤੋਂ ਬਾਦ ਦੂਤੀ ਕੂਕਿਆਂ ਤੇ, ਇਲਾਂ ਗਿਰਝਾਂ ਵਾਂਗੂੰ ਟੁਟ ਪਏ ਸਨ। ਜੇ ਇਹਨਾਂ ਦਾ ਮੇਹਰਾਂ ਭਰਿਆ ਹਥ ਨਾ ਹੁੰਦਾ ਤਾਂ ਪਤਾ ਨਹੀਂ ਕੀ ਬਣਦਾ।**

ਇਕ ਵਡੇ ਬੋਹੜ ਹੇਠਾਂ ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤੇ ਜਿਨ੍ਹਾਂ ਦਾ ਸੂਰਜ ਨੂੰ ਮਾਤ ਪਾਣ ਵਾਲਾ ਚਿਹਰਾ, ਰੇਸ਼ਮ ਨਾਲੋਂ ਕੂਲਾ ਦਾਹੜਾ ਰਸਨਾ 'ਤੇ ਸਰਸਵਤੀ, ਬੈਠੇ ਸਰੋਤਿਆਂ ਨੂੰ ਗੁਰੂ ਹਰੀ ਸਿੰਘ ਜੀ ਦੀਆਂ ਜੀਵਨ ਕਥਾਵਾਂ ਸੁਣਾ ਸੁਣਾ ਆਪ ਵੀ ਖਿੜ ਰਹੇ ਸਨ, ਸਰੋਤਿਆਂ ਨੂੰ ਵੀ ਖੇੜਾ ਵੰਡ ਰਹੇ ਸਨ। ਸੰਤਾਂ ਕਿਹਾ: ਧੰਨ ਹਨ ਸ੍ਰੀ ਗੁਰੂ ਹਰੀ ਸਿੰਘ ਜੀ ਮਹਾਰਾਜ, ਜਿਨ੍ਹਾਂ ਦਾ ਪਾਰਾਵਾਰ ਅਕਾਲ ਪੁਰਖ ਵੀ ਨਹੀਂ ਪਾ ਸਕਿਆ। ਇਹਨਾਂ ਨੇ ਸਤਿਗੁਰਾਂ ਦੇ ਪਰਦੇਸ ਜਾਣ ਪਿਛੋਂ ਸਿਖੀ ਨੂੰ ਸੇਕ ਨਹੀਂ ਲਗਣ ਦਿਤਾ। ਜਿਵੇਂ ਸਤਿਗੁਰੂ ਜੀ ਦੇ ਜਾਣ ਤੋਂ ਬਾਦ ਦੂਤੀ ਕੂਕਿਆਂ ਤੇ, ਇਲਾਂ ਗਿਰਝਾਂ ਵਾਂਗੂੰ ਟੁਟ ਪਏ ਸਨ। ਜੇ ਇਹਨਾਂ ਦਾ ਮੇਹਰਾਂ ਭਰਿਆ ਹਥ ਨਾ ਹੁੰਦਾ ਤਾਂ ਪਤਾ ਨਹੀਂ ਕੀ ਬਣਦਾ। ਇਹ ਹਨ ਠੰਢ ਦੀ ਮੂਰਤੀ। ਕੀ ਪਰਬਤਾਂ ਦਾ ਸਰਦਾਰ ਹਿਮਾਲਾ, ਕੀ ਬਿਰਛਾਂ ਦਾ ਬਾਦਸ਼ਾਹ ਚੰਦਨ, ਕੀ ਰਾਤ੍ਰੀ ਦਾ ਰਾਣਾਸ਼ਾਹ ਚੰਦਰਮਾਂ, ਸਭ ਇਸੇ ਗੁਰੂ ਤੋਂ ਠੰਢ ਪ੍ਰਾਪਤ ਕਰਦੇ ਹਨ। ਇਹਨਾਂ ਦੇ ਕਮਲ ਨੇਤਰਾਂ ਵਿਚ ਅਨੰਤ ਬਖਸ਼ਸ਼ਾਂ ਹਨ। ਵੇਖਣ ਵਿਚ ਉਹ ਨੇਤਰ ਸਾਡੇ ਵਰਗੇ ਹਨ। ਮਗਰ ਉਹ ਹਨ ਸ਼ਹਿਦ ਕਟੋਰੇ, ਅੰਮ੍ਰਿਤ ਫੁਹਾਰੇ, ਮਿਠਾਸ ਦੇ ਚਸ਼ਮੇ, ਜਿਥੇ ਸੜੇ ਭੁਜੇ ਆ ਕੇ ਸ਼ਾਂਤ ਹੋ ਜਾਂਦੇ ਹਨ। ਜਿਨ੍ਹਾਂ ਤੇ ਇਹ ਮਿਹਰ ਭਰੇ ਤੁਠ ਪੈਂਦੇ ਹਨ, ਉਹਨਾਂ ਦੇ ਸੁਤੇ ਭਾਗ ਜਾਗ ਪੈਂਦੇ ਹਨ। ਉਹਨਾਂ ਦਾ ਜਨਮਾਂਤਰਾਂ ਦਾ ਕਾਲ ਕਟਿਆ ਜਾਂਦਾ ਹੈ। ਉਹਨਾਂ ਦਾ ਅੰਦਰਲਾ ਤੇ ਬਾਹਰਲਾ ਕੋਹੜ ਦੂਰ ਹੋ ਜਾਂਦਾ ਹੈ। ਇਨ੍ਹਾਂ ਦੇ ਨੇਤਰਾਂ ਵਿਚ ਉਹ ਅੰਮ੍ਰਿਤ ਹੈ ਜਿਸ ਬਾਰੇ ਬਾਣੀ ਵਿਚ ਲਿਖਿਆ ਹੈ-

**ਸੁਰਿ ਨਰ ਮੁਨਿ ਜਨ ਅੰਮ੍ਰਿਤ ਖੋਜਦੇ**
**ਸੁ ਅੰਮ੍ਰਿਤੁ ਗੁਰ ਤੇ ਪਾਇਆ॥**

ਛਲਕ ਰਹੇ ਹਨ। ਇਹ ਅਨੰਤ ਸ਼ਕਤੀਆਂ ਦੇ ਮਾਲਕ ਹਨ। ਰਿਧੀਆਂ ਸਿਧੀਆਂ ਇਹਨਾਂ ਦੇ ਚਰਨਾਂ ਵਿਚ ਰੁਲਦੀਆਂ ਹਨ। ਜਿਹੜੇ ਭੰਡਾਰੇ ਇਹਨਾਂ ਖੋਹਲੇ ਹਨ ਉਹਨਾਂ ਦਾ ਹਿਸਾਬ ਨਹੀਂ। ਜਿਹੜੇ ਆਸਾਧ ਰੋਗ ਇਹਨਾਂ ਕਟੇ ਹਨ, ਉਹ ਗਿਣਨ ਵਿਚ ਨਹੀਂ ਆ ਸਕਦੇ।

ਘੋਟਿਆਂ ਦੇ ਰਤਨ ਸਿੰਘ ਨੂੰ ਤੁਸੀਂ ਜਾਣਦੇ ਹੋ। ਉਸਨੂੰ ਹਲਕ ਕੁਦ ਪਿਆ, ਕੁਤਿਆਂ ਵਾਂਗੂੰ ਵਢਣ ਪਵੇ। ਉਸਦੇ ਸੰਬੰਧੀ ਉਸਨੂੰ ਸ੍ਰੀ ਭੈਣੀ ਸਾਹਿਬ ਲੈ ਆਏ, ਉਹਨਾਂ ਨੇ ਗੁਰੂ ਜੀ ਦੇ ਚਰਨਾਂ ਵਿਚ ਅਰਜ ਕੀਤੀ। ਗੁਰੂ ਜੀ ਉਸ ਵੇਲੇ ਇਸ਼ਨਾਨ ਕਰਕੇ, ਸੀਸ ਤੇ ਪਰਨਾ, ਤੇੜ ਕਛਹਿਰਾ, ਪਊਏ ਪਾਈ ਖੜੇ ਸਨ। ਉਹ ਰਤਨ ਸਿੰਘ

ਕੋਲ ਆਏ ਅਤੇ ਕਿਰਪਾ ਦਰਿਸ਼ਟੀ ਨਾਲ ਤਕਿਆ ਅਤੇ ਬਚਨ ਕੀਤਾ ਇਸ ਨੂੰ ਲਿਟਾ ਦਿਓ। ਗੁਰੂ ਜੀ ਪਊਵਿਆਂ ਸਮੇਤ ਉਹਦੀ ਪਿਠ ਤੇ ਖਲੋ ਗਏ। ਚਰਨ ਛੁਹਾਨ ਦੀ ਡੇਰ ਸੀ, ਭਾਈ ਜੀ ਦਾ ਹਲਕ ਇਉਂ ਉਡਾਰੀ ਮਾਰ ਗਿਆ, ਜਿਵੇਂ ਸਿਲ ਅਹਿਲਿਆ ਭਗਵਾਨ ਰਾਮ ਦੇ ਚਰਨ-ਛੁਹ ਪ੍ਰਾਪਤ ਕਰਦਿਆਂ ਆਕਾਸ਼ ਨੂੰ ਉਡ ਗਈ ਸੀ।

ਰਾਇਸਰ ਵਿਚ ਬਿੰਨਾਂ ਕੋਹੜੀ ਸੀ, ਸਰੀਰ ਵਿਚੋਂ ਬੋਅ ਆਵੇ, ਪਿੰਡ ਵਾਲਿਆਂ ਬਾਹਰ ਛਪਰੀ ਪਾ ਦਿਤੀ, ਗੁਰੂ ਜੀ ਉਸ ਨਗਰ ਦਰਸ਼ਨ ਦਿਤੇ ਉਸ ਗਰੀਬ ਵਾਸਤੇ ਬਾਬਾ ਉਤਮ ਸਿੰਘ ਨੇ ਅਰਜ਼ ਕੀਤੀ। ਗੁਰੂ ਜੀ ਬਚਨ ਕੀਤਾ-"ਇਸਨੂੰ ਸ੍ਰੀ ਭੈਣੀ ਸਾਹਿਬ ਲੈ ਆਉ। ਓਥੇ ਇਸਦਾ ਇਲਾਜ ਕਰਾਂਗੇ।" ਪਿੰਡ ਵਾਲੇ ਗਡੇ ਤੇ ਪਾ ਕੇ ਸ੍ਰੀ ਭੈਣੀ ਸਾਹਿਬ ਛਡ ਗਏ। ਗੁਰੂ ਜੀ ਉਸ ਨੂੰ ਰਾਮਸਰ ਵਿਚ ਅਸ਼ਨਾਨ ਦਾ ਹੁਕਮ ਕੀਤਾ। ਬਿੰਨੇ ਨੇ ਤਿੰਨ ਦਿਨ ਹੀ ਟੁਭੇ ਲਾਏ, ਦੇਹ ਕੁੰਦਨ ਬਣ ਗਈ।

ਸੋਧਨਾਂ ਤੋਂ ਮਾਈ ਨੰਦੀ ਸੀ। ਹਥ ਗਲੇ ਹੋਏ, ਉਹ ਵੀ ਆ ਗਈ ਨਿਆਸਰਿਆਂ ਦੇ ਆਸਰੇ, ਨਿਧਿਰਿਆਂ ਦੀ ਧਿਰ ਦੀ ਸ਼ਰਨ। ਸ੍ਰੀ ਭੈਣੀ ਸਾਹਿਬ ਮਾਂ ਭਾਗਨ ਨੇ ਗੁਰੂ ਜੀ ਦੇ ਚਰਨਾਂ ਦੀ ਧੂੜ ਦੀ ਇਕੋ ਚੁਟਕੀ ਦਿਤੀ। ਵਿਚਾਰੀ ਨੰਦੀ ਉਸ ਵਿਚੋਂ ਅਧੀ ਘੋਲ ਕੇ ਪੀ ਗਈ ਤੇ ਅਧੀ ਨੂੰ ਜ਼ਖਮਾਂ ਤੇ ਲਾਇਆ। ਦਿਨਾਂ ਵਿਚ ਨੰਦੀ ਦੀਆਂ ਉਂਗਲਾਂ ਰਵਾਂਹ ਦੀਆਂ ਫਲੀਆਂ ਵਰਗੀਆਂ ਹੋ ਗਈਆਂ।

ਗਦੋਂ-ਡੋਬ ਦਾ ਅਮਰ ਸਿੰਘ ਤਪਦਿਕ ਨਾਲ ਪੀੜਤ ਸੀ। ਹਕੀਮਾਂ ਵੈਦਾਂ ਲਾ-ਇਲਾਜ ਕਹਿ ਜੁਆਬ ਦੇ ਦਿਤਾ। ਸਰਦਾਰ ਸੁੰਦਰ ਸਿੰਘ ਜੀ ਉਹਨਾਂ ਤੇ ਕਿਰਪਾ ਕੀਤੀ ਤੇ ਉਸਨੂੰ ਸ੍ਰੀ ਭੈਣੀ ਸਾਹਿਬ ਭਿਜਵਾ ਦਿਤਾ। ਮੌਜ ਦੇ ਮਾਲਕ ਗੁਰੂ ਜੀ ਅਮਰ ਸਿੰਘ ਨੂੰ ਉਹ ਕੁਝ ਖਾਣ ਨੂੰ ਦਿੱਤਾ, ਜੋ ਵਡੇ ਰੋਗ ਵਾਲੇ ਵਾਸਤੇ ਜ਼ਹਿਰੇ-ਕਾਤਲ ਹੁੰਦਾ ਹੈ। ਆਉਂਦਿਆਂ ਹੀ ਖਟੀ ਲਸੀ ਪਿਲਾ ਦਿਤੀ। ਫੇਰ ਗਰਮਾ ਗਰਮ ਕੜਾਹ ਪਰਸ਼ਾਦ ਦੇ ਗਫੇ ਲਵਾ ਦਿਤੇ। ਪਿਛਲੇ ਪਹਿਰ ਅੰਬ ਦੇ ਆਚਾਰ ਨਾਲ ਪਰਸ਼ਾਦਾ। ਫਿਰ ਸੌਣ ਲਗਿਆਂ ਮਾਤਾ ਜਿਉਣ ਕੌਰ ਜੀ ਗੁਲਕੰਦ ਘੋਟ ਪਿਲਾ ਦਿਤੀ, ਤੇ ਬਾਹਰ ਛਪਰਾਂ ਵਿਚ ਡੇਰਾ ਲਵਾ ਦਿਤਾ। ਅਮਰ ਸਿੰਘ ਮਨ ਵਿਚ ਕਹੇ, "ਆਪੇ ਫਾਥੜੀਏ ਤੈਨੂੰ ਕੌਣ ਛੁਡਾਵੇ"। ਜਿਹੜੇ ਚਾਰ ਦਿਨ ਜੀਊਣੇ ਸਨ, ਉਹਨਾਂ ਦੀ ਵੀ ਆਸ ਨਹੀਂ ਰਹੀ। ਪਰ ਅਮਰ ਸਿੰਘ ਵਿਚਾਰੇ ਨੂੰ ਕੀ ਪਤਾ ਕਿ ਇਹ ਤਾਂ ਉਹ ਹਨ, ਜਿਹੜੇ ਬਿਨਾਂ ਸੁਆਸਾਂ ਤੋਂ ਵੀ ਕਿਸੇ ਨੂੰ ਰਖ ਸਕਦੇ ਹਨ। ਐਸਾ ਪਿਸ਼ਾਬ ਦਾ ਜਲਾਬ ਲਗਾ ਕਿ ਪਿਸ਼ਾਬ ਨਾਲ ਹੀ ਰੋਗ ਅੰਦਰੋਂ ਬੋਰੀਆ ਬਿਸਤਰਾ ਗੋਲ ਕਰ ਗਿਆ। "ਸੌਂ ਤਾਂ ਨਹੀਂ ਕਿਤੇ ਗਏ?" ਸੁਣ ਰਹੇ ਹੋ? ਸੰਤਾਂ ਮੁਸਕਰਾਂਦਿਆਂ ਕਹਿਆ।

ਇਕ ਵੇਰ ਇਲਾਕੇ ਵਿਚ ਪਲੇਗ ਪੈ ਗਈ, ਸਫਾਂ ਦੀਆਂ ਸਫਾਂ ਵਿਛ ਗਈਆਂ, ਮੁਰਦੇ ਸਾਂਭਣੇ ਔਖੇ ਹੋ ਗਏ। ਕਬਰਾਂ ਪੁਟਣ ਵਾਲੇ ਸਹਿਕਦਿਆਂ ਦੀਆਂ ਹੀ ਕਬਰਾਂ ਪੁਟ ਆਇਆ ਕਰਨ। ਰਾਖ ਵਾਲੇ ਸ੍ਰ. ਖੁਸ਼ਹਾਲ ਸਿੰਘ ਆਏ ਅਤੇ ਗੁਰੂ ਜੀ ਦੇ ਚਰਨਾਂ ਵਿਚ ਮਥਾ ਟੇਕ ਅਰਜ ਕੀਤੀ। ਗ੍ਰੀਬ ਨਿਵਾਜ, ਇਸ ਬਲਾ ਤੋਂ ਬਚਾਉ। ਗੁਰੂ ਜੀ ਨੇਤਰ ਉਤਾਂਹ ਚੁਕੇ ਤੇ ਬਚਨ ਕੀਤਾ, "ਜਿਹੜਾ ਰਾਮਸਰ ਦੀ ਕਾਰ ਸੇਵਾ ਕਰੇਗਾ ਉਸ ਘਰ ਮਹਾਂਮਾਰੀ ਫੇਰਾ ਨਹੀਂ ਪਾਵੇਗੀ।" ਇਹ ਸੁਣਦਿਆਂ ਸਾਰ ਪਿੰਡਾਂ ਦੇ ਪਿੰਡ ਵਹੀਰਾਂ ਘਤ ਲਈਆਂ। ਕੀ ਮੁਸਲਮਾਨ, ਕੀ ਸਿਖਾਂ ਸਭ ਨੇ ਰਾਮਸਰ ਦੀ ਸੇਵਾ ਕੀਤੀ ਅਤੇ ਤਾਊਨ ਦੀ ਭੈਣ ਉਹਨਾਂ ਨਗਰਾਂ ਨੂੰ ਦੂਰੋਂ ਹੀ ਮਥਾ ਟੇਕ ਅਗਾਂਹ ਚਲੀ ਗਈ।

ਤੁਸੀਂ ਸਾਰੇ ਫਤਿਹ ਸਿੰਘ ਭਲਵਾਨ ਨੂੰ ਤਾਂ ਚੰਗੀ ਤਰਾਂ ਜਾਣਦੇ ਹੋ। ਇਹ ਆਪਣੇ ਥਾਂ ਨਾਮੀ ਬਣਿਆ ਫਿਰਦਾ ਸੀ। ਮਗਰ ਗੁਰੂ ਹਰੀ ਸਿੰਘ ਜੀ ਇਸ ਨੂੰ ਕੰਡ ਭਾਰ ਚਾ ਸੁਟਿਆ। ਇਕ ਵੇਰ ਇਹ ਗਭਰੂ ਸ੍ਰੀ ਭੈਣੀ ਸਾਹਿਬ ਦਰਸ਼ਨ ਨੂੰ ਆਇਆ ਤੇ ਮਨ ਵਿਚ ਧਾਰਨਾਂ ਇਹ ਧਾਰੀ ਕਿ ਪੂਰਾ ਗੁਰੂ ਤਾਂ ਹੈ ਜੇ ਮੈਨੂੰ ਜਾਂਦਿਆਂ ਨੂੰ ਦੁਧ ਪਿਲਾਵੇ। ਸਾਡੀ ਧਾਰਨਾਂ ਵੀ ਤਾਂ ਸਾਡੇ ਨਾਪ ਦੀ ਹੁੰਦੀ ਹੈ। ਕੋਈ ਪੁਤ ਦੀ ਧਾਰਨਾ ਧਾਰ ਸ਼ਰਧਾ ਲਿਆਉਣੀ ਸਮਝਦਾ ਹੈ, ਕੋਈ ਵਿਆਹ ਦੀ ਧਾਰਨਾ ਧਾਰ ਗੁਰੂ ਕੇ ਲੜ ਲਗਦਾ ਹੈ, ਕੋਈ ਮਾਨ ਸਤਿਕਾਰ ਦੀ ਲਾਲਸਾ ਨਾਲ ਚਰਨ ਫੜਦਾ ਹੈ, ਕੋਈ ਕੇਵਲ ਕੜਾਹ ਪਰਸ਼ਾਦ ਦੇ ਗਫਿਆਂ ਤੇ ਸ਼ਰਦਾਈ ਹਿਤ ਨੇੜੇ ਹੁੰਦਾ ਹੈ। ਮਗਰ ਜਿਨ੍ਹਾਂ ਤੇ ਕਿਰਪਾ ਹੁੰਦੀ ਹੈ, ਉਹ ਨਿਸ਼ਕਾਮ ਹੋ ਟਹਿਲ ਵਿਚ ਹਾਜ਼ਰ ਹੁੰਦੇ ਹਨ। ਖ਼ੈਰ ਫਤਿਹ ਸਿੰਘ ਦੀ ਮੰਗ ਕੋਈ ਵਡੀ ਗਲ ਨਹੀਂ ਸੀ। ਉਹ ਤਾਂ ਦੁਧ ਦਾ ਛੰਨਾ ਪੀ ਕੇ ਆਪਣੇ ਆਪ ਨੂੰ ਭੇਟਾ ਕਰਨਾ ਚਾਹੁੰਦਾ ਸੀ। ਫਤਿਹ ਸਿੰਘ ਤੇ ਉਸਦੀ ਸਿੰਘਣੀ ਰਾਈਆਂ ਵਾਲੇ ਖੂਹ ਤੇ ਆ ਕੇ ਬਹਿ ਗਏ। ਮੌਜੀ ਗੁਰੂ ਜੀ ਉਸੇ ਪਾਸੇ ਨੂੰ ਚਲ ਪਏ। ਅਗੇ ਜੋੜੀ ਬੈਠੀ ਸੀ। ਫਤਿਹ ਸਿੰਘ ਨੇ ਉਠ ਕੇ ਚਰਨੀ ਹਥ ਲਾਇਆ। ਗੁਰੂ ਜੀ ਦਾਨ ਸਿੰਘ ਨੂੰ ਕਿਹਾ, ਦਾਨ ਸਿੰਘਾ! ਭਲਵਾਨ ਦੂਰੋਂ ਆਇਆ ਏ, ਲਿਆ ਇਸ ਵਾਸਤੇ ਦੁਧ। ਫਤਿਹ ਸਿੰਘਾ ਤੂੰ ਉਠ ਤੇ ਦੁਧ ਆਉਣ ਤਕ ਪੰਜ ਅਸ਼ਨਾਨਾ ਕਰ ਲੈ। ਫਤਿਹ ਸਿੰਘ ਦੀ ਨਿਸ਼ਾ ਤਾਂ ਦੁਧ

ਪੀਣ ਤੋਂ ਪਹਿਲਾਂ ਹੋ ਗਈ। ਪਰ ਉਠਿਆ ਤੇ ਖੂਹ ਵਿਚ ਗੜਵਾ ਵਹਾਇਆ ਜਦ ਗੜਵਾ ਕਢਿਆ ਤਾਂ ਉਸਦੀ ਹੈਰਾਨੀ ਦੀ ਹਦ ਨਾ ਰਹੀ। ਗੜਵੇ ਵਿਚ ਪਾਣੀ ਨਹੀਂ ਸੀ, ਗੜਵਾ ਤਾਜ਼ੇ ਦੁਧ ਨਾਲ ਨਕੋ ਨਕ ਭਰਿਆ ਹੋਇਆ ਸੀ। ਫੇਰ ਜਦ ਖੂਹ ਵਲ ਝਾਤ ਮਾਰੀ ਤਾਂ ਸਾਰਾ ਖੂਹ ਹੀ ਦੁਧੋ ਦੁਧ ਹੋਇਆ ਪਿਆ ਸੀ। ਭਲਵਾਨ ਦੇ ਹਥੋਂ ਗੜਵਾ ਔਹ ਡਿਗ ਪਿਆ ਤੇ ਉਹ ਆਪ ਚਰਨਾਂ ਤੇ ਇਉਂ ਢੱਠਾ ਜਿਉਂ ਵਡਾ ਸਾਰਾ ਹਾਥੀ ਬਿਜਲੀ ਦੀ ਕਰੰਟ ਲਗਣ ਨਾਲ ਧਰਤੀ ਤੇ ਢਹਿ ਪੈਂਦਾ ਹੈ।

"ਉਏ ਤੁਸੀਂ ਮੇਰੇ ਵਲ ਵੇਖੋ, ਮੈਂ ਮੂਰਖ ਇਲ ਦਾ ਨਾਂ ਕੋਕੋ ਨਹੀਂ ਜਾਣਦਾ। ਮੈਨੂੰ ਗੁਰੂ ਹਰੀ ਸਿੰਘ ਜੀ ਥਾਪੜਾ ਬਖਸ਼ਿਆ ਹੈ। ਮੇਰੇ ਅੰਦਰ ਗਿਆਨ ਚੜ੍ਹ ਆਇਆ ਰਹਿੰਦਾ ਹੈ। ਮੇਰੇ ਅਗੇ ਵਡੇ ਵਡੇ ਪੰਡਤ ਮੌਲਵੀ ਗੱਲ ਨਹੀਂ ਕਰ ਸਕਦੇ। ਸੰਤ ਮੰਗਲ ਸਿੰਘ ਜੀ ਨੇ ਫੇਰ ਸਰੋਤਿਆਂ ਨੂੰ ਝੂਣਿਆਂ।

ਤੁਸੀਂ ਭਗਤੂ "ਭਗਤ ਸਿੰਘ" ਨੂੰ ਜਾਣਦੇ ਹੋ? ਮਾਪਿਆਂ ਮਦਰਸੇ ਪਾਇਆ, ਤਾਂ ਮੁਨਸ਼ੀ ਨਾਲ ਪਹਿਲੇ ਦਿਨ ਹੀ ਲੜ ਕੇ, ਕਾਇਦਾ ਪਾੜ ਤੁਰ ਆਇਆ ਕਿ ਸਾਨੂੰ ਬਿਦੇਸੀ ਸਕੂਲ ਵਿਚ ਪੜ੍ਹਨ ਦੀ ਲੋੜ ਨਹੀਂ। ਗੁਰੂ ਜੀ ਉਸ ਮੁੰਡੇ ਤੇ ਅਜਿਹੀ ਕਿਰਪਾ ਕੀਤੀ ਹੈ ਕਿ ਜਿਥੇ ਉਹ ਉਠ ਕੇ ਖਲੋਂਦਾ ਹੈ। ਅਗਮ ਨਿਗਮ ਦੀਆਂ ਖਬਰਾਂ ਦਸਦਾ ਹੈ। ਵੇਦ, ਸ਼ਾਸਤਰ, ਕੁਰਾਨ, ਗਰੰਥ ਸਾਰੇ ਦੇ ਸਾਰੇ ਉਸ ਅਗੇ ਆ ਖਲੋਂਦੇ ਹਨ। ਤੇ ਕਹਿੰਦੇ ਹਨ ਕਿ ਤੂੰ ਸਾਨੂੰ ਪੇਸ਼ ਕਰ ਤੇ ਜਿਸਨੂੰ ਭਗਤੂ ਚਾਹੇ ਉਸਨੂੰ ਅਗੇ ਲਿਆ ਧਰਦਾ ਹੈ। ਸਰੋਤੇ ਬੁਤ ਬਣ ਸੁਣਦੇ ਰਹਿੰਦੇ ਹਨ। ਉਹਦੇ ਦੀਵਾਨ ਵਿਚ ਕੂਕਿਆਂ ਤਾਂ ਨਚਣਾ ਹੀ ਸੀ। ਮੁਸਲਮਾਨ ਵੀ ਅਲਾ-ਹੂ, ਅਲਾ-ਹੂ ਕਰ ਉਠਦੇ ਹਨ। ਇਹ ਤਾਂ ਗਲ ਕੁਝ ਨਹੀਂ! ਗੁਰੂ ਹਰੀ ਸਿੰਘ ਜੀ ਤੋਂ ਵਰੋਸਾਏ ਹੋਏ, ਮਸਤਾਨੇ ਘੋੜੀਆਂ ਵਾਲੇ ਬਾਬਾ ਨਰਾਇਣ ਸਿੰਘ ਜੀ ਫਿਲੌਕੇ ਵਾਲੇ ਭਗਵਾਨ ਸਿੰਘ ਤੇ ਤੁਠ ਪਏ ਅਤੇ ਬਚਨ ਕੀਤਾ, "ਭਗਵਾਨ ਸਿੰਘ ਸੇਠਾਂ ਦਾ ਸੇਠ, ਸ਼ਾਹਾਂ ਦਾ ਸ਼ਾਹ।" ਸੰਤਾਂ ਐਸੀ ਮਿਹਰ ਵਰਖਾ ਕੀਤੀ ਕਿ ਭਗਵਾਨ ਸਿੰਘ ਦੀ ਕੰਗਾਲੀ ਪਰ ਲਾ ਕੇ ਉਡ ਗਈ। ਫਿਰ ਭਗਵਾਨ ਸਿੰਘ ਜੀ ਸਿਆਮ ਵਿਚ ਰਾਜਾ ਬਨਿਆ ਬੈਠਾ ਰਿਹਾ।

ਸੰਤ ਮਸਤਾਨੀ ਦਸ਼ਾ ਵਿਚ ਵਾਰਤਾ ਕਹੀ ਜਾ ਰਹੇ ਸਨ ਅਤੇ ਸਰੋਤੇ ਅੰਮ੍ਰਿਤ ਵਿਚ ਭਿਜੇ ਆਪਣਾ ਆਪ ਭੁਲਾਈ ਬੈਠੇ ਸਨ।

ਇਤਨੇ ਨੂੰ ਇਕ ਟੋਲੀ, ਜਿਸਦੇ ਮੂਹਰੇ ਛੇ ਜਣੇ ਇਕੋ ਜਿਹੇ ਗੇਲੀਆਂ ਵਰਗੇ, ਜਿਨ੍ਹਾਂ ਦੀਆਂ ਲਤਾਂ ਸਨ ਹਾਥੀਆਂ ਦੀਆਂ ਲਤਾਂ, ਛਾਤੀਆਂ ਸਨ ਖਰਾਸ ਦੇ ਪੁੜ, ਬਾਹੀਂ ਸਨ ਬੋਹੜ ਦੇ ਟਾਹਣੇ, ਸਿਰਾਂ ਤੇ ਲੰਮੇ ਲੰਮੇ ਸੰਮਲਿਆਂ ਵਾਲੀਆਂ ਪਗਾਂ, ਲੱਕੀਂ ਵਡੇ ਵਡੇ ਤਹਿਮਤ, ਖੜਕਵੇਂ ਲਠੇ ਦੇ ਕੁੜਤੇ, ਨੋਕ ਵਾਲੀਆਂ ਪੈਰੀਂ ਜੁਤੀਆਂ, ਅਖੀਂ ਸੁਰਮੇ ਨਾਲ ਕਾਲੀਆਂ ਕੀਤੀਆਂ ਹੋਈਆਂ, ਸ਼ਰਾਬ ਨਾਲ ਅੰਨ੍ਹੇ ਕੰਨਾਂ ਤਕ ਲੰਮੀਆਂ ਡਾਂਗਾਂ ਲਈ ਬੋਲੀਆ ਪਾਉਂਦੇ ਆਉਂਦੇ ਨਜ਼ਰ ਪਏ।

"ਇਹ ਕੂਕੇ ਬੇ ਸਲੂਕੇ,
ਗੜਵੀ ਨਹੀਂ ਦਿੰਦੇ ਨਹਾਉਣ ਨੂੰ।"
ਕੂਕਿਆਂ ਦੇ ਕੰਮ ਨਿਰਾਲੇ,
ਗੋਡਿਆਂ ਤਾਈਂ ਕਛਾਂ ਰਖਦੇ,
ਗਿਟਿਆਂ ਤਾਈਂ ਨਾਲੇ।
ਪਰ ਗੜਵੀ ਨਹੀਂ ਦਿੰਦੇ ਨਹਾਉਣ ਨੂੰ।
ਇਹ ਕੂਕੇ ਬੇ ਸਲੂਕੇ........

ਤੇ ਇਸ ਨਾਲ ਹੋਰ ਬਕੜ ਵਾਹ। ਮਗਰ ਮਗਰ ਅੰਨ੍ਹਾਂ ਮੁਲਖਈਆ, ਧੂੜਾਂ ਉਡਦੀਆਂ ਆਉਣ। ਇਕ ਸਰੋਤੇ ਨੇ ਬਚਨ ਟੋਕਦਿਆਂ ਕਿਹਾ "ਸੰਤ ਜੀ, ਸਤਿਗੁਰੂ ਭਲੀ ਕਰੇ, ਦਿਨ ਖੁਸ਼ੀ ਖੁਸ਼ੀ ਲੰਘ ਜਾਵੇ, ਇਹ ਖਤਰਾਵਾਂ ਦੇ ਕੱਬੇ ਜਟ ਵੀ ਆ ਰਹੇ ਹਨ। ਇਹਨਾਂ ਭਲੀ ਨਹੀਂ ਗੁਜ਼ਾਰਨੀ। ਇਹਨਾਂ ਦਾ ਮੇਲਿਆਂ ਮਸਾਧਿਆਂ ਵਿਚ ਹੋਰ ਕੋਈ ਕੰਮ ਨਹੀਂ ਹੁੰਦਾ। ਬੱਸ ਗਾਲਾਂ ਦੇਣੀਆਂ ਤੇ ਲੜਾਈ ਮੁਲ ਲੈਣੀ, ਮੋਢੇ ਮਾਰਨੇ, ਬੋਲੀਆਂ ਪਾਣੀਆਂ, ਚਾਂਗਰਾਂ ਛਡਨੀਆਂ, ਬਕਰੇ ਬਲਾਉਣੇ ਇਹਨਾਂ ਦੀ ਆਮ ਰਵਸ਼ ਹੈ। ਤੇ ਜੇ ਕੋਈ ਇਹਨਾਂ ਦੇ ਸਾਹਮਣੇ ਆ ਜਾਵੇ, ਬਸ ਫੇਰ ਜਾਂ ਇਹ ਨਹੀਂ ਜਾਂ ਉਹ ਨਹੀਂ।

ਇਹ ਰਾਤ ਨੂੰ ਚੋਰੀਆਂ ਕਰਦੇ

**ਗੁਰੂ ਜੀ ਮਿਹਰ ਨਜ਼ਰ ਰਾਕਸ਼ਾਂ ਤੇ ਸੁਟੀ ਤੇ ਅੰਮ੍ਰਿਤ ਨਾਲ ਛਲਕਦੀ ਰਸਨਾ ਨਾਲ ਕਹਿਆ, "ਹਿੰਮਤ ਸਿੰਘ ਦੇ ਪੁਤਰੋ! ਜਵਾਲਾ ਸਿੰਘਾ, ਦੇਵਾ ਸਿੰਘਾ, ਖੁਸ਼ਹਾਲ ਸਿੰਘਾ, ਐਵੇਂ ਮਨੁਖਾ ਜਨਮ ਨਾ ਗਵਾਓ! ਮਾਸ, ਸ਼ਰਾਬ ਛਡੋ ਤੇ ਭਜਨ ਪੁਛੋ। ਹੀਰੇ ਜਨਮ ਦੀ ਸੰਭਾਲ ਕਰੋ।" ਇਨ੍ਹਾਂ ਸ਼ਬਦਾਂ ਵਿਚ ਪਤਾ ਨਹੀਂ ਕੀ ਜਾਦੂ ਸੀ, ਕੀ ਤਾਸੀਰ ਸੀ, ਕਿ ਦੇਵਾ ਸਿੰਘ ਸੰਤਾ ਸਿੰਘ ਤੇ ਬੂਟਾ ਸਿੰਘ ਆਦਿ ਦੇ ਹਥੋਂ ਡਾਂਗਾਂ ਔਹ ਜਾ ਪਈਆਂ।**

ਹਨ, ਗਰੀਬਾਂ ਦੇ ਘਰ ਭੰਨਦੇ ਹਨ । ਆਲੇ ਦੁਆਲੇ ਦੇ ਸਠ ਸਠ ਕੋਹਾਂ ਤਕ ਇਹਨਾਂ ਦਾ ਸਿਕਾ ਜੰਮਿਆ ਹੋਇਆ ਹੈ।

ਮਾਝੇ ਦਾ ਚੰਗਾ ਊਠ, ਘੋੜਾ ਤੇ ਮਝ ਦੁਆਬੇ ਪੁਚਾ ਆਉਂਦੇ ਹਨ ਤੇ ਦੁਆਬੇ ਦੇ ਪਸ਼ੂ ਇਧਰ ਲੈ ਆਉਂਦੇ ਹਨ। ਕੋਈ ਭੜਵਾ ਪੁਲਸੀਆ ਇਨ੍ਹਾਂ ਤੋਂ ਪੁਛਦਾ ਨਹੀਂ। ਅਸਲ ਵਿਚ ਥਾਣੇ ਵਾਲਿਆਂ ਅਤੇ ਇਹਨਾਂ ਦੀਆਂ ਰਲੀਆਂ ਚੁਗਦੀਆਂ ਹਨ।

"ਇਡੇ ਕੁਪੌਤੇ ਤੇ ਅਤਬ" ਸੰਤਾਂ ਹੈਰਾਨੀ ਦਸੀ। ਇਹਨਾਂ ਦੇ ਖਮੀਰ ਵਿਚ ਹੀ ਇਹ ਕੁਝ ਭਰਿਆ ਹੋਇਆ ਹੈ। ਇਹਨਾਂ ਦੇ ਪਿਉ ਦਾਦੇ ਇਹਨਾਂ ਨੂੰ ਆਪ ਇਸ ਪਾਸੇ ਲਾਇਆ ਹੈ। ਸੁਣਿਆ ਹੀ ਨਹੀਂ, ਪਕੀ ਗਲ ਹੈ, ਕਿ ਹਿੰਮਤ ਸਿੰਘ ਇਹਨਾਂ ਨੂੰ ਆਪ ਵਗਾੜਿਆ ਹੈ। ਇਹ ਛੀਏ ਉਸਦੇ ਪੁਤ ਹਨ। ਜਦ ਉਹਨਾਂ ਨੂੰ ਜ਼ਰਾ ਹੋਸ਼ ਆਈ ਤਾਂ ਤਿੰਨਾਂ ਨੂੰ ਘਰ ਰਖਦਾ ਸੀ ਤੇ ਤਿੰਨਾਂ ਨੂੰ ਬਾਹਰ ਕੰਮ ਧੰਦੇ ਭੇਜਦਾ ਸੀ। ਘਰ ਮਝਾਂ ਲਿਆਰੀਆਂ ਸਨ। ਘਿਉ ਭਾਂਡਿਆਂ ਦੇ ਭਾਂਡੇ ਜੁੜਦਾ ਸੀ। ਵੰਡਦਾ ਉਦੋਂ ਸੀ ਜਦੋਂ ਸਾਰੇ ਸਾਲ ਛਿਮਾਹੀ ਇਕਠੇ ਹੋਣ। ਪਰ ਪਿਓ ਦੇ ਪੁਤ ਹਥੀਂ ਨਹੀਂ ਕਿਸੇ ਨੂੰ ਕੁਝ ਦੇਣਾਂ, ਸਭ ਨੂੰ ਇਕਠਿਆਂ ਕਰ ਕਹਿਣਾਂ, ਭਾਂਡੇ ਇਕ ਪਾਸੇ ਰਖ ਦੇਣੇ, ਹਥੀਂ ਡਾਂਗਾਂ ਫੜਾ ਦੇਣੀਆਂ ਤੇ ਜਟ ਨੇ ਕਹਿਣਾਂ "ਸ਼ਾਵਾਸ਼ੇ! ਜਿਹੜਾ ਖੋਹ ਲਏ ਉਹ ਖਾ ਲਏ।" ਸੰਤ ਜੀ ਤੁਸੀਂ ਸਾਰੇ ਗੁਰੂ ਰੂਪ ਹੋ ਇਹਨਾਂ ਡਾਂਗਾਂ ਉਹ ਵਰ੍ਹਾਈਆਂ ਨੇ ਜਿਵੇਂ ਵਰ੍ਹਾਉਣ ਦਾ ਹਕ ਹੁੰਦਾ ਹੈ। ਜਦ ਅਧਿਆਂ ਨਿਸਲ ਹੋ ਜਾਣਾਂ ਤਾਂ ਉਹਨਾਂ ਨੂੰ ਘਿਉ ਉਨ੍ਹਾਂ ਦੇਣਾਂ ਜਿਸ ਨਾਲ ਉਹ ਖਾ ਕੇ ਤੁਰ ਫਿਰ ਸਕਣ ਤੇ ਬਾਕੀਆਂ ਨੂੰ ਸਾਰੇ ਦਾ ਸਾਰਾ। ਜਿਨ੍ਹਾਂ ਦੇ ਲਹੂ ਵਿਚ ਇਹ ਕੁਟ ਕੁਟ ਭਰਿਆ ਹੋਇਆ ਹੋਵੇ ਉਹਨਾਂ ਕੋਲੋਂ ਭਲਾ ਕਾਹਦਾ। ਮੈਨੂੰ ਤਾਂ ਇਸ ਟੋਲੀ ਕੋਲੋਂ ਭਲੇ ਦੀ ਆਸ ਨਹੀਂ।"

ਤੁਸੀਂ ਘਬਰਾਂਦੇ ਕਿਉਂ ਹੋ? ਸੰਤਾਂ ਕਹਿਆ ਇਹਨਾਂ ਦੀ ਇਥੇ ਦਾਲ ਨਹੀਂ ਗਲਣੀ। ਸਾਡਾ ਕੋਈ ਕਚਾ ਪਿਲਾ ਥੋੜਾ ਹੈ। ਉਸਦੇ ਸਾਹਮਣੇ ਤਾਂ ਵਡੇ ਵਡੇ ਖਬੀ ਖਾਨ ਨਹੀਂ ਅੜੇ। ਇਹ ਕਿਹੜੇ ਬਾਗ ਦੀ ਮੂਲੀ ਹਨ। ਫੇਰ ਗੁਰੂ ਕਿਆਂ ਕਿਹੜੀਆਂ ਫੌਜਾਂ ਇਕੱਠੀਆਂ ਕਰਨੀਆਂ ਹਨ। ਇਨ੍ਹਾਂ ਦੇ ਸ਼ਸਤਰ ਹਨ, ਪਿਆਰ, ਹਮਦਰਦੀ ਤੇ ਮਿਠਾਸ। ਇਨ੍ਹਾਂ ਦੇ ਕਟੋਰੇ ਨੇਤਰ ਤੇ ਅੰਮ੍ਰਿਤ ਫੁਹਾਰੀ ਰਸਨਾ ਅਚੂਕ ਬਾਣ ਹਨ। ਜਿਧਰ ਚਲੇ ਮਿਹਰਾਂ ਹੋ ਗਈਆਂ ਜਿਹੜਾ ਕਿਸੇ ਦਾ ਬੁਰਾ ਨਾ ਕਰੇ, ਉਸਦਾ ਬੁਰਾ ਕੌਣ ਕਰ ਸਕਦਾ ਹੈ? ਇਨ੍ਹਾਂ ਪਾਸੋਂ ਸਾਧ ਦਾ ਭਲਾ, ਤੇ ਚੋਰ ਦਾ ਵੀ ਭਲਾ। ਇਹ ਆਪਣਿਆਂ ਦੇ ਵੀ ਆਪਣੇ ਤੇ ਬਗਾਨਿਆਂ ਦੇ ਵੀ ਆਪਣੇ। ਇਹ ਤਾਂ ਸਾਰਿਆਂ ਨੂੰ ਇਕੋ ਗਲਵਕੜੀ ਵਿਚ ਲੈਣਾ ਚਾਹੁੰਦੇ ਹਨ।

"ਤੁਸੀਂ ਵੇਖਦੇ ਨਹੀਂ ਇਹਨਾਂ ਦੀ ਰਸਨਾਂ ਉਠਦਿਆਂ, ਬਹਿੰਦਿਆਂ, ਟੁਰਦਿਆਂ, ਫਿਰਦਿਆਂ, ਜਾਗਦਿਆਂ ਬਿਰਾਜਿਆਂ ਚਲਦੀ ਰਹਿੰਦੀ ਹੈ। ਜਿਸ ਥਾਂ ਹੋਣ ਜਿਸ ਹਾਲਤ ਵਿਚ ਹੋਣ ਇਨ੍ਹਾਂ ਦੀ ਸੁਰਤ ਸ਼ਕਤੀਆਂ ਦੀ ਸ਼ਕਤੀ ਅਤੇ ਤੇਜਾਂ ਦੇ ਤੇਜ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਜੁੜੀ ਰਹਿੰਦੀ ਹੈ। ਜਿਹੜੇ ਤੀਰ ਵਿਹੁ ਵਿਚ ਭਿਜੇ ਰਹਿੰਦੇ ਹਨ ਉਹ ਛੁਹੰਦਿਆਂ ਪਾਰ ਬੁਲਾ ਦਿੰਦੇ ਹਨ। ਇਵੇਂ ਜਿਹੜੀ ਸੁਰਤ ਹਰ ਵੇਲੇ ਅੰਮ੍ਰਿਤ ਸੋਮੇ ਵਿਚ ਭਿਜੀ ਰਹੇ ਜਦ ਉਹ ਕਿਤੇ ਪਏਗੀ ਤਾਂ ਕੀ ਓਹ ਪਥਰਾਂ ਨੂੰ ਫੁਲ ਨਹੀਂ ਬਣਾ ਦੇਵੇਗੀ? ਕੀ ਸੁਕੇ ਸੜੇ ਰੁੰਡ ਮੁੰਡ ਰਖਾਂ ਨੂੰ ਗੁਲਜ਼ਾਰਾਂ ਵਿਚ ਨਹੀਂ ਬਦਲ ਦੇਵੇਗੀ?"

ਇਤਨੇ ਨੂੰ ਪੰਡਾਲ ਤਿਆਰ ਹੋ ਗਿਆ। ਦੀਵਾਨ ਸਜ ਗਿਆ। ਪਹਿਲਾਂ ਢਾਢੀਆਂ ਸੂਰਮਿਆਂ ਦੀਆਂ ਵਾਰਾਂ ਸੁਣਾਈਆਂ, ਫੇਰ ਰਾਗੀ ਸਿੰਘਾਂ ਕੀਰਤਨ ਆਰੰਭ ਦਿਤਾ। ਉਸ ਦਿਨ ਸਤਾਰਾਂ ਜੋੜੀਆਂ ਰਾਗੀਆਂ ਦੀਆਂ ਸਨ। ਘੜੀਆਂ ਪਲਾਂ ਵਿਚ ਦੀਵਾਨ ਭਰ ਗਿਆ ਮਾਈ ਭਾਈ ਨੇ ਅਪਣੇ ਆਪਣੇ ਆਸਣ ਵਿਛਾਏ ਤੇ ਬਹਿ ਗਏ। ਮਸਤਾਨੇ ਨਿਰਤਕਾਰੀ ਕਰਨ ਲਗ ਪਏ। ਉਨ੍ਹਾਂ ਦੀਆਂ ਕੂਕਾਂ ਰਾਹ ਜਾਂਦਿਆਂ ਨੂੰ ਵਿੰਨ੍ਹੀ ਜਾਂਦੀਆਂ ਸਨ। ਥੋੜੇ ਸਮੇਂ ਨੂੰ ਗੁਰੂ ਹਰੀ ਸਿੰਘ ਜੀ ਆ ਗਏ। ਸਰੂ ਕਦ, ਹਰਨਾਖੇ ਨੈਣ, ਲੰਮੀਆਂ ਭੁਜਾਂ, ਸਾਰੀ ਸੰਗਤ ਤੋਂ ਮੂਹਰੇ। ਆਲੇ ਦੁਆਲੇ ਚੌਰ ਬਰਦਾਰ ਸੂਬੇ ਸੰਤ, ਮਹੰਤ ਸਤਿਗੁਰੂ ਜੀ ਦਿਵਾਨ ਚ ਬਿਰਾਜਮਾਨ ਹੋ ਗਏ। ਏਹ ਸਤਿਜੁਗੀ ਦ੍ਰਿਸ਼ ਇਓਂ ਮਾਲੂਮ ਹੁੰਦਾ ਸੀ ਜਿਵੇਂ ਮਾਨ ਸਰੋਵਰ ਤੇ ਹੰਸਲੇ ਡਾਰਾਂ ਦੀਆਂ ਡਾਰਾਂ ਇਕੱਠੇ ਹੋ ਕੇ ਆ ਗਏ ਹੋਣ। ਸਭ ਪਾਸੇ ਚੁਪ ਚਾਂ ਸੀ। ਸਵਾਏ ਸ਼ਬਦ ਕੀਰਤਨ ਦੇ ਕੋਈ ਬਚਨ ਨਹੀਂ ਹੋ ਰਿਹਾ ਸੀ। ਪਹਿਰੂਆ ਵੀ ਕੋਈ ਖੜ੍ਹਾ ਨਹੀਂ ਸੀ। ਗੁਰੂ ਕੀਆਂ ਸੰਗਤਾਂ ਮਥਾ ਟੇਕ ਕੇ ਇਓਂ ਸਜਦੀਆਂ ਜਾਂਦੀਆਂ ਸਨ, ਜਿਵੇਂ ਸਾਗਰ ਵਿਚ ਵਖ ਵਖ ਪਾਸਿਆਂ ਤੋਂ ਨਦੀਆਂ ਨਾਲੇ ਸਮਾਈ ਜਾਂਦੇ ਹਨ।

ਇੰਨੇ ਨੂੰ ਖਤਰਾਵਾਂ ਦੇ ਅਖੜ ਸ਼ਰਾਬੀ ਵੀ ਢੁਕ ਗਏ। ਨਾਲ ਹੀ ਤਮਾਸ਼ਬੀਨ ਮੁਲਖਈਆ। ਇਨ੍ਹਾਂ ਬੇਪੀਰਿਆਂ ਦਾ ਵੀ ਇਕ ਖਾਸਾ ਸਮੁੰਦਰ ਠਾਠਾਂ ਮਾਰ ਰਹਿਆ ਸੀ। ਇਹ ਚਾਂਗਰਾਂ ਮਾਰ ਰਹੇ ਸਨ। ਬੁਲ੍ਹ ਟੁਕ ਰਹੇ ਸਨ। ਤੇ ਬੁੜ ਬੁੜ ਕਰੀ ਜਾ ਰਹੇ ਸਨ। ਤਰਖਾਨ ਗੁਰੂ! ਅਨਪੜ੍ਹ ਟੋਲਾ! ਸਭ ਮੂਰਖ, ਗੜੀ ਗੁਰਿਆਈ ਨਾ ਕੱਢ ਦਿਤੀ ਤਾਂ ਜਟ ਦੇ

ਪੁਤ ਕੀ ਹੋਏ। ਧੀਰੇ ਧੀਰੇ ਇਹ ਲਾਓ ਲਸ਼ਕਰ ਦੀਵਾਨ ਦੇ ਅਸਲੋਂ ਹੀ ਲਾਗੇ ਆ ਗਿਆ। ਸਧਾਰਨ ਲੋਕਾਂ ਦੇ ਅੰਦਰ ਹਿਲ ਗਏ। ਹਾਏ ਹੁਣ ਕੀ ਬਣੇਗਾ?

ਗੁਰੂ ਜੀ ਨੇਤਰ ਉਤਾਂਹ ਕੀਤੇ, ਤੇ ਫੇਰ ਬਾਂਹ ਉਚੀ ਕਰਕੇ ਰਾਗੀਆਂ ਨੂੰ ਸ਼ਬਦ ਪੜ੍ਹਨੋਂ ਬੰਦ ਕਰ ਦਿਤਾ। ਇਕ ਦਮ ਸਨਾਟਾ ਛਾ ਗਿਆ। ਜਿਵੇਂ ਚਲਦਾ ਸੂਰਜ ਥੰਮ ਗਿਆ। ਪੌਣ ਰੁਕ ਗਈ। ਧਰਤੀ ਤੇ ਸੂਈ ਡਿਗੀ ਵੀ ਸੁਣਾਈ ਦੇਂਦੀ ਸੀ। ਗੁਰੂ ਜੀ ਮਿਹਰ ਨਜ਼ਰ ਰਾਕਸ਼ਾਂ ਤੇ ਸੁਟੀ ਤੇ ਅੰਮ੍ਰਿਤ ਨਾਲ ਛਲਕਦੀ ਰਸਨਾ ਨਾਲ ਕਹਿਆ, "ਹਿੰਮਤ ਸਿੰਘ ਦੇ ਪੁਤਰੋ! ਜਵਾਲਾ ਸਿੰਘਾ, ਦੇਵਾ ਸਿੰਘਾ, ਖੁਸ਼ਹਾਲ ਸਿੰਘਾ, ਐਵੇਂ ਮਨੁਖਾ ਜਨਮ ਨਾ ਗਵਾਓ! ਮਾਸ, ਸ਼ਰਾਬ ਛਡੋ ਤੇ ਭਜਨ ਪੁਛੋ। ਹੀਰੇ ਜਨਮ ਦੀ ਸੰਭਾਲ ਕਰੋ।" ਇਨ੍ਹਾਂ ਸ਼ਬਦਾਂ ਵਿਚ ਪਤਾ ਨਹੀਂ ਕੀ ਜਾਦੂ ਸੀ, ਕੀ ਤਾਸੀਰ ਸੀ, ਕਿ ਦੇਵਾ ਸਿੰਘ ਸੰਤਾ ਸਿੰਘ ਤੇ ਬੂਟਾ ਸਿੰਘ ਆਦਿ ਦੇ ਹਥੋਂ ਡਾਂਗਾਂ ਔਹ ਜਾ ਪਈਆਂ। ਉਹ ਧਰਤੀ ਤੇ ਇਓਂ ਡਿਗੇ ਜਿਵੇਂ ਅੰਨੇਰੀ ਨਾਲ ਰੁਖਾਂ ਦੇ ਟਾਹਣ ਕਾੜ੍ਹ ਕਾੜ੍ਹ ਡਿਗ ਪੈਂਦੇ ਹਨ। ਜਿਵੇਂ ਰਾਮ ਬਾਣਾਂ ਨਾਲ ਕੁੰਭ ਕਰਨ ਤੇ ਮੇਘ ਦੂਤ ਡਿਗੇ ਸਨ, ਜਿਵੇਂ ਅਭਿਮਾਨੀ ਸੈਦ ਖਾਂ ਸਾਹਿਬ ਗੁਰੂ ਗੋਬਿੰਦ ਸਿੰਘ ਜੀ ਦਾ ਸੀਸ ਲੈਣ ਆਇਆ ਦਰਸ਼ਨ ਕਰ ਸਬਜ਼ੇ ਦੇ ਸੁੰਬਾਂ ਵਿਚ ਜਾ ਢਠਾ ਸੀ। ਇਨ੍ਹਾਂ ਨੂੰ ਸੁਧ ਬੁਧ ਨ ਰਹੀ। ਇਨ੍ਹਾਂ ਦੇ ਮੂੰਹੋਂ ਹੁਣ ਗਾਲਾਂ ਨਹੀਂ ਸਨ, ਕੌੜੇ ਬਚਨ ਨਹੀਂ ਸਨ, ਹੈਂਕੜ ਵਾਲੇ ਸ਼ਬਦ ਨਹੀਂ ਸਨ, ਕੇਵਲ ਭੁਬਾਂ ਨਿਕਲ ਰਹੀਆਂ ਸਨ, ਅਤੇ ਇਹ ਆਵਾਜ਼ ਸੁਣਾਈ ਦੇ ਰਹੀ ਸੀ ਬਖ਼ਸ਼! ਬਖ਼ਸ਼! ਬਖ਼ਸ਼!

**ਕਬੀਰ ਸਤਿਗੁਰ ਸੂਰਮੇ ਬਾਹਿਆ**
**ਬਾਨੁ ਜੁ ਏਕੁ॥**
**ਲਾਗਤ ਹੀ ਭੁਇ ਗਿਰਿ ਪਰਿਆ**
**ਪਰਾ ਕਰੇਜੇ ਛੇਕੁ॥**

ਏਥੇ ਛੇਕ ਕੀ ਹੋਣਾ ਸੀ ਮਗੋਰਾ ਹੀ ਖੁਲ ਗਿਆ ਕੜ ਪਾਟ ਗਿਆ। ਗੁਰੂ ਜੀ ਸਭਨਾਂ ਦੇ ਕੰਨਾਂ ਵਿਚ ਭਜਨ ਦੀ ਦਾਤ ਦੀ ਕ੍ਰਿਪਾਲਤਾ ਕਰਵਾ ਦਿਤੀ। ਕੀਰਤਨ ਦਾ ਭੋਗ ਪੈ ਗਿਆ।ਗੁਰੂ ਜੀ ਆਪਣੇ ਡੇਰੇ ਚਲੇ ਗਏ। ਮਗਰ ਉਹ ਛੀਏ ਜੁਆਨ ਬੇਸੁਧ ਲੇਟੇ ਰਹੇ। ਉਹਨਾਂ ਦੇ ਸਾਥੀ ਨੀਮ ਬੇਹੋਸ਼ੀ ਵਿਚ ਸਭਨਾਂ ਨੂੰ ਗੱਡਿਆਂ ਤੇ ਪਾ ਕੇ ਖਤਰਾਈਂ ਲੈ ਗਏ। ਘਰ ਵਾਲਿਆਂ ਜਾਤਾ ਅਜ ਖ਼ੈਰ ਨਹੀਂ। ਕਿਤੇ ਡਾਢੀ ਲੜਾਈ ਹੋਈ ਏ? ਸਟਾਂ ਫੇਟਾਂ ਚੋਖੀਆਂ ਲਗੀਆਂ ਹੋਣਗੀਆਂ। ਸਵਾਂਣੀਆਂ ਦੇ ਰੰਗ ਉਡ ਗਏ। ਉਨ੍ਹਾਂ ਦੀ ਮਾਈ ਹੈਰਾਨ ਹੋਈ ਆਖੇ ਪੁਤ ਕਦੇ ਕੰਢ ਲਵਾ ਕੇ ਨਹੀਂ ਆਏ, ਅਜ ਕਿਹੜਾ ਆਕੀ ਮਿਲ ਗਇਆ ਹੈ। ਇਕੋ ਸਾਹੇ ਕੂਕੀ ਜਾਵੇ "ਹੇ ਰਬਾ! ਮੇਰੇ ਪੁਤਾਂ ਦਾ ਵਾਲ ਵਿੰਗਾ ਨਾ ਹੋਵੇ!" ਉਹ ਨਿਸਲ ਪਏ ਸਨ, ਅਤੇ ਬੋਲਦੇ ਚਾਲਦੇ ਕੁਛ ਨਹੀਂ ਸਨ।

ਮਾਈ ਅਗੇ ਵਧੀ ਅਤੇ ਵੇਖਿਆ ਕਿ ਸਟ ਫੇਟ ਵਖਾਈ ਨਹੀਂ ਦਿੰਦੀ, ਮਗਰ ਬੋਲਦੇ ਚਾਲਦੇ ਵੀ ਕੁਛ ਨਹੀਂ। ਜਦ ਉਹਨਾਂ ਦੀ ਸੁਰਤ ਹੇਠਾਂ ਉਤਰੀ ਤਾ ਉਹ ਉਠੇ, ਲਾਹਣ ਡੋਲ ਦਿਤੀਆਂ, ਬੱਕਰਿਆਂ ਦੀਆਂ ਰਸੀਆਂ ਵਢ ਦਿਤੀਆਂ।ਕੁਕੜਾਂ ਦੇ ਖੁਡੇ ਖੋਲ੍ਹ ਭੰਨ ਦਿਤੇ। ਘਰ ਦਾ ਨਕਸ਼ਾ ਹੀ ਬਦਲ ਦਿਤਾ ਅਗੇ ਇਸ ਘਰ ਧਾੜਵੀਆਂ ਦੇ ਡੇਰੇ ਹੁੰਦੇ ਸਨ। ਹੁਣ ਸਾਧਾਂ ਦੇ ਕਮਰ-ਕਸੇ ਖੁਲ੍ਹਣ ਲਗ ਪਏ, ਅਗੇ ਲੁਟ ਦਾ ਮਾਲ ਲਿਆਇਆ ਜਾਂਦਾ ਸੀ। ਹੁਣ ਦਸਾਂ ਨੌਹਾਂ ਦੀ ਕਿਰਤ ਦੋਹੀਂ ਦੋਹੀਂ ਹਥੀਂ ਲੁਟਾਈ ਜਾਂਦੀ ਸੀ। ਅਗੇ ਦਾਰੂ ਪੀ ਪੀ ਬਕੜਵਾਦ ਚਲਦਾ ਸੀ। ਹੁਣ ਢੋਲਕੀ ਛੈਣਿਆਂ ਨਾਲ ਸ਼ਬਦ ਕੀਰਤਨ ਹੁੰਦਾ ਹੈ। ਅਗੇ ਮਾਂ ਦੇ ਹਥ ਲਹੂ ਮਾਸ ਨਾਲ ਲਿਬੜੇ ਰਹਿੰਦੇ ਸਨ। ਹੁਣ ਓਨ੍ਹੂੰ ਭਾਂਡੇ ਮਾਂਜਣ ਤੋਂ ਵੇਹਲ ਨਹੀਂ ਮਿਲਦੀ। ਤਉਣਾ ਪਕਦੀਆਂ ਹਨ। ਦਾਲੇ ਰਿਝਦੇ ਹਨ। ਗੁਰੂ ਜੀ ਵਰ੍ਹੇ ਛਮਾਹੀ ਜਦ ਖਤਰਾਈਂ ਜਾਂਦੇ ਤਾਂ ਮੇਲੇ ਹੁੰਦੇ, ਸੰਗਤਾਂ ਜੁੜਦੀਆਂ ਭਜਨ ਬਾਣੀ ਹੁੰਦਾ, ਅੰਮ੍ਰਿਤ ਵਰਖਾ ਲਗਦੀ। ਸਾਰਾ ਨਗਰ ਕੂਕਾ ਬਣ ਗਿਆ। ਗੁਰੂ ਜੀ ਨੇ ਖੁਸ਼ਹਾਲ ਸਿੰਘ ਨੂੰ ਸੂਬਾ ਥਾਪ ਦਿਤਾ। ਅਗੇ ਇਹ ਪੰਚਾਇਤਾਂ ਅਗੇ ਖਲੋਂਦੇ ਸਨ। ਹੁਣ ਪੰਚਾਇਤਾਂ ਇਹਨਾਂ ਅਗੇ ਖਲੋਂਦੀਆਂ ਸਨ। ਅਗੇ ਪੁਲਸ ਵਾਲੇ ਇਹਨਾਂ ਦੀ ਭਾਲ ਵਿਚ ਰਹਿੰਦੇ ਸਨ ਹੁਣ ਉਹ ਇਹਨਾਂ ਤੋਂ ਪੁਛ ਕੇ ਤੁਰਦੇ ਹਨ। ਅਗੇ ਰਾਕਸ਼ਾਂ ਦਾ ਘਰ ਸੀ। ਇਹ ਹੁਣ ਦੇਵਪੁਰੀ ਬਣ ਗਿਆ। ਬਾਣੀ ਠੀਕ ਗਵਾਹੀ ਦੇਂਦੀ ਹੈ:-

**ਕਚਹੁ ਕੰਚਨੁ ਭਇਅਉ**
**ਸਬਦੁ ਗੁਰ ਸ੍ਰਵਣਹਿ ਸੁਣਿਓ॥**
**ਬਿਖੁ ਤੇ ਅੰਮ੍ਰਿਤੁ ਹੁਯਉ**
**ਨਾਮੁ ਸਤਿਗੁਰ ਮੁਖਿ ਭਣਿਅਉ॥**
**ਲੋਹਉ ਹੋਯਉ ਲਾਲੁ ਨਦਰਿ**
**ਸਤਿਗੁਰੁ ਜਦਿ ਧਾਰੈ।**
**ਪਾਹਣ ਮਾਣਕ ਕਰੈ ਗਿਆਨੁ**
**ਗੁਰ ਕਹਿਅਉ ਬੀਚਾਰੈ॥**
**ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ**
**ਦੁਖ ਦਰਿਦ੍ਰ ਤਿਨ ਕੇ ਗਇਅ॥**
**ਸਤਿਗੁਰੂ ਚਰਨ ਜਿਨ੍ਹ ਪਰਸਿਆ**
**ਸੇ ਪਸੁ ਪਰੇਤ ਸੁਰਿ ਨਰ ਭਇਅ॥**

# ਔਖਾ ਸਮਾਂ

ਮ ਸੰਤੋਖ ਸਿੰਘ ਬਾਹੋਵਾਲ

**ਏਡੀ ਤਕੜਾਈ ਕੇ ਬੀਚ ਗੁਪਤ ਅਖੰਡ ਪਾਠ ਹੁੰਦੇ ਹੈਂ, ਪਾਠੀ ਗੁਪਤ ਰੈਂਦੇ। ਜੇਕਰ ਕੋਈ ਹਾਕਮ ਆਵੇ ਤਾਂ ਸਿੰਘ ਗੁਫਾ ਮੈ ਕਰ ਦੇਣੇ ਭੋਰਨ ਬਾਲੀ ਜਗਾ, ਕੁਝ ਬਾਹਰ ਕਢ ਦੇਣੇ, ਕੋਠਿਆਂ ਦੇ ਉਤੋਂ ਦੀ ਹੇਠਾਂ ਉਤਰ ਜਾਂਦੇ ਹੈਂ। ਪਿਛਲੇ ਪਾਸੇ ਜ਼ਿਮੀਦਾਰਾਂ ਦੇ ਘਰ ਹੈਂ, ਕੋਠਿਆਂ ਦੇ ਉਤੋਂ ਦੀ ਉਤਰ ਜਾਨਾ। ਬੇਲੇ ਕਬੇਲੇ ਅੱਖ ਬਚਾਇਕੇ ਜਿੱਥੇ ਸਿੰਘ ਹੋਵਨ ਓਥੇ ਈ ਪ੍ਰਸਾਦਾ ਮਿਲ ਜਾਣਾ। ਰਾਮਦਾਸਪੁਰੇ ਮੇਂ ਏਡੀ ਕਰੜਾਈ ਕੀਤੀ।**

**ਕਰੜਾਈ—**

ਜੇ ਸਿੱਖ ਨੂੰ ਅੰਦਰ ਦੇਖ ਲੈਣ ਦਰਵਾਜੇ ਮੈ ਤਾਂ ਅੱਗ ਲਗ ਜਾਣੀ ਗਾਰਦ ਕੋ। ਆਏ ਨੂੰ ਖੜਾ ਭੀ ਨਾਸੇ ਹੋਣ ਦੇ ਦੇ। ਧੱਕੇ ਮਾਰਨੇ ਗਾਲਾਂ ਕਢਣੀਆਂ। ਬਾਹਰ ਪ੍ਰਸਾਦਾ ਭੀ ਨਾ ਸੀ ਨਿਕਲਨ ਦੇਂਦੇ।

ਮੱਲਾ ਸਿੰਘ ਹਰਨਾਮ ਸਿੰਘ (ਭੁਡਿਆਂ ਵਿਚੋਂ) ਏਹ ਦੋਨੋਂ ਪਿੰਡ ਵਿਚੋਂ ਸੇ, ਟਹਿਲਾ ਕਰਕੇ ਛਕਦੇ ਸੇ। ਜੇ ਇਕ ਦੋ ਸਿੰਘਾਂ ਕਾ ਪ੍ਰਸਾਦਾ ਲੈ ਜਾਣਾ ਹੋਵੇ ਤਾਂ ਉਸ ਪਿੰਡ ਦੇ ਸਿੰਘ ਦੇ ਪ੍ਰਸਾਦਿਆਂ ਮੈ ਧਰ ਕੇ ਲੈ ਜਾਣੇ, ਕਿਧਰੇ ਰੋਹੀ ਮੇਂ ਸਿੰਘਾਂ ਨੇ ਹੋਣਾ ਪ੍ਰਸਾਦਾ ਉਥੇ ਪੁਚਾਏ ਦੇਣਾ। ਫਰੰਗੀ ਕਹਿੰਦੇ ਜੇ ਪ੍ਰਸਾਦਾ ਬੰਦ ਕਰਾਂਗੇ ਤਾਂ ਸਿੰਘ ਬੰਦ ਹੋ ਜਾਣਗੇ। ਏਡੀ ਤਕੜਾਈ ਕੇ ਬੀਚ ਗੁਪਤ ਅਖੰਡ ਪਾਠ ਹੁੰਦੇ ਹੈਂ, ਪਾਠੀ ਗੁਪਤ ਰੈਂਦੇ। ਜੇਕਰ ਕੋਈ ਹਾਕਮ ਆਵੇ ਤਾਂ ਸਿੰਘ ਗੁਫਾ ਮੈ ਕਰ ਦੇਣੇ ਭੋਰਨ ਬਾਲੀ ਜਗਾ, ਕੁਝ ਬਾਹਰ ਕਢ ਦੇਣੇ, ਕੋਠਿਆਂ ਦੇ ਉਤੋਂ ਦੀ ਹੇਠਾਂ ਉਤਰ ਜਾਂਦੇ ਹੈਂ। ਪਿਛਲੇ ਪਾਸੇ ਜ਼ਿਮੀਦਾਰਾਂ ਦੇ ਘਰ ਹੈਂ, ਕੋਠਿਆਂ ਦੇ ਉਤੋਂ ਦੀ ਉਤਰ ਜਾਨਾ। ਬੇਲੇ ਕਬੇਲੇ ਅੱਖ ਬਚਾਇਕੇ ਜਿੱਥੇ ਸਿੰਘ ਹੋਵਨ ਓਥੇ ਈ ਪ੍ਰਸਾਦਾ ਮਿਲ ਜਾਣਾ। ਰਾਮਦਾਸਪੁਰੇ ਮੇਂ ਏਡੀ ਕਰੜਾਈ ਕ੍ਰੀਤੀ।

ਸ੍ਰੀ ਸਤਿਗੁਰੂ ਜੀ ਇਸ ਮੂਰਤੀ ਕਾ ਨਾਉ ਸਿਰ ਕਰਤਾ ਲਿਖ ਭੇਜਿਆ ਸੀ। ਏਹ ਭੀ ਬਚਨ ਹੈ ਕੇ ਏਸਦਾ ਨਾਉ ਹਰੀ ਸਿੰਘ ਹੈ, ਉਸੀ ਦਿਨ ਸੇ ਸੰਗਤ ਮੈ ਗੁਰੂ ਹਰੀ ਸਿੰਘ ਜੀ ਕਹਿਣੇ ਲਗੇ ਜਿਨ੍ਹਾਂ ਕਾ ਦਰਸ਼ਨ ਕਰਕੇ ਸੁੱਕਾ ਮਨ ਹਰਿਆ ਹੋਂਦਾ ਹੈ ਕਵਲ ਕੀ ਤਰਾਂ ਟਹਿਕ ਆਉਂਦਾ ਹੈ। ਸਿੰਘ ਕਹਿੰਦੇ ਹੈਂ ਸਾਖੀ ਕਾ ਕੈਣਾ ਹੈ ਦੋਨੋਂ ਭਾਈ ਇਕ ਸਰੂਪ ਕਰ ਭਾਸੇ। ਐਸ ਤਰਾਂ ਕੀਆਂ ਖਵਰਾਂ ਸੁਣ ਸੁਣ ਕੇ ਦੂਈ ਮੂਰਤੀ ਦਾ ਦਰਸਨ ਕਰਕੇ ਜੀਵ ਹਰੇ ਹੋਣ ਲਗੇ ਹੈਂ। ਏ ਭੀ ਬਚਨ ਲਿਖਿਆ ਆਇਆ ਗੁਰੂ ਹਰੀ ਸਿੰਘ ਜੀ ਕੋ ਭਾਈ ਮੁਕਤਸਰ ਅਖੰਡ ਪਾਠ ਕਰਾਈਂ। ਫੇ ਰ ਦਮਦਮੇ ਵਿਸਾਖੀ ਪਰ ਭੋਗ ਪਾਈਂ ਸਾਡੇ ਨਮਿਤ।

**ਲੋਹਗੜ ਗਏ—**

ਲੋਹਗੜ ਅਨੰਦ ਹੀਰਾ ਸਿੰਘ ਕਾ ਪੜਾਇਆ (ਹੀਰਾ ਸਿੰਘ ਮੁੰਡੀਆਂ ਕਾ ਸੀ)। ਓਥੇ ਮਨੀ ਸਿੰਘ ਆਇ ਮਿਲਿਆ। ਸਤਿਗੁਰੂ ਜੀ ਕੀ ਖਵਰ ਸਾਰ ਦਿੱਤੀ। ਹੁਕਮ ਭੇਜਿਆ ਸੀ ਭਾਈ ਤੂੰ ਮਰਿਜਾਦਾ ਨਾਲ ਰਹੀਂ, ਦੌਰੇ ਜਾਈਂ। ਏਨ੍ਹਾਂ ਨੇ ਚੌਧੇ ਮੇਂ ਮੇਖਾਂ ਗਡ ਗਡ ਲੋਗ ਮਾਰੇ। ਮੈਨੂੰ ਤਾਂ ਏਥੇ ਭੇਜਿਆ ਹੈ ਤੈਨੂੰ ਖਵਰੇ ਕਿੱਥੇ ਲੈ ਜਾਣਗੇ। ਤੂੰ ਮਰਜਾਦਾ ਨਾਲ ਰਹੀਂ। ਤੇਰੇ ਕਰਕੇ ਤੁੰਡ ਮੁੰਡ ਬਣਿਆ ਹੋਇਆ ਹੈ। ਮਨੀ ਸਿੰਘ ਜੋ ਧਨ ਸਤਿਗੁਰਾਂ ਪਾਸੋਂ ਲਿਆਇਆ ਸੀ ਸੋ ਗੁਰੂ ਜੀ ਕੋ ਨਾ ਦੀਆ। ਫੇਰ ਸਦਵਾਇਕੇ ਲੈਨ ਗਏ ਫੇਰ ਭੀ ਨਾ ਦਿੱਤਾ। ਬਡਾ ਗਿਆਨੀ ਥਾ।(੧)

(੧) ਸ੍ਰੀ ਸਤਿਗੁਰੂ ਜੀ ਨੇ ਰੰਗੂਨ ਦਰਸ਼ਨ ਕਰਨ ਆਇਆਂ ਮਨੀ ਸਿੰਘ, ਅਤਰੀ ਦੇ ਚਾਚੇ ਨੂੰ ੫੦੦ ਰੁਪਏ ਕੀਮਤ ਦਾ ਧਨ ਡੋਰੇ ਗੁਰੂ ਹਰੀ ਸਿੰਘ ਜੀ ਪਾਸ ਪਹੁੰਚਾਉਣ ਲਈ ਦਿੱਤਾ ਸੀ। ਉਸ ਸਾਰਾ ਧਨ ਆਪ ਰੱਖ ਲਿਆ ਤੇ ਗੁਰੂ ਜੀ ਨੂੰ ਨਾ ਦਿੱਤਾ। ਇਸ ਧਨ ਬਾਬਤ ਸਤਿਗੁਰੂ ਜੀ ਨੇ ਨਰਾਇਣ ਸਿੰਘ ਰੋੜਿਆਂ ਵਾਲੇ ਹੱਥੀਂ ਅਤਰੀ ਅਤੇ ਮਨੀ ਸਿੰਘ ਨੂੰ ਭੇਜੇ ਹੁਕਮਨਾਮੇ ਵਿਚ ਪੁਛ ਵੀ ਕੀਤੀ ਸੀ।

-ਕੂਕਾ ਮੂਵਮੈਂਟ, ਫਰੀਡਮ ਸਟ੍ਰਗਲ ਇਨ ਪੰਜਾਬ, ਪੰਨਾ ੫੭)

**ਮਾਘੀ ਮੁਕਤਸਰ, ੧੯੩੪ ਬਿ.(ਜਨਵਰੀ ੧੮੭੮ ਈ.)—**

ਅਗੇ ਮਾਘੀ ਆਈ। ਛੁੱਟੀ ਲੈ ਕੇ ਸੰਗਤਾਂ ਕੋ ਤਾਰਨੇ ਚਲੇ ਹੈ ਗੁਰੂ ਹਰੀ ਸਿੰਘ ਜੀ। ਸੰਗਤਾਂ ਨੌਂ ਨਿਹਾਲ ਕਰਦੇ ਗਏ ਮੁਕਤਸਰ। ਗੱਡਾ ਗੁੜ ਕਾ ਭਰਿਆ ਹੋਇਆ ਸੀ। ਬੀਬੀ ਨੰਦਾ ਨਾਲ ਸੀ। ਠੰਢ ਬਹੁਤ ਸੀ। ਗੁਰੂ ਜੀ ਹੁਕਮ ਕੀਤਾ ਸਿੰਘਾਂ ਨੂੰ ਗੁੜ ਦੇਉ ਪਾਈਆ ਪਾਈਆ। ਮੰਗ ਰਹੇ ਸਿੰਘ ਬੀਬੀ ਨੇ ਨਾ ਦੀਆ। ਦਿਤੇ ਬਿਨਾ ਸਿੰਘਾਂ ਭੀ ਨਾ ਲਿਆ। ਪੋਹ ਦੇ ਮਹੀਨੇ ਵਿਚ ਸਿੰਘ ਕੋਹਾਂ ਪੈਂਡਾ ਕਰਕੇ ਗਏ ਸੀ ਮੁਕਤਸਰ। ਅਰਜ ਕੀਤੀ ਜੀ ਸਿੰਘਾਂ ਨੂੰ ਪਾਈਆ ਪਾਈਆ ਗੁੜ ਭੀ ਨਹੀਂ ਲੈਣ ਦਿਤਾ ਬੀਬੀ ਨੇ। ਗੁਰੂ ਜੀ ਬਚਨ ਕੀਤਾ ਨਹੀਂ ਲੈਣ ਦੇਂਦੀ ਤਾਂ ਤੁਸੀਂ ਲੁਟ ਲਓ ਗੁੜ ਵਾਲਾ ਗੱਡਾ। ਝੱਟ ਸਿੰਘਾਂ ਨੇ ਲੁਟ ਮਚਾਇ ਦਿਤੀ। ਪ੍ਰਸੰਨ ਹੋਇਕੇ ਚਕਿਆ ਛਕਿਆ। ਹੋਰ ਭੀ ਲੋਕੀਂ ਗੁੜ ਲੁਟਨ ਆਏ। ਇਕੋ ਗੱਡਾ ਸਾਰਿਆਂ ਥੀਂ ਨਾ ਮੁਕਿਆ ਤੇ ਸ਼ਰਦਾਈਆਂ ਭੀ ਕੀਤੀਆਂ। ਪ੍ਰਸੰਨ ਹੋਏ ਸਿੰਘ। ਪਾਠੀ ਪੂਰੇ ਕਰਕੇ ਪਾਠ ਤੋਰੇ ਮੁਕਤਸਰ ਮੈ। ਪੰਜ ਪਾਠ ਅਖੰਡ ਕਰਵਾਏ। ਸੁਤਿਆਂ ਜੀਆਂ ਨੂੰ ਜਗਾਮਦੇ ਚਰਨ ਪਾਮਦੇ ਪਵਿਤ੍ਰ ਕਰਦੇ ਗੁਰੂ ਜੀ ਰਾਮਦਾਸ ਪੁਰੇ ਆਏ।

**ਵਿਸਾਖੀ ਦਮਦਮੇ, ੧੯੩੫ ਬਿ. (ਅਪ੍ਰੈਲ ੧੮੭੮ ਈ.)—**

ਅਗੇ ਵਿਸਾਖੀ ਆਈ। ਸਤਿਗੁਰੂ ਜੀ ਹੁਕਮਨਾਮੇ ਮੇਂ ਜੋ ਬਚਨ ਕੀਤਾ ਸੀ ਦਮਦਮੇ ਭੋਗ ਸਾਡੇ ਨਮਿਤ ਪਾਵਨੇ, ਸੋ ਪਾਵਨੇ ਚਲੇ ਹੈਂ। ਪੈਹਲੇ ਕਿਧਰੇ ਲੁਧਿਆਣੇ ਵਾਲਾ ਰੂਪਾ ਮਿਲਿਆ ਸੀ, ਗੁਰੂ ਜੀ ਕੋ ਬੋਲਿਆ ਰਾਜੀ ਹੋ? ਗੁਰੂ ਮਹਾਰਾਜ ਜੀ ਬਚਨ ਕੀਤਾ ਤੇਰੀ ਮੰਗ ਖੋਹਕੇ ਮੈਂ ਆਪਦੇ ਭਤੀਜੇ ਕੋ ਅਨੰਦ ਪੜਾਇ ਦੇਵਾਂ ਫੇਰ ਤੈਥੋਂ ਪੁਛੀਏ ਰੂਪਿਆ ਰਾਜੀ ਹੈ? ਸਤਿਗੁਰੂ ਜੀ ਦਾ ਸਾਕ ਕੀਤਾ ਹੋਇਆ ਆਪਨੇ ਭਤੀਜੇ ਨੂੰ ਬਿਆਹ ਲਿਆਂਦੀ ਹੈ, ਅਗੇ ਦੇਖੀ ਜਾਏਗੀ।

ਅਗੇ ਦਮਦਮੇ ਨੂੰ ਗਏ ਛੁੱਟੀ ਲੈ ਕੇ। ਸੁਣ ਸੁਣ ਕੇ ਸਿੰਘਾਂ ਆਇ ਦਰਸਨ ਕੀਤਾ। ਅਖੰਡ ਪਾਠ ਪੰਜ ਕੀਤੇ ਸੁਖ ਸਾਂਦ ਨਾਲ। ਥਰਾਜ ਵਾਲਾ ਬਾਬਾ ਕੁਸ਼ਾਲ ਸਿੰਘ ਲੈ ਗਿਆ ਸੀ ਗੁਰੂ ਹਰੀ ਸਿੰਘ ਜੀ ਨੂੰ। ਖਾਨੇ ਦੇ ਬਿਚੀਂ ਆਏ।

**ਰੂਪੇ ਤੋਂ ਬਦਲਾ—**

ਭੈਣੀ ਮਰਾੜ ਕੀ ਬਿਸ਼ਨ ਕੌਰ ਰੂਪੇ ਦੇ ਪੁੱਤਰ ਕੋ ਮੰਗੀ ਹੋਈ ਸੀ। ਸਾਹਾ ਧਰਿਆ ਹੋਇਆ ਸੀ। ਹੰਡਿਆਏ ਮੇਂ ਰਣ ਸਿੰਘ ਨੇ ਅਰਜ ਕੀਤੀ ਜੀ ਲੰਗਰ ਕਰੋ। ਬਚਨ ਹੋਇਆ ਤੁਸਾਂ ਟੁਟਣਾ ਹੈ ਕਿ ਰਹਿਣਾ ਹੈ। ਕਹਾ ਕੇ ਜੀ ਤੋੜਦੇ ਕਾਨੂੰ ਹੋ? ਬਚਨ ਹੋਇਆ ਤੁਸੀਂ ਕੁਸੰਗੀਆਂ ਨੂੰ ਸਾਕ ਕੀਤਾ ਹੈ। ਰਣ ਸਿੰਘ ਨੇ ਕਿਹਾ ਕੇ ਜੀ ਸ਼ਰਤ ਕਰ ਲਈ ਸੀ ਜੇਕਰ ਮੁੰਡਾ ਸਿੰਘ ਰਹੇ ਤਾਂ ਦੇਣਾ ਹੈ ਸਾਕ। ਸੋ ਮੁੰਡੇ ਨੇ ਸਿਰ ਮੁਨਵਾਇ ਲਿਆ ਹੈ ਹੁਣ ਜਿਮੇ ਧੁਆਡੀ ਰਜਾਇ ਤਿਵੇਂ ਕਰੋ। ਗੁਰੂ ਜੀ ਬਚਨ ਕੀਤਾ ਬਸੰਤ ਸਿੰਘ ਕੋ ਦੇਵਾਂਗੇ। ਰਣ ਸਿੰਘ ਨੇ ਸਤਿ ਬਚਨ ਕਰਕੇ ਮੰਨਿਆ।

ਗੁਰੂ ਜੀ ਬਿਸ਼ਨੀ ਦੇ ਪਿਉ ਨੂੰ ਕਿਹਾ ਕੇ ਤਾਂ ਚਲਦੇ ਹਾਂ ਤੇਰੇ ਨਗਰ ਭੈਣੀ ਮਰਾੜ ਸਾਡੇ ਨਾਲ ਗੱਲ ਕਰ ਲੈ। ਮਾਤਾ ਜੱਸਾਂ ਕੀ ਭਤੀਜੀ ਸੀ ਸੋ ਦਰਬਾਰਾ ਸਿੰਘ (ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਤਾਏ ਨੱਥੇ ਦਾ ਪੁੱਤਰ) ਕੇ ਪੁਤ ਨੂੰ ਮੰਗੀ ਹੋਈ ਸੀ। ਨਰਾਇਨ ਸਿੰਘ ਪੰਡਤ ਕਰਕੇ ਵੀ ਉਸ ਨੂੰ ਕਹਿੰਦੇ ਸੇ, ਨੂੰ ਸਤਿਗੁਰੂ ਜੀ ਕਾ ਸਾਕ ਕੀਤਾ ਹੋਇਆ ਸੀ। ਰੂਪੇ ਨੇ ਤੋੜਕੇ ਅਪਨੇ ਭਤੀਜੇ ਕੋ ਬਿਆਹ ਦਿੱਤਾ ਹੈ। ਜੇ ਤੁਸੀਂ ਰੂਪੇ ਨੂੰ ਸਾਕ ਦੇਣਾ ਹੋਵੇ ਤਾਂ ਨਹੀਂ ਅਸੀਂ ਮਰਾੜ ਭੈਣੀ ਜਾਂਦੇ ਹੈਂ। ਰਣ ਸਿੰਘ ਨੇ ਕਿਹਾ ਤੁਸੀਂ ਚਲੋ ਜਿਮੇ ਕਹੋਗੇ ਤਿਮੇਂ ਕਰਾਂਗੇ। ਬਚਨ ਕੀਤਾ ਅਸਾਂ ਬਦਲਾ ਲੈਣਾ ਹੈ। ਉਸੀ ਬਖਤ ਗੁਰਦਿੱਤ ਸਿੰਘ ਮਹੰਤ ਨੂੰ ਭੇਜਕੇ ਬਸੰਤ ਸਿੰਘ, ਦੋਹਤਾ ਸਤਿਗੁਰੂ ਜੀ ਕਾ, ਤਿਸਕੋ ਸਦਵਾਇਕੇ ਅਨੰਦ ਪੜ੍ਹਾਇ ਦੀਆ।

**ਮੁਕਬਲੀ—**

ਏਧਰੋਂ ਮੁਕਬਲਾਂ ਨੇ ਮੁਕਬਲੀ ਕੀਤੀ ਕਿ ਗੁਰੂ ਰਾਮ ਸਿੰਘ ਕਾ ਭਾਈ ਦੌਰੇ ਕਰਨ ਲਗ ਪਿਆ ਹੈ। ਬਹੁਤ ਸਿੰਘ ਨਾਲ ਹੈਂ। ਜਿੱਧਰ ਜਾਂਦਾ ਹੈ ਓਧਰੇ ਲੋਕਾਂ ਨੂੰ ਬਿਗਾੜਦਾ ਹੈ। ਜਿਸ ਤਰ੍ਹਾਂ ਓਹ ਸੀ ਓਸੇ ਤਰ੍ਹਾਂ ਏਹ ਹੈ। ਜਿਸ ਤਰ੍ਹਾਂ ਉਹਨਾਂ ਦਾ ਹੁਕਮ ਮੰਨਦੇ ਸੀ ਸਿੰਘ ਓਸੇ ਤਰਾਂ ਏਸ ਮੂਰਤੀ ਦਾ ਹੁਕਮ ਮੰਨਦੇ ਹੈਂ। ਤੁਮਾਰੇ ਕੋ ਮਰਵਾਇ ਦੇਵੇਗਾ। ਇਸਕਾ ਫਿਰਨਾ ਬੰਦ ਕਰੋ, ਦੌਰੇ ਨਾ ਜਾਏ। ਹੋਰ ਸਿੰਘ ਸਜਦੇ ਜਾਂਦੇ ਹੈਂ। ਜੇ ਏਸਨੇ ਸਿੰਘਾਂ ਨੂੰ ਕਹਿ ਵੀ ਦੀਆ ਤਾਂ ਸਾਰੇ ਸ਼ੋਰ ਮਚ ਜਾਏਗਾ। ਫੇਰ ਕੋਈ ਬੰਦੋਬਸਤ ਨਹੀਂ ਹੋਵੇਗਾ। ਏ ਭੀ ਰਾਮ ਸਿੰਘ ਵਰਗਾ ਹੈ। ਇਕ ਗਿਆ ਤੇ ਦੂਜਾ ਜਾਗ ਪਿਆ ਹੈ। ਜਿੱਧਰ ਜਾਂਦਾ ਹੈ ਓਧਰੇ ਹੀ ਸਿੰਘ ਬਣਦੇ ਜਾਂਦੇ ਹੈਂ। ਪੰਥ ਤਾਂ ਓਮੇ ਬਧਦਾ ਜਾਂਦਾ ਹੈ। ਤੁਮਾਰਾ ਕੋਈ ਬੰਦੋਬਸਤ ਨਹੀਂ, ਬਹੁਤੇ ਸਿੰਘ ਨਾਲ ਲਈ ਫਿਰਦਾ ਹੈ। ਸਿੰਘ ਇਨਕਾ ਹੁਕਮ ਮੰਨਦੇ

ਹੈਂ। ਜੇ ਹੁਕਮ ਦੇ ਦੀਆਂ ਤਾਂ ਗਦਰ ਮਚਾਇ ਦੇਣਗੇ।

**ਵਾਪਸ ਰਾਮਦਾਸਪੁਰੇ ਨੂੰ—**

ਇਹ ਚੁਗਲੀ ਕਰਕੇ ਬਟਨ ਨੂੰ ਅਗਨੀ ਲਾਇ ਦਿੱਤੀ ਮੁਕਬਲਾਂ ਨੇ ਕੇ ਪਾਂਚ ਸੈ ਸਿੰਘ ਇਕੱਠਾ ਹੋਇਆ ਹੋਇਆ ਹੈ। ਉਸ ਦਿਨ ਦੋਰਾ ਗੁਰੂ ਜੀ ਕਾ ਪਿੰਡ ਲੱਖੋ ਜਿਲਾ ਲੁਧਿਆਣਾ ਮੇਂ ਸੀ। ਏਹ ਸੁਨਕੇ ਬਟਨ ਤੇ ਜਿਲਾ ਤੇ ਥਾਨੇ ਦਾਰ ਤਿੰਨੇ ਈ ਆਏ ਜਿੱਥੇ ਗੁਰੂ ਜੀ ਬੈਠੇ ਹੋਏ ਸੀ ਦੀਵਾਨ ਮੇਂ। ਤੀਨ ਵੇਰੀ ਗੁਰੂ ਜੀ ਕਾ ਨਾਮ ਲੈ ਲੈ ਕੇ ਅਵਾਜਾਂ ਮਾਰੀਆਂ। ਗੁਰੂ ਜੀ ਸਮਾਧੀ ਮੈ ਥੇ ਨਾ ਸੁਨੀਆਂ। ਤਾਂ ਹਰਨਾਮ ਸਿੰਘ ਨੇ ਦਾਨ ਸਿੰਘ ਨੂੰ ਕਹਿਆ ਫਰੰਗੀ ਬੁਲੋਂਦਾ ਹੈ ਗੁਰੂ ਜੀ ਕੋ। ਦਾਨ ਸਿੰਘ ਚਰਨਾਂ ਨੂੰ ਹਾਥ ਸੇ ਹਲਾਇਆ। ਨੇਤਰ ਖੋਹਲਿਆ ਤਾਂ ਦਾਨ ਸਿੰਘ ਆਖਿਆ ਜੀ ਬਟਨ ਵਾਜਾਂ ਮਾਰਦਾ ਹੈ ਧੁਹਾਡਾ ਨਾਉ ਲੈ ਕੇ। ਗੁਰੂ ਜੀ ਉਠੇ। ਜਿਲੇ ਨੇ ਕਿਹਾ ਕਿ ਬਾਬਾ ਸਾਹਿਬ ਅਜ ਭੈਣੀ ਮੇਂ ਜਾਇ ਹਾਜਰ ਹੋਵੋ। ਗੁਰੂ ਜੀ ਭੀ ਅਸਵਾਰ ਹੋਏ। ਕਾਹਨ ਸਿੰਘ ਦੇ ਘਰ ਦਾਖੀਂ ਆਏ। ਮੰਡਿਆਲੀ ਵਾਲੇ ਸਿੰਘ ਨੇ ਸਰਦਾਈ ਕੀਤੀ। ਚੌਲ ਰਿੰਨ੍ਹੇ। ਕਿਸੇ ਛਕੇ ਕਿਸੇ ਨਾ ਛਕੇ, ਥਾਲੀਆਂ ਮੈ ਈ ਪਏ ਰਹੇ। ਫੇਰ ਗੁਰੂ ਜੀ ਅਸਵਾਰ ਹੋਇਕੇ ਧਰੋੜੀਂ ਆਏ।

ਖੂਹ ਪਰ ਗੁਰੂ ਜੀ ਬਚਨ ਕੀਤਾ ਮਦਾਨ ਜਾਵਾਂਗੇ ਜਲ ਕੱਢੋ। ਡੋਰੀ ਕੀ ਗੰਢ ਢਿੱਲੀ ਰਹੀ ਗਡਵਾ ਖੂਹ ਮੇ ਡਿਗ ਪਿਆ। ਦਾਨ ਸਿੰਘ ਨੂੰ ਹੁਕਮ ਦੀਆ ਗਡਵਾ ਕਢਵਾਇਕੇ ਆਮੀਂ, ਆਪ ਗੁਰੂ ਜੀ ਅਸਵਾਰ ਹੋਇਕੇ ਆਏ ਰਾਮਦਾਸ ਪੁਰੇ। ਦਾਨ ਸਿੰਘ ਆਪ ਤਾ ਨਾ ਰਿਹਾ ਬੂਟਾ ਸਿੰਘ ਛਡ ਆਇਆ। ਬੂਟਾ ਸਿੰਘ ਗਡਵਾ ਕਢਵਾਇਕੇ ਆਇਆ। ਦਾਨ ਸਿੰਘ ਗੁਰੂ ਜੀ ਕੇ ਮਗਰੇ ਮਗਰ ਆਇਆ। ਗੁਰੂ ਜੀ ਬਚਨ ਕੀਤਾ ਤੁਸੀਂ ਕਹਿੰਦੇ ਹੋ ਦਾਨ ਸਿੰਘ ਬਚਨ ਮੰਨਦਾ ਹੈ, ਠਹਿਰਿਆ ਨਹੀਂ, ਮਗਰੇ ਮਗਰ ਚਲਿਆ ਆਇਆ ਹੈ।

ਜਾਂ ਗੁਰਦੁਆਰੇ ਆਏ ਤਾਂ ਬੀਬੀ ਨੰਦਾ ਗੁੱਸੇ ਹੋਵੇ ਕਿ ਇਕ ਤਾਂ ਥੀ ਮੇਰੇ ਪੁੱਤਰ ਦੇ ਘਰ ਹੁਣ ਦੂਈ ਲੈ ਆਂਦੀ ਹੈ। ਦੋਹਾਂ ਨੂੰ ਕਿੱਥੋਂ ਖੁਆਵੇਗਾ? ਗੁਰੂ ਜੀ ਬਚਨ ਕੀਤਾ ਬਿਆਹ ਮੈਂ ਇਕੱਲੇ ਨਹੀਂ ਕੀਤਾ ਸਾਰੀ ਸੰਗਤ ਕੀ ਰੈ ਨਾਲ ਕੀਤਾ ਹੈ। ਤੂੰ ਗੁੱਸੇ ਕਿਉਂ ਹੁੰਨੀ ਹੈਂ। ਸਤਿਗੁਰਾਂ ਦਾ ਸਾਕ ਕੀਤਾ ਹੋਇਆ ਰੂਪੇ ਨੇ ਤੋੜ ਕੇ ਕੀਤਾ ਸੀ ਆਪਨੇ ਭਤੀਜੇ ਨੂੰ ਤਿਸਕਾ ਬਦਲਾ ਲਿਆ ਹੈ। ਛਤਰੀਆਂ ਬਾਲੀ ਕੀਤੀ ਹੈ ਰੀਤੀ। ਸੱਜਰਾ ਈ ਬਦਲਾ ਲਿਆ ਹੈ।

**ਅਰਜੀ ਪਾਈ—**

ਰੂਪੇ ਨੇ ਅਰਜੀ ਪਾਈ ਕਿ ਮੇਰੇ ਭਤੀਜੇ ਦੀ ਮੰਗ ਬੁੱਧ ਸਿੰਘ ਬਿਆਹ ਲੈ ਗਿਆ ਹੈ ਆਪਨੇ ਦੋਹਤੇ ਨੂੰ। ਸੰਮਣ ਆਏ। ਗੁਰੂ ਜੀ ਗਏ ਲੁਦਿਹਾਣੇ ਮੇਂ। ਹਾਕਮ ਨੇ ਕਹਾ ਕੇ ਤੁਮਾਰੇ ਪਰ ਰੂਪੇ ਨੇ ਅਰਜੀ ਪਾਈ ਹੈ ਕਿ ਬਰਤਾ ਬਿਆਇਕੇ ਲੈ ਗਏ ਹੈਂ। ਗੁਰੂ ਜੀ ਬਚਨ ਕੀਤਾ ਸਾਡਾ ਸਾਕ ਅੱਗੇ ਕੀਤਾ ਹੋਇਆ ਸੀ ਸੋ ਅਨੰਦ ਪੜਾਇ ਲਿਆ ਹੈ। ਰਣ ਸਿੰਘ ਸੇ ਪੁਛਿਆ। ਰਣ ਸਿੰਘ ਨੇ ਕਿਹਾ ਮੈਂ ਗਰੀਬ ਥਾ। ਮੇਰੀ ਲਟਕੀ ਏਸਨੇ ਮਨਜੂਰ ਨਾ ਕੀਤੀ ਤਾਂ ਮੈਂ ਸਤਿਗੁਰੂ ਜੀ ਕੇ ਦੋਹਤੇ ਕੋ ਅਨੰਦ ਪੜ੍ਹਾਇ ਦੀਆ ਹੈ। ਅਰਜੀ ਖਾਰਜ ਹੋਈ।

ਫੇਰ ਅਰਜੀ ਪਾਈ। ਰਣ ਸਿੰਘ ਨੂੰ ਹਾਕਮ ਨੇ ਕਿਹਾ ਕਿ ਦੋ ਹਜਾਰ ਦਾ ਦਾਵਾ ਕਰਦਾ ਹੈ ਰੂਪਾ। ਕਹਿੰਦਾ ਹੈ ਕਿ ਮੈਂ ਚੜਾਵਾ ਚਾੜ੍ਹਿਆ ਸੀ। ਰਣ ਸਿੰਘ ਨੇ ਕਿਹਾ ਕਿ ਸਾਡੇ ਨਾਮਧਾਰੀਆਂ ਕੇ ਸਾਕ ਪੁੰਨ ਦਾ ਹੁੰਦਾ ਹੈ। ਅਸੀਂ ਰੁਪਈਆ ਗੈਹਣਾ ਕੁਝ ਨਹੀਂ ਲੈਂਦੇ ਹੈਂ। ਜੋ ਬਣ ਆਵੇ ਸੋ ਦਿੰਦੇ ਹੈਂ। ਸਾਨੂੰ ਕੋਈ ਚੜਾਵਾ ਨਹੀਂ ਭੇਜਿਆ ਹੈ ਐਮੇ ਝੂਠ ਹੀ ਕਹਿੰਦਾ ਹੈ। ਤਰੀਕ ਪਾਇ ਦਿੱਤੀ। ਰਾਮਦਾਸ ਪੁਰੇ ਮੇਂ ਨਾਲੇ ਭੋਗ ਗ੍ਰੰਥ ਸਾਹਿਬ ਦਾ ਧਰਿਆ ਨਾਲੇ ਬਰਨੀਆਂ ਕਰਨੀਆਂ। ਰੋਜ ਕੜਾਹ ਪ੍ਰਸਾਦਿ ਹੋਣਾ। ਅਰਦਾਸਾ ਏਹ ਕਰਨਾ ਕਿ ਹੇ ਸਤਿਗੁਰੂ ਜੀ ਰੂਪੇ ਕੀ ਹਰਾ ਤੇ ਗੁਰੂ ਕੀ ਫਤੇ ਹੋਵੇ।

**ਪੇਸ਼ ਕੋਈ ਨਾ ਗਈ—**

ਜਾਂ ਬਿਸ਼ਨੀ ਮੁੜਕੇ ਰਾਮਦਾਸ ਪੁਰੇ ਤੋਂ ਤੋਰੀ ਰਥ ਉਥੇ ਚਾਹੜ ਕੇ ਤਾਂ ਹੌਲਦਾਰ ਨੂੰ ਰਿਸ਼ਵਤ ਦੇ ਕੇ ਰੂਪਾ ਰਥ ਸਾਹਨੇਵਾਲ ਸੇ ਲੁਦਿਹਾਣੇ ਲੈ ਗਿਆ। ਗੁਰੂ ਜੀ ਕੋ ਭੀ ਖਵਰ ਦਿੱਤੀ ਕੇ ਰਥ ਰੂਪਾ ਮੁੜਵਾਇ ਲਿਆਇਆ ਹੈ। ਗੁਰੂ ਜੀ ਸਿੰਘ ਭੇਜੇ ਕੇ ਰਥ ਮੋੜ ਲੈ ਆਓ। ਝਟ ਦਾਨ ਸਿੰਘ ਹੋਰੀਂ ਮੋੜ ਕੇ ਰਥ ਮਾਈ ਭੋਲੀ ਦੇ ਘਰ ਲੈ ਆਏ। ਬਿਸ਼ਨੀ ਨੂੰ ਕਿਹਾ ਕਿ ਰੂਪਾ ਜਦ ਆਵੇ ਤਾਂ ਤੂੰ ਗਾਲਾਂ ਕਢੀਂ। ਰੂਪੇ ਨੇ ਸੁਨਿਆ ਕਿ ਗੁਰੂ ਜੀ ਰਥ ਰੁਕਾਇਕੇ ਭੋਲੀ ਦੇ ਘਰ ਨੂੰ ਲੈ ਗਏ ਹੈਂ। ਸੁਨਦੇ ਸਾਰ ਹੀ ਅਗਨੀ ਲਗ ਗਈ। ਭੜ ਭੜਾਇਕੇ ਉਠਿਆ। ਕ੍ਰੋਧ ਕਾ ਭਰਿਆ ਹੋਇਆ ਆਇਆ ਗੁਰੂ ਜੀ ਪਾਸ ਤਾਂ ਬਿਸ਼ਨ ਕੌਰ ਨੇ ਗਾਲਾਂ ਕਢੀਆਂ ਰੂਪੇ ਨੂੰ ਤਾਂ ਉਠਕੇ ਚਲਿਆ ਗਿਆ। ਸ਼ਰਮ ਕਾ ਮਾਰਿਆ ਬੋਲ ਨਾ ਸਕੇ। ਕੋਈ ਪੇਸ਼ ਨਾ ਗਈ।

ਤਾਂ ਰੂਪੇ ਫੇਰ ਹੋਰ ਅਰਜੀ ਪਾਈ ਤੇ ਉਗਾਹ ਦਿੱਤੇ। ਅਤਰ ਸਿੰਘ ਨੇ ਕਿਹਾ ਕਿ ਅਸੀਂ ਏਹਨਾਂ ਕੇ ਨਾਈ ਹੈਂ।

ਸ਼ਰਤ ਏਹ ਸੀ ਕਿ ਜੇ ਸਿੱਖੀ ਮੇਂ ਰਹੇਗਾ ਤਾਂ ਸਾਕ ਦੇ ਮਾਂਗੇ। ਸੋ ਮੁੰਡੇ ਨੇ ਸਿਰ ਮੁਨਵਾਇ ਲੀਆ ਹੈ। ਰਣ ਸਿੰਘ ਨੇ ਸਿੰਘ ਸਦ ਕੇ ਅਨੰਦ ਪੜਾਇ ਦੀਆ ਹੈ। ਦੂਜੇ ਉਗਾਹਾਂ ਨੇ ਵੀ ਏਹੀ ਕਿਹਾ ਕੇ ਏਹਨਾਂ ਕੀ ਸ਼ਰਤ ਕੀਤੀ ਹੋਈ ਸੀ ਸੋ ਸ਼ਰਤ ਤੋੜ ਦਿੱਤੀ ਹੈ, ਮੁੰਡੇ ਨੇ ਸਿਰ ਮੂੰਹ ਮੁਨਵਾਇ ਲਿਆ ਹੈ। ਸ਼ਰਾ ਥੀਂ ਬਾਹਰ ਹੋਣੇ ਕਰਕੇ ਕੁੜੀ ਨਾ ਦਿੱਤੀ। ਫੇਰ ਰਣ ਸਿੰਘ ਨੂੰ ਕਿਹਾ ਕਿ ਯੇ ਕਹਿੰਦਾ ਹੈ ਚੜਾਵਾ ਭੇਜਿਆ ਹੈ। ਰਣ ਸਿੰਘ ਨੇ ਕਹਾ ਕੇ ਸਾਡੇ ਪੁੰਨ ਕਾ ਸਾਕ ਹੁੰਦਾ ਹੈ। ਸਾਡੇ ਚੜਾਵਾ ਨਹੀਂ ਲੈਂਦੇ। ਇਹ ਚੜਾਵੇ ਦਾ ਝੂਠ ਕਹਿੰਦਾ ਹੈ ਕਿ ਮੈਂ ਭੇਜਿਆ ਹੈ। ਜੋ ਸਰ ਆਵੇ ਸੋ ਦੇ ਕੇ ਫੇਰੇ ਦਿੰਦੇ ਹੈਂ। ਲੈਣਾ ਸਾਨੂੰ ਸੁਗੰਧ ਬਰਾਬਰ ਹੈ। ਏਹ ਸੁਨ ਕੇ ਹਾਕਮ ਨੇ ਖਾਰਜ ਕਰ ਦਿੱਤੀ ਅਰਜੀ। ਪਹਿਲੀ ਫੌਜਦਾਰੀ ਦੀ ਅਰਜੀ ਸੀ ਫੇਰ ਦੀਵਾਨੀ ਮੈ ਅਰਜੀ ਦਿਤੀ। ਸੋ ਭੀ ਖਾਰਜ ਹੋਈ। ਰਾਮਦਾਸ ਪੁਰੇ ਆਇਕੇ ਕੜਾਹ ਪ੍ਰਸਾਦਿ ਕਰਵਾਇਆ। ਚਾਰ ਮਹੀਨੇ ਬਰਨੀਆਂ ਭੋਗ ਪੈਂਦੇ ਰਹੇ ਤਾਂ ਫਤੇ ਹੋਈ।

**ਸਿੰਘ ਨਠਾਇ ਦੀਏ ਹੈਂ—**

ਏਕ ਸਮੇਂ ਗੁਰੂ ਹਰੀ ਸਿੰਘ ਜੀ ਗਏ ਮਾਛੂਵਾੜੇ ਸਤਲੁਧਰ ਪਰ। ਸਭ ਸਿੰਘ ਭੀ ਆਇ ਇਕੱਠੇ ਹੋਏ। ਦਰਸ਼ਨ ਕੀਤਾ। ਏਧਰੋਂ ਥਾਨੇਦਾਰ ਗਿਆ। ਗੁਰੂ ਜੀ ਦੂਰੋਂ ਦੇਖ ਕੇ ਬਚਨ ਕੀਤਾ ਸਿੰਘਾਂ ਨੂੰ ਤੁਸੀਂ ਮੇਲੇ ਮੇਂ ਬੜ ਜਾਓ। ਗੁਰੂ ਜੀ ਤੁਰਕ ਕੀ ਅੱਖ ਬਚਾਇਕੇ ਆ ਗਏ ਰਾਮਦਾਸਪੁਰੇ ਮੇਂ। ਮਗਰੇ ਥਾਨੇਦਾਰ ਆਇਆ। ਕਹਿਣੇ ਲਗਾ ਤੁਸੀਂ ਸਿੰਘ ਨਠਾਇ ਦੀਏ ਹੈਂ। ਬਚਨ ਹੋਇਆ ਜੇਹੜੇ ਸਿੰਘ ਹੈਂ ਤੇਰੇ ਪਾਸ ਲਿਖੇ ਹੋਏ ਹੈਂ। ਥਾਨੇਦਾਰ ਖਿਝਕੇ ਚਲਾ ਗਿਆ। ਰਪਟ ਲਿਖੀ ਕਿ ਸਿੰਘ ਬਹੁਤ ਸੇ ਨਠਾਇ ਦੀਏ ਹੈਂ। ਗੁਰੂ ਜੀ ਕੋ ਲੁਦਿਹਾਣੇ ਮੇਂ ਸਦਿਆ। ਹਾਕਮ ਨੇ ਕਹਿਆ ਤੁਮਨੇ ਸਿੰਘ ਨਠਾਇ ਦੀਏ ਹੈਂ। ਗੁਰੂ ਜੀ ਬਚਨ ਕੀਤਾ ਜੇਹੜੇ ਹਾਜਰ ਸੇ ਸੋ ਲਖਾਇ ਦੀਏ ਸੇ। ਇਹ ਬ੍ਰਾਹਮਣ ਹੋਣ ਕਰਕੇ ਕਿਸ ਕਰਦਾ ਹੈ ਸਾਡੇ ਨਾਲ।

**ਕੋਈ ਨਾ ਕਿਧਰੇ ਜਾਓ—**

ਇਕ ਹੁਕਮਨਾਮੇ ਵਿਚ ਸਤਿਗੁਰੂ ਜੀ ਲਿਖਿਆ ਸੀ ਕਿ ਸਰਬ ਤੀਰਥਾਂ ਕਾ ਮਹਾਤਮ ਰਾਮਸਰ ਵਿਚ ਪਾਇਆ ਹੈ, ਕੋਈ ਨਾ ਕਿਧਰੇ ਜਾਓ। ਭਜਨ ਬਾਨੀ ਬਰਨੀਆਂ ਕੋ ਜੋਰ ਦੇਵੇ ਸਾਰੀ ਸੰਗਤ।

**ਤੁਮ ਮਾਨਤੇ ਨਹੀਂ ਹੋ—**

ਏਕ ਹੁਕਮਨਾਮੇ ਮੇਂ ਵਰਨੀ ਚੌਪਈ ਕਾ ਹੁਕਮ ਆਇਆ ਸੀ। ਓਧਰ ਆਪ ਵੀ ਸ੍ਰੀ ਸਤਿਗੁਰੂ ਜੀ

**ਕੁਝ ਸਿੰਘ ਬਾਹਰ ਭੀ ਰੈਹਨੇ ਲਗੇ ਹੈਂ। ਪਟੜੀ ਸੇ ਬਾਹਰ ਰੋਹੀ ਮੇਂ ਪੈ ਰਹਿਣਾ। ਜੇ ਹਨੇਰੀ ਮੀਂਹ ਆਵੇ ਤਾਂ ਚਾਦਰਾ ਲੈ ਕੇ ਉੱਤੋਂ ਛਹੁ ਮਾਰਕੇ ਪਏ ਰਹਿਣਾ। ਉੱਤੇ ਰੇਤਾ ਜਮ ਜਾਣਾ। ਔਖੀ ਸੌਖੀ ਰਾਤ ਕਟਣੀ। ਦਿਨ ਚੜੇ ਕਪੜੇ ਸੁਕੌਣੇ। ਜੇ ਸਿੰਘਾਂ ਨੇ ਤੁਰਕ ਨੂੰ ਦੇਖ ਲੈਣਾ ਤਾਂ ਨਸ ਜਾਣਾ।**

ਚੌਪਈ ਕਾ ਪਾਠ ਕਰਨਾ ਸ਼ੁਰੂ ਕੀਤਾ। ਨਾਨੂੰ ਸਿੰਘ ਭੀ ਕਰਦਾ ਹੈ। ਸੰਗਤ ਮੇਂ ਅਖੰਡ ਪਾਠ ਤੇ ਖੁਲੇ ਪਾਠ ਹੋਣੇ ਲਗੇ ਹੈਂ। ਵਰਨੀਆਂ ਭੀ ਕਰਨੀਆਂ ਸ਼ੁਰੂ ਕੀਤੀਆਂ। ਕੁਝ ਸਿੰਘ ਬਾਹਰ ਭੀ ਰੈਹਨੇ ਲਗੇ ਹੈਂ। ਪਟੜੀ ਸੇ ਬਾਹਰ ਰੋਹੀ ਮੇਂ ਪੈ ਰਹਿਣਾ। ਜੇ ਹਨੇਰੀ ਮੀਂਹ ਆਵੇ ਤਾਂ ਚਾਦਰਾ ਲੈ ਕੇ ਉੱਤੋਂ ਛਹੁ ਮਾਰਕੇ ਪਏ ਰਹਿਣਾ। ਉੱਤੇ ਰੇਤਾ ਜਮ ਜਾਣਾ। ਔਖੀ ਸੌਖੀ ਰਾਤ ਕਟਣੀ। ਦਿਨ ਚੜੇ ਕਪੜੇ ਸੁਕੌਣੇ। ਜੇ ਸਿੰਘਾਂ ਨੇ ਤੁਰਕ ਨੂੰ ਦੇਖ ਲੈਣਾ ਤਾਂ ਨਸ ਜਾਣਾ। ਜੇ ਦਿਨ ਨੂੰ ਅੰਦਰੋਂ ਕਢਨਾ ਹੋਵੇ ਕੋਈ ਸਿੰਘ ਤਾਂ ਉੱਤੋਂ ਦੀ ਉਤਾਰ ਦੇਣਾ। ਮੁਕਬਲਾਂ ਨੇ ਸਪਾਹੀ ਨੂੰ ਹੌਲਦਾਰ ਨੂੰ ਕਹਿਣਾ ਓਸਨੇ ਪਿਛੋਂ ਦੀ ਸਿੰਘ ਉਤਾਰਿਆ ਹੈ। ਝਰੀਟਾਂ ਲਗੀਆਂ ਦਖਾਲ ਦੇਣੀਆਂ ਅਤੇ ਕਹਿਣਾ ਤੁਮ ਮਾਨਤੇ ਨਹੀਂ ਹੋ।

**ਔਖਾ ਸਮਾ—**

ਇਕ ਦਿਨ ਬਿਸ਼ਨ ਸਿੰਘ ਬਿਲਗੇਵਾਲਾ ਪ੍ਰਸਾਦੇ ਪਿਛੋਂ ਦੀ ਉਤਾਰ ਕੇ ਲੈ ਤੁਰਿਆ ਤਾ ਮੁਕਬਲਾਂ ਨੇ ਖਵਰ ਦਿੱਤੀ ਹੁਣੇ ਸਿੰਘ ਪ੍ਰਸਾਦੇ ਲੈ ਕੇ ਨਿਕਲਿਆ ਹੈ। ਚੌਕੀਦਾਰ ਮਗਰ ਭੱਜਿਆ। ਸਿੰਘ ਭੀ ਨੱਠਿਆ। ਪ੍ਰਸਾਦਿਆਂ ਕਾ ਭਾਰ ਜਿਆਦਾ ਸੀ। ਪ੍ਰਸਾਦੇ ਝਾੜੀ ਵਿਚ ਰੱਖ ਦਿੱਤੇ ਤੇ ਆਪ ਨੱਸ ਗਿਆ। ਥਾਨੇਦਾਰ ਆਇਆ ਹੋਇਆ ਸੀ, ਉਹ ਭੀ ਮਗਰ ਗਿਆ ਕੇ ਜਿੱਥੇ ਸਿੰਘ ਹੋਨਗੇ ਉਥੋਂ ਫੜਕੇ ਲਿਆਮਾਂਗੇ। ਬਿਸ਼ਨ ਸਿੰਘ ਤੁਰਕਾਂ ਕੋ ਓਹਲਾ ਦੇ ਕੇ ਜਿੱਥੇ ਸਿੰਘ ਸੇ ਓਹਨਾਂ ਨੂੰ ਖਵਰ ਦਿੱਤੀ ਥਾਨੇਦਾਰ ਆਉਂਦਾ ਹੈ ਲੁਕ ਜਾਓ। ਸਭ ਸਿੰਘ ਖਿੰਡਕੇ ਲੁਕ ਗਏ। ਸਪਾਹੀ ਘੱਟਾ ਛਣਦੇ ਖੂਹਾਂ ਪਰ ਦੇਖ ਦੇਖ ਕੇ

ਮੁੜ ਆਏ। ਜਿੱਥੇ ਰਾਤ ਨੂੰ ਸਿੰਘ ਪਏ ਸੇ ਤਿੱਥੇ ਬਘਿਆੜ ਵੀ ਰਾਤ ਨੂੰ ਆਇਆ। ਸੁੰਘ ਕੇ ਚਲਾ ਗਿਆ। ਦਿਨ ਚੜੇ ਸਿੰਘਾਂ ਨੇ ਪੈੜ ਦੇਖੀ। ਨਾ ਡੇਰੇ ਬੜਨਾ ਮਿਲੇ ਨਾ ਬਾਹਰਲੇ ਪਿੰਡਾਂ ਮੇਂ ਸਿੰਘਾ ਨੂੰ ਬੜਨ ਦੇਂਦੇ ਹੈਂ। ਇਸ ਸਬਬ ਸੇ ਸਿੰਘ ਜੰਗਲ ਮੇਂ ਰੇਤੇ ਪਰ ਹੀ ਪੈ ਰਹਿੰਦੇ ਹੈਂ।

ਅਗਲੇ ਦਿਨ ਗੱਡੇ ਤੁਰਨੇ ਸੇ। ਇਕ ਮੁਨਸ਼ੀ ਨੇ ਏਥੋਂ ਝੂਠ ਲਿਖਿਆ ਕਿ ਬਹੁਤ ਕਣਕ ਪਈ ਹੈ। ਬਟਨ ਨੇ ਸੁਣਕੇ ਗੱਡੇ ਬੰਦ ਕਰ ਦੀਏ ਕੇ ਨਾ ਬਾਹਰੋਂ ਰਸਤ ਆਵੇ ਤੇ ਨਾ ਲੰਗਰ ਚਲੇ ਤੇ ਨਾ ਏਤਨੇ ਸਿੰਘ ਇਕੱਠੇ ਹੋਵਣ।

ਨਹਿਰ ਪਰ ਜਾਣਾ। ਗੁਰੂਸਰ (ਲੱਲਾਂ) ਭੀ ਪੈਹਰਾ ਰਹਿੰਦਾ ਸੀ। ਲੁਕਾ ਕੇ ਪ੍ਰਸਾਦਾ ਦੇ ਜਾਣਾ ਜਿੱਥੇ ਸਿੰਘ ਹੋਵਣੇ ਗੁਰੂਸਰ ਵਾਲੇ ਮਹੰਤ ਮਾਘਾ ਸਿੰਘ ਨੇ। ਜਾਂ ਪਹਿਲਾਂ ਨਹਿਰ ਠੇਕੇ ਲਈ ਤਾ ਥਾਨੇਦਾਰ ਕਹੇ ਕਿ ਤੁਮਨੇ ਕਿਉਂ ਨਹਿਰ ਲਈ ਹੈ। ਗੁਰੂ ਜੀ ਬਚਨ ਕੀਤਾ ਐਤਕੀ ਲਈ ਹੈ ਥਾਨੇਦਾਰਾ ਫੇਰ ਨਹੀਂ ਲੈਂਦੇ ਹੈਂ (ਨਹਿਰ ਦੀ ਪਟੜੀ ਡੰਗਰਾਂ ਨੂੰ ਘਾਹ ਚਾਰਨ ਵਾਸਤੇ ਠੇਕੇ ਤੇ ਲੈਂਦੇ ਸੀ)।ਥਾਨੇਦਾਰ ਡੇਰੇ ਸੇ ਖਾਂਦਾ ਕੁਝ ਨਾ ਸੀ, ਸੁਭਾਓ ਕਰੜਾ ਸੀ।

ਨੰਬਰਦਾਰ ਕੇ ਭਾਣਜੇ ਨੇ ਫਰੰਗੀ ਚਾੜ੍ਹ ਆਂਦਾ ਰਾਮਦਾਸਪੁਰੇ ਮੇਂ ਕਿ ਸਿੰਘ ਅੰਦਰ ਹੈਂ। ਸਾਰੇ ਫਿਰਕੇ ਦੇਖਿਆ, ਜਾਂ ਨਾ ਕੋਈ ਸਿੰਘ ਨਿਕਲਿਆ ਫਰੰਗੀ ਓਸ ਨੂੰ ਗਾਲਾਂ ਕਢੇ ਤੇ ਝਹੀਆਂ ਲੈ ਲੈ ਪਵੇ ਕੇ ਤੁਮਨੇ ਝੂਠ ਬਕਿਆ ਹੈ। ਸਨੇ ਨਿੰਦਕ ਸ਼ਰਮਿੰਦੇ ਹੋਇਕੇ ਚਲੇ ਗਏ।

**ਬੀਬੀ ਨੰਦਾਂ ਲੜਾਈ ਰੱਖਣੀ—**

ਬੀਬੀ ਨੰਦਾਂ ਬੀ ਗੁਰੂ ਜੀ ਨਾਲ ਲੜਾਈ ਰੱਖਿਆ ਕਰੇ। ਕਹੇ ਮੇਰੇ ਬਾਪੂ ਕੀ ਗੱਦੀ ਸਾਂਭ ਲਈ ਹੈ। ਗੁਰੂ ਬਣ ਬੈਠਾ ਹੈ। ਮੈਂ ਤਾਂ ਓਸ ਨੂੰ ਈ ਗੁਰੂ ਜਾਣਦੀ ਹਾਂ। ਗੁਰੂ ਓਹੀ ਹੈ। ਮਲੋ ਮਲੀ ਸਿੰਘਾਂ ਨੇ ਗੁਰੂ ਬਣਾਇ ਲੀਆ ਹੈ। ਜੋ ਪਦਾਰਥ ਆਉਂਦਾ ਹੈ ਲੁਟਾਈ ਜਾਂਦਾ ਹੈ। ਹਮੇਸ਼ਾ ਲੜਾਈ ਰੱਖਣੀ। ਗੁਰੂ ਮਹਾਰਾਜ ਜੀ ਸਾਂਤਕੀ ਰੱਖੀ, ਕਦੇ ਕੁਛ ਨਹੀਂ ਕਹਿਆ।

ਇਕ ਦਿਨ ਬੀਬੀ ਕੇ ਰੋਜ ਬੋਲਨੇ ਸੇ ਗੁਰੂ ਜੀ ਦੂਰ ਜਾਇ ਬੈਠੇ। ਸੋਚਾਂ ਕਰਦੇ ਹੈਂ ਹੇ ਅਕਾਲ ਪੁਰਖ ਓਧਰੋਂ ਤਾਂ ਅੰਗ੍ਰੇਜ਼ਾਂ ਨੇ ਕਰੜਾਈ ਕਰ ਛੱਡੀ ਹੈ ਗਾਰਦ ਦਰਵਜੇ ਪਰ ਬੈਠੀ ਹੈ, ਕਿਧਰੇ ਜਾਣਾ ਨਹੀਂ ਮਿਲਦਾ ਹੈ। ਏਧਰੋਂ ਏਸ ਕੁੜੀ ਨੇ ਅਤ ਚੁੱਕੀ ਹੈ, ਭਜਨ ਨਹੀਂ ਕਰਨ ਦੇਂਦੀ ਹੈ। ਹਰ ਵਕਤ ਕਲਹ ਛੇੜੀ ਰੱਖਦੀ ਹੈ। ਘਰ ਏਹ ਨਹੀਂ ਬੈਠਣ ਦੇਂਦੀ, ਅੰਗ੍ਰੇਜ਼ਾਂ ਨੇ ਪਹਿਰਾ ਕਰ ਦੀਆ ਹੈ ਨਹੀਂ ਤੇ ਕਿਧਰੇ ਚਲੇ ਬੀ ਜਾਈਏ ਜਿਵੇਂ ਕੁੜੀ ਬੋਲਦੀ ਹੈ।

ਡੇਰੇ ਵਿਚ ਏਹ ਭਾਸੀ ਕੇ ਗੁਰੂ ਜੀ ਕੋ ਬਹੁਤ ਚਿਰ ਹੋਇਆ ਹੈ ਗਿਆਂ ਨੂੰ। ਖਵਰੇ ਕਿਧਰ ਗਏ ਹਨ ਕੁੜੀ ਕੇ ਬੋਲੇ ਸੇ। ਸਿੰਘ ਭੀ ਗਏ ਢੂੰਡਨੇ ਕੇ ਵਾਸਤੇ ਨਾਲੇ ਗਾਰਦ ਨਾਲੇ ਥਾਨੇਦਾਰ ਆਇਆ ਹੋਇਆ ਸੀ ਓਹ ਭੀ ਗਿਆ। ਗਾਰਦ ਨੇ ਸਮਝਿਆ ਜੋ ਅਸੀਂ ਕੀ ਉੱਤਰ ਦੇਵਾਂਗੇ ਕਿ ਕਿਧਰ ਗਏ ਹਨ। ਸਾਡਾ ਤਾਂ ਪਹਿਰਾ ਹੀ ਇਨ੍ਹਾਂ ਦਾ ਹੈ। ਸਿੰਘ ਜਾਇ ਰਹੇ ਜਿੱਥੇ ਗੁਰੂ ਮਹਾਰਾਜ ਜੀ ਬੈਠੇ ਹੈਂ। ਦਰਸਨ ਕਰਕੇ ਸਾਂਤ ਆਈ। ਗੁਰੂ ਜੀ ਡੇਰੇ ਆਏ। ਗਾਰਦ ਕੋ ਭੀ ਆਰਾਮ ਆਇਆ।

**ਧੰਨ ਗੁਰੂ ਹਰੀ ਸਿੰਘ ਜੀ—**

ਸੱਤ-ਸੱਤ ਦਿਨ ਗਰੂ ਹਰੀ ਸਿੰਘ ਜੀ ਪ੍ਰਸਾਦਾ ਨਾ ਸੇ ਛਕਦੇ ਤੇ ਨਾ ਲੰਗਰ ਮੇਂ ਜਾਂਦੇ ਸੇ। ਚੁਬਾਰੇ ਵਿਚ ਪਾਠ ਕਰਦੇ ਰਹਿੰਦੇ। ਪ੍ਰਸਾਦਾ ਇਸ ਵਾਸਤੇ ਕਈ ਕਈ ਦਿਨ ਨਹੀਂ ਛਕਦੇ ਕੇ ਜਿਸ ਵਕਤ ਪ੍ਰਸਾਦ ਛਕਣ ਔਂਦੇ ਸੀ ਤਾਂ ਬੀਬੀ ਨੰਦਾਂ ਗੁਰਦੁਵਾਰੇ ਦੇ ਬੂਹੇ ਵਿਚ ਪਹਿਲੇ ਹੀ ਆਨਕੇ ਬੂਹੇ ਵਿਚੋਂ ਹੀ ਛਿੱਬੀਆਂ ਦੇਣ ਤੇ ਬੋਲਨ ਲਗ ਜਾਨਾ। ਜਿੰਨਾ ਚਿਰ ਪ੍ਰਸਾਦ ਛਕਦੇ ਰਹਿਨਾ ਉਤਨਾ ਚਿਰ ਬੋਲਦੀ ਰਹਿਨਾ, ਅਰ ਜਿਸ ਵਕਤ ਪ੍ਰਸਾਦ ਛਕ ਲੈਨਾ ਤਾਂ ਓਹਨਾਂ ਨੂੰ ਦਰਵਜਿਓਂ ਬਾਹਰ ਕਰਕੇ ਫੇਰ ਚੁਪ ਕਰਨਾ। ਜੇ ਅਰਜ ਕਰਨੀ ਸਿੰਘਾਂ ਨੇ ਪ੍ਰਸਾਦ ਕਿਉਂ ਨਹੀਂ ਛਕਦੇ ਤਾਂ ਬਚਨ ਕਰਨਾ ਕੁੜੀ ਔਖੀ ਹੁੰਦੀ ਹੈ ਕੀ ਛਕਨਾ ਹੈ ਪ੍ਰਸਾਦ। ਧੰਨ ਗੁਰੂ ਹਰੀ ਸਿੰਘ ਜੀ।

**ਭੁੱਖੇ ਨੂੰ ਪ੍ਰਸਾਦਾ ਦਿੱਤਾ ਹੈ—**

ਤਬੇਲੇ ਦੇ ਪਾਛੇ ਨਾਂਗੇ ਵਾਲੇ ਕੋਟ ਦੇ ਰਸਤੇ ਉਤੇ ਖੂਹ ਸੀ। ਰੇਤੇ ਨਾਲ ਪੂਰਿਆ ਗਿਆ। ਰਾਗਾ ਸਿੰਘ ਇਕ ਸਿੰਘ ਨੂੰ ਓਧੇ ਵਿਚ ਬਠਾਲ ਆਇਆ ਕੇ ਮੈਂ ਪ੍ਰਸਾਦੇ ਲੈ ਆਂਵਦਾ ਹਾਂ। ਪ੍ਰਸਾਦਾ ਲਜਾਇ ਦੀਆ ਲੁਕਾਇਕੇ। ਸਪਾਹੀ ਨੇ ਦੇਖ ਲੀਆ। ਰਾਗਾ ਸਿੰਘ ਕੋ ਘੂਰਨੇ ਲਗਾ ਕਿ ਤੂੰ ਕਿਉਂ ਪ੍ਰਸਾਦਾ ਲੈਜਾਇਕੇ ਦੀਆ ਹੈ। ਰਾਗਾ ਸਿੰਘ ਨੇ ਕਹਾ ਕੇ ਭੁੱਖੇ ਨੂੰ ਪ੍ਰਸਾਦਾ ਦਿੱਤਾ ਹੈ, ਜਿਵੇਂ ਤੇਰੀ ਮਰਜੀ ਹੈ ਤਿਵੇਂ ਕਰ।

ਜੇ ਦਿਨ ਹੋਵੇ ਪ੍ਰਸਾਦਾ ਬਾਹਰ ਲਜਾਣਾ ਹੋਵੇ ਤਾਂ ਹੇਠਾਂ ਪ੍ਰਸਾਦੇ ਉਤੇ ਬਸਤਰ ਉਤੇ ਕਖ ਧਰ ਕੇ ਟੋਕਰਾ ਸਿਰ ਤੇ ਧਰ ਕੇ ਲੈ ਜਾਣਾ। ਜਿੱਥੇ ਸਿੰਘ ਹੋਵੇ ਓਥੇ ਈ ਪ੍ਰਸਾਦਾ ਸਿੰਘਾਂ ਨੂੰ ਦੇ ਆਉਣਾ। ਗਾਰਦ ਨੇ ਸਮਝਣਾ ਜੋ ਕੂੜਾ ਹੈ। ਨਿਕਲਦੇ ਬੜਦੇ ਸਿੰਘ ਵੱਨੀ ਨਿਗਾਹ ਰੱਖਦੇ ਹੈਂ। ਨਿੰਦਕਾਂ ਨੂੰ ਅਪਦਾ ਪਈ ਰਹਿੰਦੀ ਹੈ ਸੀ। ■

# ਇਲਾਕਾ ਸ੍ਰੀ ਜੀਵਨ ਨਗਰ ਦਾ ਕਾਇਆ ਕਲਪ

ਨੰਬਰਦਾਰ ਹਰੀ ਸਿੰਘ ਵਡਾਣਾ

**ਜਿਹੜੀ ਜ਼ਮੀਨ ਚੁਚਾਲ ਦੀ ਖਰੀਦੀ ਸੀ ਏਥੇ ਨਿਰੇ ਮੁਸਲਮਾਨ ਹੀ ਸਨ। ਅਸਾਂ ਸੋਚਣਾ ਗੁਰੂ ਜੀ ਮੁਸਲਮਾਨਾਂ ਵਿਚੋਂ ਕੱਢ ਕੇ ਏਥੇ ਵੀ ਨਿਰੇ ਮੁਸਲਮਾਨਾਂ ਵਿਚ ਆ ਵਸਾਇਆ ਹੈ। ਪਰ ਜਦੋਂ ਮੁਸਲਮਾਨਾਂ ਨੂੰ ਪਤਾ ਲੱਗਾ ਪਾਕਿਸਤਾਨ ਬਣ ਗਿਆ ਹੈ ਤਾਂ ਮੁਸਲਮਾਨ ਏਥੋਂ ਉਠ ਕੇ ਰਾਜਸਥਾਨ ਵਿਚ ਚਲੇ ਗਏ। ਰਾਜਸਥਾਨ ਰਾਜ ਮੁਸਲਮਾਨਾਂ ਦੀ ਕਾਫੀ ਇਮਦਾਦ ਕਰਦਾ ਸੀ ਅਤੇ ਉਥੋਂ ਲੰਘ ਕੇ ਪਾਕਿਸਤਾਨ ਜਾਣਾ ਸੌਖਾ ਹੀ ਸੀ। ਸੋ ਸਾਰਾ ਇਲਾਕਾ ਮੁਸਲਮਾਨਾਂ ਦੇ ਜਾਣ ਨਾਲ ਵਿਹਲਾ ਹੋ ਗਿਆ।**

ਆਖਰੀ ਹੋਲਾ ਸ਼ੇਖੂਪੁਰ ਬੇਦਾਦ ਵਿਖੇ ੧੯੪੭ ਈ. ਵਿੱਚ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੁਕਮ ਕੀਤਾ, 'ਸਾਧ ਸੰਗਤ ਜੀ ਜ਼ਰਾ ਮੇਰੀ ਕੰਨ ਖੋਲ੍ਹ ਕੇ ਗੱਲ ਸੁਣ ਲਵੋ, ਮੈਂ ਅੱਗੇ ਪਿੰਡ ਪਿੰਡ ਜਾ ਕੇ ਸਾਰਿਆਂ ਨੂੰ ਕਹਿ ਦਿੱਤਾ ਹੈ ਕਿ ਰੌਲਾ ਆ ਰਿਹਾ ਹੈ ਪਰ ਲੋਕਾਂ ਨੇ ਬਹੁਤ ਘੱਟ ਅਸਰ ਕੀਤਾ ਹੈ। ਅੱਜ ਮੈਂ ਫਿਰ ਕਹਿ ਰਿਹਾ ਹਾਂ, ਪਿਛੋਂ ਮੈਨੂੰ ਇਹ ਨਾ ਕੋਈ ਕਹੇ ਕਿ ਮੈਨੂੰ ਦੱਸਿਆ ਨਹੀਂ। ਵੱਡਾ ਕਾਕਾ (ਸਤਿਗੁਰੂ ਜਗਜੀਤ ਸਿੰਘ) ਵੀ ਕਈ ਸਰੀਰ ਲੈ ਕੇ ਗਿਆ ਹੈ ਪਰ ਅਸਰ ਕੋਈ ਨਹੀਂ ਕਿਸੇ ਕੀਤਾ। ਮੈਂ ਹੁਣ ਪਹਿਲੇ ਰਾਵਲਪਿੰਡੀ ਵਾਲਿਆਂ ਨੂੰ ਕਹਿਣਾ ਕਿ ਉਹ ਜਿਹੜੇ ਆ ਗਏ ਨੇ ਉਹ ਪਿਛੇ ਨਾ ਜਾਣ, ਤੇ ਪੰਜਾਬ ਦੇ ਲੋਕਾਂ ਨੂੰ ਕਹਿ ਰਿਹਾ ਹਾਂ ਕਿ ਰੌਲਾ ਹੁਣ ਬੂਹੇ ਅੱਗੇ ਆ ਗਿਆ ਹੈ, ਤੇ ਹੁਣ ਟਿੱਬੀ ਚਲੇ ਜਾਵੋ ਜਾਂ ਮੰਡੀ ਰਵਾਲਸਰ ਚਲੇ ਜਾਵੋ, ਜੇ ਇਹ ਨਹੀਂ ਕਰਨਾ ਤਾਂ ਘੱਟ ਤੋਂ ਘੱਟ ਬਿਆਸਾ ਦਰਿਆ ਪਾਰ ਹੋ ਜਾਵੋ, ਤੇ ਜੇ ਇਹ ਨਹੀਂ ਤਾਂ ਰਾਵੀ ਤੋਂ ਪਾਰ ਤਾਂ ਜ਼ਰੂਰ ਹੋ ਜਾਵੋ।" ਇਹ ਆਖ ਕੇ ਬਾਦ ਵਿਚ ਕਿਹਾ ਕਿ, "ਹੁਣ ਜਦੋਂ ਤੁਸੀਂ ਜਾਣਾ ਹੈ, ਤਾਂ ਇਕੱਲੇ ਇਕੱਲੇ ਨੇ ਨਾ ਜਾਣਾ, ਰਲ ਕੇ ਜਥੇ ਬਣਾ ਕੇ ਜਾਣਾ। ਤੁਸਾਂ ਲਾਹੌਰ ਵਿਚੋਂ ਧਿਆਨ ਨਾਲ ਨਿਕਲਣਾ ਹੈ।"

ਸਾਡਾ ਪਰਵਾਰ ਪਹਿਲੇ ਹੀ ਟਿੱਬੀ (ਰਾਜਸਥਾਨ) ਜਾ ਚੁੱਕਾ ਸੀ। ਅਸੀਂ ਛੇ ਭਾਈ ਸਾਂ। ਦੋ ਵੱਡੇ ਭਰਾ ਟਿੱਬੀ ਪਰਵਾਰ ਕੋਲ ਅਤੇ ਬਾਕੀ ਚਾਰ ਪਿੰਡ ਵਡਾਣੇ। ਪਿਤਾ ਜੀ (ਸੰਤ ਚਤਰ ਸਿੰਘ) ਵੀ ਪਿੰਡ ਸਨ। ਸਾਨੂੰ ਸਤਿਗੁਰੂ ਜੀ ਨੇ ਕਹਿ ਛੱਡਿਆ ਸੀ ਕਿ ਜਦੋਂ ਅਸੀਂ ਚਿੱਠੀ ਘੱਲੀਏ, ਤੁਸਾਂ ਜ਼ਰੂਰ ਆ ਜਾਣਾ। ਜੇ ਅਮਨ ਰਿਹਾ, ਤਾਂ ਵਾਪਸ ਚੱਲਾਂਗੇ। ਜੇ ਰੌਲਾ ਪੈ ਗਿਆ ਤਾਂ ਠੀਕ ਹੋ ਜਾਵੇਗਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਨੂੰ ੬ ਅਗਸਤ ਨੂੰ ਚਿੱਠੀ ਲਿਖਾ ਦਿਤੀ ਕਿ ੧੫ ਅਗਸਤ ਤੱਕ ਜ਼ਰੂਰ ਹੀ ਆ ਜਾਵੋ। ਅਸੀਂ ੧੧ ਅਗਸਤ ਨੂੰ ਕਸੂਰ ਤੋਂ ਗੱਡੀ ਚੜ੍ਹ ਕੇ ਦਿੱਲੀ ੧੨ ਅਗਸਤ ਨੂੰ ਗਏ। ਉਥੋਂ ੧੩ ਅਗਸਤ ਨੂੰ ਚੁਚਾਲ ਕੋਠੀ (ਸ੍ਰੀ ਜੀਵਨ ਨਗਰ) ਸਤਿਗੁਰੂ ਗਰੀਬ ਨਿਵਾਜ ਜੀ ਕੋਲ ਆ ਗਏ। ਆਪ ਜੀ ਬਹੁਤ ਖੁਸ਼ ਹੋਏ ਅਤੇ ਉੱਚੀ ਛਾਲ ਮਾਰੀ ਤੇ ਪੁੱਛਿਆ, "ਸਾਰੇ ਆ ਗਏ ਹੋ।" ਮੈਂ ਕਿਹਾ, "ਜੀ ਪਿਤਾ ਜੀ ਨਹੀਂ ਆ ਸਕੇ। ਬਾਕੀ ਸਾਰਾ ਪਰਵਾਰ ਆ ਗਿਆ ਹੈ।" ਤਾਂ ਸਤਿਗੁਰੂ ਜੀ ਨੇ ਕਿਹਾ, "ਉਹ ਭਜਨ ਬੰਦਗੀ ਵਾਲੇ ਹਨ, ਉਹਨਾਂ ਨੂੰ ਕੋਈ ਡਰ ਨਹੀਂ।"

੧੫ ਅਗਸਤ ੧੯੪੭ ਆ ਗਿਆ, ਤੇ ਪਾਕਿਸਤਾਨ- ਹਿੰਦੁਸਤਾਨ ਦਾ ਐਲਾਨ ਹੋ ਗਿਆ। ਦੋਵੇਂ ਪਾਸੀਂ ਵੱਢ-ਟੁੱਕ ਸ਼ੁਰੂ ਹੋ ਗਈ। ਪਿਤਾ ਜੀ ਗੋਲੀ ਚੱਲਦੀ ਵਿਚ ਹਿੰਦੁਸਤਾਨ ਵਲਟੋਹੇ (ਅੰਮ੍ਰਿਤਸਰ) ਪੁੱਜ ਗਏ। ਸੱਚੇ ਪਾਤਸ਼ਾਹ ਜੀ ਦਾ ਹੁਕਮ ਸੀ। ਅਸੀਂ ਟਿੱਬੀ ਸਾਂ, ਤੇ ਮੁਸਲਮਾਨ ਏਥੇ ਵੀ ਬਹੁਤ ਸਨ। ਜਿਹੜੀ ਜ਼ਮੀਨ ਚੁਚਾਲ ਦੀ ਖਰੀਦੀ ਸੀ ਏਥੇ ਨਿਰੇ ਮੁਸਲਮਾਨ ਹੀ ਸਨ। ਅਸਾਂ ਸੋਚਣਾ ਗੁਰੂ ਜੀ ਮੁਸਲਮਾਨਾਂ ਵਿਚੋਂ ਕੱਢ ਕੇ ਏਥੇ ਵੀ ਨਿਰੇ ਮੁਸਲਮਾਨਾਂ ਵਿਚ ਆ ਵਸਾਇਆ ਹੈ। ਪਰ ਜਦੋਂ ਮੁਸਲਮਾਨਾਂ ਨੂੰ ਪਤਾ ਲੱਗਾ ਪਾਕਿਸਤਾਨ ਬਣ ਗਿਆ ਹੈ

ਤਾਂ ਮੁਸਲਮਾਨ ਏਥੋਂ ਉਠ ਕੇ ਰਾਜਸਥਾਨ ਵਿਚ ਚਲੇ ਗਏ। ਰਾਜਸਥਾਨ ਰਾਜ ਮੁਸਲਮਾਨਾਂ ਦੀ ਕਾਫੀ ਇਮਦਾਦ ਕਰਦਾ ਸੀ ਅਤੇ ਉਥੋਂ ਲੰਘ ਕੇ ਪਾਕਿਸਤਾਨ ਜਾਣਾ ਸੌਖਾ ਹੀ ਸੀ। ਸੋ ਸਾਰਾ ਇਲਾਕਾ ਮੁਸਲਮਾਨਾਂ ਦੇ ਜਾਣ ਨਾਲ ਵਿਹਲਾ ਹੋ ਗਿਆ।

ਚੁਚਾਲ ਦੇ ਇਲਾਕੇ ਦੇ ਸਾਰੇ ਪਿੰਡ ਕੁੱਝ ਦਿਨਾਂ ਵਿੱਚ ਵਿਹਲੇ ਹੋ ਗਏ। ਇਹ ਜ਼ਮੀਨ ਮੁਸਲਮਾਨਾਂ ਦੇ ਪਿੰਡਾਂ ਦੀ ਸਤਿਗੁਰੂ ਜੀ ਨੇ ਕੁੱਝ ਮਹੀਨੇ ਪਹਿਲਾਂ ਖਰੀਦੀ ਸੀ। ਜਿਨ੍ਹਾਂ ਪਿੰਡਾਂ ਵਿੱਚ ਪਹਿਲਾਂ ਜਾਂਦਿਆਂ ਡਰ ਲਗਦਾ ਸੀ, ਉਹ ਪਿੰਡ ਵਿਹਲੇ ਪਏ ਸਨ। ਇਹੀ ਪਿੰਡ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਸਿੱਖਾਂ ਕੋਲੋਂ ਪੈਸੇ ਇਕੱਠੇ ਕਰਕੇ ਉਹਨਾਂ ਲਈ ਹੀ ਖਰੀਦ ਲਏ ਸਨ। ਇਹ ਪੈਸਾ ਸਾਰੇ ਪੰਥ ਕੋਲੋਂ ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਕੋਲ ਜਮ੍ਹਾਂ ਹੁੰਦਾ ਰਿਹਾ। ਵੱਡੇ ਬਾਬਾ ਜੀ ਨੇ ਇਹ ਰਕਮ ਬੜੀ ਸੰਭਾਲ ਕੇ ਰੱਖੀ। ਉਹਨਾਂ ਹਿਸਾਬ ਕਿਤਾਬ ਵੀ ਐਨਾ ਬਰੀਕੀ ਨਾਲ ਰੱਖਿਆ ਕਿ ਹਿਸਾਬ ਵਿੱਚ ਕੋਈ ਫਰਕ ਨਹੀਂ ਪੈਣ ਦਿੱਤਾ। ਕਰੀਬ ਤੀਹ ਜਾਂ ਬੱਤੀ ਲੱਖ ਰੁਪਏ ਦਾ ਇਹ ਸੌਦਾ ਸੀ। ਅੱਜ ਦੇ ਹਿਸਾਬ ਨਾਲ ਦੋ ਬਿੰਦੀਆਂ ਤਾਂ ਹੋਰ ਲਾ ਹੀ ਸਕਦੇ ਹਾਂ। ਪਿਛਲੇ ਪਿੰਡਾਂ ਵੱਲ ਵੱਢ ਟੁੱਕ ਜ਼ੋਰਾਂ ਤੇ ਸੀ। ਏਧਰ ਮੁਸਲਮਾਨ ਮਰ ਰਹੇ ਸਨ। ਓਧਰ ਸਿੱਖ ਤੇ ਹਿੰਦੂ ਮਰ ਰਹੇ ਸਨ। ਦੋਵੇਂ ਪਾਸੇ ਬੀਬੀਆਂ ਦੀ ਇੱਜ਼ਤ ਖ਼ਤਰੇ ਵਿਚ ਸੀ।

ਜਦੋਂ ਸੱਚੇ ਪਾਤਸ਼ਾਹ ਜੀ ਇਹ ਗੱਲ ਸੁਣਦੇ ਕਿ ਵੱਢ ਟੁੱਕ ਹੋ ਰਹੀ ਹੈ ਤਾਂ ਬਹੁਤ ਦੁਖੀ ਹੁੰਦੇ ਸਨ। ਹਿੰਦੂ ਸਿੱਖਾਂ ਵਲੋਂ ਤਾਂ ਸਤਿਗੁਰੂ ਜੀ ਨੇ ਦੁਖੀ ਹੋਣਾ ਹੀ ਸੀ, ਮੁਸਲਮਾਨਾਂ ਦਾ ਜਾਨੀ ਤੇ ਮਾਲੀ ਨੁਕਸਾਨ ਸੁਣ ਕੇ ਵੀ ਗਰੀਬ ਨਿਵਾਜ ਜੀ ਦੁਖੀ ਹੁੰਦੇ ਸਨ। ਸਤਿਗੁਰੂ ਜੀ ਨੇ ਨਾਮਧਾਰੀ ਸਿੱਖਾਂ ਨੂੰ ਹੁਕਮ ਦਿੱਤਾ, "ਕੋਈ ਕਿਸੇ ਮੁਸਲਮਾਨ ਨੂੰ ਨਾ ਮਾਰੇ। ਜੇ ਹੋ ਸਕੇ ਤਾਂ ਇਹਨਾਂ ਦੀ ਰੱਖਿਆ ਕਰੋ। ਦਾਲ-ਪ੍ਰਸ਼ਾਦਾ ਛਕਾਓ। ਇਹਨਾਂ ਨੂੰ ਨੁਕਸਾਨ ਨਾ ਹੋਣ ਦਿਓ।" ਜਿਹੜੇ ਸਿੱਖ ਸਤਿਗੁਰੂ ਜੀ ਦੀ ਗੱਲ ਨਹੀਂ ਸਨ ਸੁਣਦੇ, ਉਹ ਦੁਖੀ ਹੁੰਦੇ ਸਨ। ਉਹਨਾਂ ਨੂੰ ਵੀ ਸੱਚੇ ਪਾਤਸ਼ਾਹ ਜੀ ਸਮਝਾਉਂਦੇ। ਓਧਰ ਫਸੇ ਹੋਏ ਸਿੱਖਾਂ ਨੂੰ ਕੱਢਣ ਲਈ ਆਖਦੇ ਸਨ। ਫਲਾਣੇ ਥਾਂ ਸਾਡੇ ਸਿੱਖ ਫਸੇ ਹਨ। ਉਹਨਾਂ ਨੂੰ ਕੱਢ ਕੇ ਲਿਆਓ।

ਜਿਹੜੇ ਵੀ ਸਿੱਖ ਆਉਂਦੇ, ਉਹਨਾਂ ਲਈ ਸਰਹੱਦੋਂ ਉਰਾਰ ਅੰਮ੍ਰਿਤਸਰ ਵਿਖੇ ਪ੍ਰਬੰਧ ਕੀਤਾ ਹੋਇਆ ਸੀ। ਉਥੇ ਉਹਨਾਂ ਨੂੰ ਹੌਸਲਾ ਦਿੱਤਾ ਜਾਂਦਾ, ਲੰਗਰ ਪਾਣੀ ਛਕਾਇਆ ਜਾਂਦਾ ਅਤੇ ਚੁਚਾਲ ਕੋਟਲੀ, ਸਰਸੇ ਦੇ ਇਲਾਕੇ ਨੂੰ ਤੋਰ ਦਿੱਤਾ ਜਾਂਦਾ। ਇਸ ਇਲਾਕੇ ਦੇ ਪਿੰਡਾਂ ਨੂੰ ਖਾਲੀ ਵੇਖ ਕੇ ਆਸੇ ਪਾਸੇ ਦੇ ਪਿੰਡਾਂ ਦੇ ਬਾਗੜੀ ਲੁੱਟਣ ਦੀ ਕੋਸ਼ਿਸ਼ ਕਰ ਰਹੇ ਸਨ। ਪਿੰਡਾਂ ਦੀ ਰਾਖੀ ਵਾਸਤੇ ਸਤਿਗੁਰੂ ਜੀ ਵਲੋਂ ਜਥਾ ਤਿਆਰ ਕੀਤਾ ਗਿਆ ਜਿਸ ਵਿੱਚ ਹਰੀ ਸਿੰਘ, ਗੁਰਦੀਪ ਸਿੰਘ, ਦਲੀਪ ਸਿੰਘ ਖੂਹ ਅੰਮ੍ਰਿਤਸਰ ਨਾਲ ਹੋਰ ਸਰੀਰ ਵੀ ਸ਼ਾਮਲ ਸਨ। ਸਾਰੇ ਪਿੰਡਾਂ ਵਿਚ ਰਾਤ ਦਿਨ ਦੀ ਰਾਖੀ ਕਰਨੀ ਪਈ। ਸਹਿਜੇ ਸਹਿਜੇ ਲੋਕ ਆਉਣੇ ਸ਼ੁਰੂ ਹੋ ਗਏ। ਇਕ ਦੋ ਦਿਨ ਉਹਨਾਂ ਨੂੰ ਚੁਚਾਲ ਕੋਟਲੀ ਰੱਖਿਆ ਜਾਂਦਾ ਅਤੇ ਲੰਗਰ ਪਾਣੀ ਛਕਾਇਆ ਜਾਂਦਾ। ਫੇਰ ਪਿੰਡਾਂ ਵਿਚ ਡੇਰੇ ਲਗਾਉਣੇ ਸ਼ੁਰੂ ਕਰ ਦਿਤੇ ਗਏ। ਸਤਿਗੁਰੂ ਜੀ ਦੇ ਹੁਕਮ ਅਨੁਸਾਰ ਉਹਨਾਂ ਨੂੰ ਰਾਸ਼ਨ ਪਾਣੀ ਦੇਣਾ ਸ਼ੁਰੂ ਕੀਤਾ ਗਿਆ। ਇਹ ਲੋਕ ਜ਼ਿਆਦਾਤਰ ਤਾਂ ਸੱਖਣੇ ਹੀ ਸਨ। ਨਾ ਕੱਪੜਾ ਲੱਤਾ, ਨਾ ਡੰਗਰ ਵੱਛਾ। ਇਹਨਾਂ ਦੀ ਹਾਲਤ ਵੇਖਕੇ ਹਮਦਰਦੀ ਵੀ ਪੈਦਾ ਹੁੰਦੀ ਅਤੇ ਤਰਸ ਵੀ ਆਉਂਦਾ। ਕਿਸੇ ਕੋਲ ਕੋਈ ਪੈਸਾ ਵੀ ਨਹੀਂ ਸੀ। ਸਤਿਗੁਰੂ ਜੀ ਵਲੋਂ ਉਹਨਾਂ ਨੂੰ ਧੀਰਜ ਦਿੱਤਾ ਜਾਂਦਾ ਅਤੇ ਲੋੜੀਂਦੀ ਮੱਦਦ ਦੇਣ ਦੀ ਵੀ ਵਿਉਂਤ ਕੀਤੀ ਜਾਂਦੀ।

ਸ਼ੁਰੂ ਵਿੱਚ ਜ਼ਿਲ੍ਹੇਵਾਰ ਪਿੰਡਾਂ ਵਿੱਚ ਲੋਕਾਂ ਨੂੰ ਬਿਠਾਉਣਾ ਸ਼ੁਰੂ ਕੀਤਾ ਗਿਆ। ਫਿਰ ਕੁਦਰਤ ਨੇ ਐਸੀ ਮੱਦਦ ਕੀਤੀ ਕਿ ਜਿਥੇ ਔਤ ਲੱਗੀ ਹੋਈ ਸੀ, ਪਸ਼ੂ ਵੀ ਤਿਹਾਏ ਮਰਦੇ ਸਨ, ਓਥੇ ਬਹੁਤ ਵੱਡੀ ਬਾਰਸ਼ ਹੋ ਗਈ। ਖੇਤਾਂ ਵਿੱਚ ਪਾਣੀ ਆਮ ਹੋ ਗਿਆ। ਨਾਲੀ (ਘੱਘਰ ਦਰਿਆ) ਆ ਗਈ। ਆਲੇ ਦੁਆਲੇ ਦੇ ਲੋਕ ਕਹਿੰਦੇ ਸਨ ਕਿ ਕਈ ਸਾਲਾਂ ਪਿਛੋਂ ਇਹ ਨਾਲੀ ਆਈ ਹੈ। ਜ਼ਮੀਨ ਸਾਰੀ ਦੀ ਸਾਰੀ ਵੱਤਰ ਹੋ ਗਈ।

**ਸਤਿਗੁਰੂ ਜੀ ਅਤੇ ਵੱਡੇ ਬਾਬਾ ਜੀ ਹੋਰ ਰੁਝੇਵੇਂ ਵਿੱਚ ਆ ਗਏ। ਉਹ ਪਿੰਡਾਂ ਵਿੱਚ ਜਾਂਦੇ। ਜ਼ਿਲ੍ਹਾ ਵਾਰ ਬੈਠੇ ਲੋਕਾਂ ਨੂੰ ਰਾਸ਼ਨ ਪਾਣੀ ਦੇਣ ਦੀ ਕਿਰਪਾ ਕਰਦੇ। ਸਿਆਲ ਆ ਗਿਆ ਸੀ। ਸੋ ਉਹਨਾਂ ਲਈ ਲੋੜ ਅਨੁਸਾਰ ਲੀੜੇ ਕੱਪੜੇ ਵੰਡੇ ਗਏ। ਆਮ ਘਰਾਂ ਵਿਚ ਦਸ ਪ੍ਰਾਹੁਣੇ ਆ ਜਾਣ ਤਾਂ ਸੰਭਾਲ ਨਹੀਂ ਹੁੰਦੇ। ਹੱਥਾਂ ਪੈਰਾਂ ਦੀ ਪੈ ਜਾਂਦੀ ਹੈ। ਏਥੇ ਤਾਂ ਪਿੰਡਾਂ ਦੇ ਪਿੰਡ ਹੀ ਆ ਗਏ ਸਨ। ਜਿਵੇਂ ਸਤਿਗੁਰੂ ਜੀ ਅਤੇ ਉਹਨਾਂ ਦੀ ਆਗਿਆ ਅਨੁਸਾਰ ਵੱਡੇ ਬਾਬਾ ਜੀ ਨੇ ਸੰਭਾਲ ਕੀਤੀ, ਇਹ ਕੋਈ ਛੋਟੀ ਜਿਹੀ ਗੱਲ ਨਹੀਂ।**

ਕਾਫੀ ਬਿਜਾਈ ਕੀਤੀ ਗਈ। ਜਿਸ ਵਾਸਤੇ ਵਾਹੁਣ ਤੋਂ ਬਗੈਰ ਹੀ ਸਰੋਂ ਦਾ ਛੱਟਾ ਦਿਤਾ ਗਿਆ। ਸਰੋਂ ਕਾਫੀ ਹੋ ਗਈ। ਕਿਉਂਕਿ ਕੁਝ ਛੋਲੇ ਵੀ ਬੀਜੇ ਸਨ ਸੋ ਛੋਲੇ ਵੀ ਹੋ ਗਏ। ਸਤਿਗੁਰੂ ਜੀ ਅਤੇ ਵੱਡੇ ਬਾਬਾ ਜੀ ਹੋਰ ਰੁਝੇਵੇਂ ਵਿੱਚ ਆ ਗਏ। ਉਹ ਪਿੰਡਾਂ ਵਿੱਚ ਜਾਂਦੇ। ਜ਼ਿਲ੍ਹਾ ਵਾਰ ਬੈਠੇ ਲੋਕਾਂ ਨੂੰ ਰਾਸ਼ਨ ਪਾਣੀ ਦੇਣ ਦੀ ਕਿਰਪਾ ਕਰਦੇ। ਸਿਆਲ ਆ ਗਿਆ ਸੀ। ਸੋ ਉਹਨਾਂ ਲਈ ਲੋੜ ਅਨੁਸਾਰ ਲੀੜੇ ਕੱਪੜੇ ਵੰਡੇ ਗਏ। ਆਮ ਘਰਾਂ ਵਿਚ ਦਸ ਪ੍ਰਾਹੁਣੇ ਆ ਜਾਣ ਤਾਂ ਸੰਭਾਲ ਨਹੀਂ ਹੁੰਦੇ। ਹੱਥਾਂ ਪੈਰਾਂ ਦੀ ਪੈ ਜਾਂਦੀ ਹੈ। ਏਥੇ ਤਾਂ ਪਿੰਡਾਂ ਦੇ ਪਿੰਡ ਹੀ ਆ ਗਏ ਸਨ। ਜਿਵੇਂ ਸਤਿਗੁਰੂ ਜੀ ਅਤੇ ਉਹਨਾਂ ਦੀ ਆਗਿਆ ਅਨੁਸਾਰ ਵੱਡੇ ਬਾਬਾ ਜੀ ਨੇ ਸੰਭਾਲ ਕੀਤੀ, ਇਹ ਕੋਈ ਛੋਟੀ ਜਿਹੀ ਗੱਲ ਨਹੀਂ।

ਜਦੋਂ ਲੋਕਾਂ ਨੂੰ ਕੋਈ ਮੁਸ਼ਕਿਲ ਬਣਦੀ ਤਾ ਆਮ ਤੌਰ ਤੇ ਉਹ ਵੱਡੇ ਬਾਬਾ ਜੀ ਅਗੇ ਅਰਜ਼ ਕਰਦੇ ਸਨ। ਉਹ ਜ਼ਰੂਰ ਹੱਲ ਕਰ ਦਿੰਦੇ ਸਨ। ਕੁੱਝ ਲੋਕ ਡੰਗਰ ਲੈ ਆਏ ਸਨ। ਜਿਆਦਾ ਲੋਕ ਸੱਖਣੇ ਹੀ ਸਨ। ਉਹ ਡੰਗਰਾਂ ਤੋਂ ਬਗੈਰ ਆ ਗਏ ਸਨ। ਕੁੱਝ ਡੰਗਰ ਮੁਸਲਮਾਨ ਜੋ ਇਸ ਇਲਾਕੇ ਵਿਚ ਕਾਲ ਦੇ ਮਾਰੇ ਸਨ, ਛੱਡ ਗਏ ਸਨ, ਕੁੱਝ ਜਣਿਆਂ ਨੇ ਸੰਭਾਲ ਲਏ ਸਨ। ਬਾਰਸ਼ ਹੋਣ ਕਰਕੇ ਡੰਗਰਾਂ ਨੂੰ ਪੱਠਾ ਦੱਥਾ ਮਿਲਿਆ ਤੇ ਉਹ ਉਠ ਖਲੋਤੇ ਸਨ। ਸਰਸੇ ਦੇ ਤਹਿਸੀਲਦਾਰ ਨੇ ਉਹੀ ਡੰਗਰ ਇਕੱਠੇ ਕਰਕੇ ਨਿਲਾਮ ਕਰ ਦਿਤੇ ਸਨ ਅਤੇ ਪਾਕਿਸਤਾਨ ਤੋਂ ਆਇਆਂ ਨੂੰ ਥੋੜ੍ਹੇ ਪੈਸਿਆਂ ਤੇ ਹੀ ਦੇ ਦਿੱਤੇ ਸਨ। ਪਰ ਜਿਹਨਾਂ ਲੋਕਾਂ ਕੋਲ ਵੱਛੀ ਵੀ ਨਹੀਂ ਸੀ, ਵੱਡੇ ਬਾਬਾ ਜੀ ਨੇ ਉਨ੍ਹਾਂ ਦੀ ਅਰਜ਼ ਕਰਕੇ ਉਨ੍ਹਾਂ ਦੇ ਬੱਚਿਆਂ ਲਈ ਦੁੱਧ ਲੁਆ ਦਿਤਾ ਸੀ। ਸਵੇਰੇ ਰੋਜ਼ ਉਨ੍ਹਾਂ ਲਈ ਦੁੱਧ ਵੰਡਿਆ ਜਾਂਦਾ ਸੀ। ਇਸ ਤਰ੍ਹਾਂ ਦੀ ਇਮਦਾਦ ਨਾਲ ਲੋਕ ਵੱਡੇ ਬਾਬਾ ਜੀ ਦੀ ਵੀ ਧੰਨ ਧੰਨ ਕਰਦੇ ਸਨ। ਹੁਣ ਕੱਪੜੇ ਵਾਸਤੇ ਇਲਾਕੇ ਦੇ ਲੋਕਾਂ ਨੂੰ ਲੋੜ ਸੀ, ਠੰਡ ਜੁ ਹੋ ਗਈ ਸੀ। ਕੁਝ ਬਾਹਰੋਂ ਲੋਕਾਂ ਨੇ ਕੱਪੜੇ ਆਂਦੇ ਸਨ। ਵੱਡੇ ਬਾਬਾ ਜੀ ਨੂੰ ਕੱਪੜੇ ਵੰਡਣ ਲਾਇਆ ਗਿਆ। ਸਤਿਗੁਰੂ ਜੀ ਨੂੰ ਮਾਸਟਰ ਬਲਵੰਤ ਸਿੰਘ ਨੇ ਅਰਜ਼ ਕੀਤੀ, "ਗਰੀਬ ਨਿਵਾਜ਼ ਵੱਡੇ ਬਾਬਾ ਜੀ ਖੁੱਲ੍ਹਾ ਕੱਪੜਾ ਦੇਂਦੇ ਹਨ। ਜਿੰਨਾਂ ਕੋਈ ਮੰਗਦਾ ਹੈ, ਦਿਤੀ ਜਾਂਦੇ ਹਨ। ਇੰਜ ਤਾਂ ਕੱਪੜਾ ਮੁੱਕ ਜਾਵੇਗਾ। ਫਿਰ ਕੀ ਕੀਤਾ ਜਾਵੇਗਾ?"

ਸਤਿਗੁਰੂ ਜੀ ਨੇ ਵੱਡੇ ਬਾਬਾ ਜੀ ਨੂੰ ਸੱਦਿਆ, ਤੇ ਕਿਹਾ ਕਿ ਮਾਸਟਰ ਜੀ ਆਖਦੇ ਹਨ, ਵੱਡਾ ਕਾਕਾ ਕੱਪੜਾ ਬਹੁਤ ਜ਼ਿਆਦਾ ਵੰਡੀ ਜਾਂਦਾ ਹੈ, ਇੰਜ ਕੱਪੜਾ ਮੁੱਕ ਜਾਵੇਗਾ। ਵੱਡੇ ਬਾਬਾ ਜੀ ਨੇ ਕਿਹਾ, "ਸੱਚੇ ਪਾਤਸ਼ਾਹ ਜੀ ਕੱਪੜਾ ਬਹੁਤ ਪਿਆ ਹੈ, ਬਾਹਰੋਂ ਆਏ ਕੱਪੜੇ ਦੇ ਟਰੰਕ ਭਰੇ ਪਏ ਹਨ, ਇਹ ਨਹੀਂ ਮੁੱਕਦਾ।" ਮਾਸਟਰ ਜੀ ਕੋਲ ਹੀ ਬੈਠੇ ਸਨ। ਸਤਿਗੁਰੂ ਜੀ ਨੇ ਉਹਨਾਂ ਨੂੰ ਕਿਹਾ, "ਕਾਕੇ ਦਾ ਸੁਭਾਅ ਮੇਰੇ 'ਤੇ ਹੈ, ਖੁੱਲ੍ਹਾ ਵਰਤਣ ਦਾ ਹੈ।" ਗੁਰੂ ਜੀ ਵੱਡੇ ਬਾਬਾ ਜੀ ਤੇ ਬਹੁਤ ਖੁਸ਼ ਹੋਏ।

ਪਿੰਡਾਂ ਵਿਚ ਬੁਖਾਰ ਦਾ ਪਹਿਰਾ ਸੀ, ਰਾਸ਼ਨ ਛੋਲਿਆਂ ਦਾ ਮਿਲਦਾ ਸੀ। ਡਾਕਟਰ ਛੋਲਿਆਂ ਦੀ ਰੋਟੀ ਤੋਂ ਵਰਜਦੇ ਸਨ। ਕਹਿੰਦੇ ਸਨ ਕਿ ਬੁਖਾਰ ਵਾਲੇ ਨੂੰ ਕਣਕ ਦੀ ਰੋਟੀ ਚਾਹੀਦੀ ਹੈ। ਵੱਡੇ ਬਾਬਾ ਜੀ ਨੇ ਬੁਖਾਰ ਵਾਲਿਆਂ ਨੂੰ ਉਚੇਚੀ ਕਣਕ ਦੀ ਰੋਟੀ ਦੇਣ ਦਾ ਪ੍ਰਬੰਧ ਕੀਤਾ। ਵੱਡੇ ਬਾਬਾ ਜੀ ਪਿੰਡ-ਪਿੰਡ ਜਾ ਕੇ ਲੋਕਾਂ ਦਾ ਹਾਲ ਪੁੱਛਦੇ ਸੀ। ਜੋ ਕਿਸੇ ਨੂੰ ਤਕਲੀਫ ਹੋਵੇ ਸਤਿਗੁਰੂ ਜੀ ਅੱਗੇ ਅਰਜ਼ ਕਰਕੇ ਉਸਦਾ ਹੱਲ ਕਰਦੇ ਸੀ।

ਚਾਰ ਪਿੰਡਾਂ ਦੀ ਜ਼ਮੀਨ ਖਰੀਦੀ ਗਈ ਸੀ। ਇਹ ਚਾਰ ਪਿੰਡ ਸਨ-ਚੂਚਾਲ (ਸ੍ਰੀ ਜੀਵਨ ਨਗਰ), ਜਗਮਲੇਰਾ (ਸੰਤ ਨਗਰ), ਅਲੀਪੁਰ (ਹਰੀਪੁਰਾ), ਕੰਜਰਾਂਵਾਲਾ (ਦਮਦਮਾ)। ਇਸ ਸਾਰੀ ਜ਼ਮੀਨ ਦੀ ਰਜਿਸਟਰੀ ਸਤਿਗੁਰੂ ਜੀ ਦੇ ਨਾਂ ਕਰਾਈ ਗਈ। ਜ਼ਮੀਨ ਮਾੜੀ ਚੰਗੀ ਵੇਖ ਕੇ ਜ਼ਿਮੀਦਾਰਾਂ ਨੂੰ ਇਕੋ ਜਿਹੀ ਕਰਾਉਣੀ ਸੀ। ਹੁਣ ਦੁਬਾਰਾ ਰਜਿਸਟਰੀ ਦਾ ਖਰਚ ਫੇਰ ਭਰਨਾ ਪੈਣਾ ਸੀ। ਹੋਰ ਕਾਫੀ ਹਿੱਸਾ ਜ਼ਮੀਨ ਖਰੀਦੀ ਸੀ। ਜਿਸ ਵਿਚ ਮੁਸਲਮਾਨਾਂ ਦੀ ਮਰੂਸ ਸੀ ਜੋ ਮਰੂਸ ਜ਼ਮੀਨ ਪਾਕਿਸਤਾਨੋਂ ਆਏ ਲੋਕਾਂ ਨੂੰ ਅਲਾਟ ਹੋ ਗਈ ਸੀ। ਹੁਣ ਇਹ ਦੋ ਮਸਲੇ ਹੱਲ ਕਰਨ ਵਾਸਤੇ ਸਤਿਗੁਰੂ ਜੀ ਨੇ ਸਿਆਣੇ ਲੋਕ ਸੱਦੇ, ਉਨ੍ਹਾਂ ਵਿਚ ਵੱਡੇ ਬਾਬਾ ਜੀ ਵੀ ਨਾਲ ਸਨ। ਇਹਨਾਂ ਮਸਲਿਆਂ ਦਾ ਇਲਾਜ ਅਫਸਰਾਂ ਨੂੰ ਅਤੇ ਚੀਫ ਮਨਿਸਟਰ ਸ. ਪ੍ਰਤਾਪ ਸਿੰਘ ਕੈਰੋਂ ਨਾਲ ਮਿਲ ਕੇ ਹੋਣਾ ਸੀ। ਇਹ ਮਸਲੇ ਉਸ ਦੀ ਇਮਦਾਦ ਨਾਲ ਹੀ ਹੱਲ ਹੋ ਸਕਦੇ ਸਨ। ਸਤਿਗੁਰੂ ਜੀ ਵੱਡੇ ਬਾਬਾ ਜੀ ਨੂੰ ਨਾਲ ਲੈ ਕੇ ਕੈਰੋਂ ਸਾਹਿਬ ਨੂੰ ਮਿਲੇ ਤੇ ਦੱਸਿਆ ਕਿ ਸਾਡੇ ਦੋਹਾਂ ਮਸਲਿਆਂ ਦਾ ਹੱਲ ਆਪ ਹੀ ਕਰ ਸਕਦੇ ਹੋ।

ਉਦੋਂ ਸਰਦਾਰ ਪ੍ਰਤਾਪ ਸਿੰਘ ਕੈਰੋਂ ਦਾ ਨਜ਼ਰੀਆ ਸਤਿਗੁਰੂ ਜੀ ਅਤੇ ਨਾਮਧਾਰੀ ਸਿੱਖਾਂ ਪ੍ਰਤੀ ਠੀਕ ਸੀ। ਉਸ ਨੇ ਕਿਹਾ ਗੁਰੂ ਜੀ ਜਿੰਨਾਂ ਕੁਝ ਮੈਂ ਕਰ ਸਕਦਾ ਹਾਂ, ਉਹ ਦੱਸੋ, ਮੈਂ ਕਰਾਂਗਾ। ਸਤਿਗੁਰੂ ਜੀ ਨੇ ਕਿਹਾ, "ਇਕ ਵਾਰ ਇਹ ਸਾਰੀ ਜ਼ਮੀਨ ਮੇਰੇ ਨਾਮ ਰਜਿਸਟਰੀ ਕਰਵਾਈ ਗਈ ਹੈ, ਹੁਣ ਜ਼ਿਮੀਦਾਰਾਂ ਦੇ ਨਾਂ ਰਜਿਸਟਰੀ ਕਰਵਾਉਣ ਲੱਗਿਆਂ ਅਸ਼ਟਾਮਾਂ ਦਾ ਦੁਬਾਰਾ ਖਰਚਾ ਨਾ

**ਜ਼ਮੀਨ ਤਕਰੀਬਨ ਲੋਕਾਂ ਦੇ ਨਾਂ ਲੱਗ ਚੁੱਕੀ ਸੀ। ਪਾਕਿਸਤਾਨ ਵਾਲੀ ਲੋਕਾਂ ਦੀ ਜ਼ਮੀਨ ਦੀ ਅਲਾਟਮੈਂਟ ਦਾ ਕੰਮ ਵੀ ਤਕਰੀਬਨ ਹੋ ਗਿਆ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਖਦੇ ਸਨ, "ਲੋਕਾਂ ਨੇ ਮੈਨੂੰ ਲੱਖਾਂ ਰੁਪਏ ਦੇ ਕੇ ਇਤਬਾਰ ਕੀਤਾ (ਜਿਹੜਾ ਹੁਣ ਕਰੋੜਾਂ ਬਣਦਾ ਹੈ)। ਮੈਂ ਹੁਣ ਲੋਕਾਂ ਦੇ ਨਾਂ ਜ਼ਮੀਨ ਲੁਆ ਦਿੱਤੀ ਹੈ। ਮੇਰਾ ਮਨ ਹੁਣ ਸੰਤੁਸ਼ਟ ਹੈ।"**

ਹੋਵੇ ਅਤੇ ਲੋਕਾਂ ਦੇ ਨਾਂ ਜ਼ਮੀਨ ਵੀ ਲਵਾਈ ਜਾ ਸਕੇ। ਦੂਸਰੀ ਖਰੀਦੀ ਜ਼ਮੀਨ ਵਿਚ ਕਾਫੀ ਹਿਸਾ ਮਰੂਸ ਹੈ। ਮਰੂਸ ਪਾਕਿਸਤਾਨੋਂ ਆਏ ਲੋਕਾਂ ਨੂੰ ਅਲਾਟ ਹੋਈ ਹੈ। ਜਿਨ੍ਹਾਂ ਲੋਕਾਂ ਜ਼ਮੀਨ ਖਰੀਦੀ ਹੈ, ਉਨ੍ਹਾਂ ਨੂੰ ਅਸਾਂ ਅਲਾਟ ਕਰਨੀ ਹੈ। ਦੂਸਰੀ ਅਸੀਂ ਖਰੀਦੀ ਜ਼ਮੀਨ ਨਾਲ ਮਰੂਸ ਜ਼ਮੀਨ ਅਲਾਟ ਕਰਨੀ ਹੈ। ਜ਼ਿਮੀਦਾਰਾਂ ਨੂੰ ਖਰੀਦੀ ਜ਼ਮੀਨ ਕਿਸੇ ਪਿੰਡ ਤੇ ਮਰੂਸ ਦੀ ਅਲਾਟਮੈਂਟ ਕਿਸੇ ਹੋਰ ਪਿੰਡ ਮੁਸ਼ਕਲ ਹੈ। ਦੋ ਪਿੰਡਾਂ ਵਿਚ ਜ਼ਮੀਨ ਕੋਈ ਕਿਵੇਂ ਸੌਖਾ ਸੰਭਾਲੇਗਾ। ਸ. ਕੈਰੋਂ ਨੇ ਕਿਹਾ ਇਸ ਦਾ ਹੱਲ ਫਿਰ ਕੀ ਹੋਵੇ। ਤਾਂ ਸਤਿਗੁਰੂ ਜੀ ਨੇ ਕਿਹਾ ਚਾਰ ਪਿੰਡਾਂ ਦਾ ਬਾਰਡਰ ਤੋੜ ਕੇ ਇਕ ਥਾਂ ਇਕ ਪਿੰਡ ਕੀਤਾ ਜਾਵੇ, ਜ਼ਮੀਨ ਅਸੀਂ ਇਕ ਥਾਂ ਇਕੱਠੀ ਕਰ ਸਕਦੇ ਹਾਂ।

ਸ੍ਰ. ਪ੍ਰਤਾਪ ਸਿੰਘ ਕੈਰੋਂ ਨੇ ਵੱਡੇ ਅਫਸਰ ਨੂੰ ਸੱਦ ਕੇ ਕਿਹਾ ਕਿ ਚਾਰ ਪਿੰਡਾਂ ਦਾ ਬਾਰਡਰ ਤੋੜ ਕੇ ਇਕ ਕੀਤਾ ਜਾਵੇ, ਤਾਂ ਕੀ ਨੁਕਸਾਨ ਹੋ ਸਕਦਾ ਹੈ।

ਅਫਸਰ ਨੇ ਕਿਹਾ ਕਦੇ ਅੱਗੇ ਇਸ ਤਰ੍ਹਾਂ ਹੋਇਆ ਨਹੀਂ। ਕੈਰੋਂ ਨੇ ਫਿਰ ਅੱਗੋਂ ਕਿਹਾ ਕਦੇ ਜੇ ਨਾ ਹੋਇਆ ਹੋਵੇ ਤਾਂ ਫਿਰ ਕੀ? ਤੁਸੀਂ ਮੈਨੂੰ ਦੱਸੋ ਨੁਕਸਾਨ ਕੀ ਹੈ? ਅਫਸਰਾਂ ਨੇ ਕਿਹਾ ਕਾਨੂੰਨ ਨਹੀਂ ਅੱਗੇ ਇਸ ਤਰ੍ਹਾਂ ਦਾ। ਤਾਂ ਕੈਰੋਂ ਨੇ ਕਿਹਾ, "ਕਾਨੂੰਨ ਤਾਂ ਆਪ ਬਣਾਉਣਾ ਹੈ। ਤੁਸੀਂ ਚਾਰ ਪਿੰਡਾਂ ਦਾ ਬਾਰਡਰ ਤੋੜ ਕੇ ਇਕ ਪਿੰਡ ਬਣਾ ਦੇਵੋ। ਇਹ ਮਸਲਾ ਹੱਲ ਕਰੋ।"

ਸ੍ਰ. ਕੈਰੋਂ ਨੇ ਬੜੀ ਹਿੰਮਤ ਨਾਲ ਇਹ ਮਸਲਾ ਹੱਲ ਕਰ ਦਿੱਤਾ। ਦੂਸਰਾ ਸੀ, ਜ਼ਮੀਨ ਬਿਨਾਂ ਅਸ਼ਟਾਮ ਦਾ ਖਰਚਾ ਕੀਤਿਆਂ ਜ਼ਿਮੀਦਾਰਾਂ ਦੇ ਨਾਂ ਲਾਈ ਜਾ ਸਕੇ। ਇਸ ਬਾਰੇ ਡੀ. ਸੀ. ਹਿਸਾਰ ਨੂੰ ਚਿੱਠੀ ਲਿਖੀ ਕਿ ਇਸ ਜ਼ਮੀਨ ਦਾ ਖਰਚਾ ਪਹਿਲਾਂ ਹੋ ਚੁੱਕਾ ਹੈ। ਸੋ ਹੁਣ ਇਸ ਦੀ ਬਗੈਰ ਅਸ਼ਟਾਮ ਦੇ ਖਰਚੇ ਤੋਂ ਲੋਕਾਂ ਦੇ ਨਾਂ ਲਾਈ ਜਾਵੇ। ਸ੍ਰੀ ਸਤਿਗੁਰੂ ਜੀ ਨੇ ਸ. ਤੇਜਾ ਸਿੰਘ ਨੂੰ ਮੁਖਤਿਆਰਨਾਮਾ ਦੇ ਦਿਤਾ। ਡਿਗਰੀਆਂ ਹੋਣੀਆਂ ਸ਼ੁਰੂ ਹੋ ਗਈਆਂ। ਗੁਰੂ ਜੀ ਨੇ ਇਕ ਸਿੱਖ ਨੂੰ ਕਿਹਾ, "ਅਵਤਾਰ ਸਿੰਘ ਲੋਕਾਂ ਦੇ ਨਾਮ ਜ਼ਮੀਨ ਛੇਤੀ ਲਵਾਈ ਜਾਵੇ, ਪਤਾ ਨਹੀਂ ਮੇਰੀ ਕਿੰਨੀ ਕੁ ਜ਼ਿੰਦਗੀ ਹੈ।" ਸੋ ਏਸ ਡਿਗਰੀ ਨੇ ਅੱਜ ਲੋਕਾਂ ਦੀ ਸੌਖ ਕਰ ਦਿੱਤੀ। ਲੋਕਾਂ ਨੇ ਹੋਰ ਬਹੁਤ ਫਾਇਦਾ ਉਠਾਇਆ। ਜਿਹਨਾਂ ਦੀ ਜ਼ਮੀਨ ਪਾਕਿਸਤਾਨ ਰਹਿ ਗਈ ਸੀ, ਉਹਨਾਂ ਨੂੰ ਕਲੇਮ-ਜਾਇਦਾਦ ਦੇ ਪਾਰੋਂ ਸਰਸੇ ਤੁਰ ਕੇ ਜਾਣਾ ਪੈਂਦਾ ਸੀ। ਕਿਉਂਕਿ ਸਵਾਰੀ ਸਰਸੇ ਨਹੀਂ ਜਾ ਰਹੀ ਸੀ। ਲੋਕਾਂ ਤੁਰ ਕੇ ਜਾ ਕੇ ਕਲੇਮ ਦੇਣੇ। ਜੇ ਕੋਈ ਅੜਚਣ ਹੋਵੇ ਤਾਂ ਵੱਡੇ ਬਾਬਾ ਜੀ ਜਾ ਕੇ ਕੱਢ ਦੇਂਦੇ ਸਨ। ਇਸ ਤੋਂ ਬਾਅਦ ਅਵਤਾਰ ਸਿੰਘ, ਕਰਮ ਸਿੰਘ ਪਟਵਾਰੀ ਨੂੰ ਜਲੰਧਰ ਤੋਂ ਜ਼ਮੀਨਾਂ ਦੇ ਕਲੇਮ ਲੈਣ ਵਾਸਤੇ ਭੇਜਣਾ ਸ਼ੁਰੂ ਕੀਤਾ। ਜੇ ਕੋਈ ਅੜਚਣ ਹੁੰਦੀ ਤਾਂ ਵੱਡੇ ਬਾਬਾ ਜੀ ਜਲੰਧਰ ਜਾ ਕੇ ਅਫਸਰਾਂ ਨੂੰ ਮਿਲ ਕੇ ਅੜਚਨਾਂ ਦੂਰ ਕਰਦੇ ਰਹੇ। ਮੈਂ (ਹਰੀ ਸਿੰਘ) ਵੀ ਕਈ ਵਾਰ ਇਨ੍ਹਾਂ ਨਾਲ ਜਾਂਦਾ ਹੁੰਦਾ ਸੀ। ਸ. ਸਾਧੂ ਸਿੰਘ ਘਰ ਸਾਰਿਆਂ ਦਾ ਡੇਰਾ ਹੁੰਦਾ ਸੀ। ਸਾਰਾ ਕੰਮ ਬੜੇ ਧਿਆਨ ਨਾਲ ਲੋਕਾਂ ਦਾ ਪੂਰਾ ਹੋ ਗਿਆ।

ਹੁਣ ਜ਼ਮੀਨ ਤਕਰੀਬਨ ਲੋਕਾਂ ਦੇ ਨਾਂ ਲੱਗ ਚੁੱਕੀ ਸੀ। ਪਾਕਿਸਤਾਨ ਵਾਲੀ ਲੋਕਾਂ ਦੀ ਜ਼ਮੀਨ ਦੀ ਅਲਾਟਮੈਂਟ ਦਾ ਕੰਮ ਵੀ ਤਕਰੀਬਨ ਹੋ ਗਿਆ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਆਖਦੇ ਸਨ, "ਲੋਕਾਂ ਨੇ ਮੈਨੂੰ ਲੱਖਾਂ ਰੁਪਏ ਦੇ ਕੇ ਇਤਬਾਰ ਕੀਤਾ (ਜਿਹੜਾ ਹੁਣ ਕਰੋੜਾਂ ਬਣਦਾ ਹੈ)। ਮੈਂ ਹੁਣ ਲੋਕਾਂ ਦੇ ਨਾਂ ਜ਼ਮੀਨ ਲੁਆ ਦਿੱਤੀ ਹੈ। ਮੇਰਾ ਮਨ ਹੁਣ ਸੰਤੁਸ਼ਟ ਹੈ।"

ਵਹਿਮੀ (ਤਰਨ ਸਿੰਘ) ਨੇ ਜੱਸ ਜੀਵਨ ਵਿਚ ਲਿਖਿਆ ਹੈ ਕਿ ਗੁਰੂ ਜੀ ਨੇ ਜੀਵਨ ਨਗਰ ਉਥੋਂ ਦੇ ਸਾਰੇ ਸਿੱਖ ਇਕੱਠੇ ਕਰਕੇ ਸਾਰਿਆਂ ਨੂੰ ਕਹਿ ਦਿੱਤਾ ਸੀ ਕਿ ਜਿਸ ਨੇ ਵੱਡੇ ਬਾਬਾ ਜੀ (ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ) ਦਾ ਹੁਕਮ ਮੰਨਣਾ ਹੈ, ਉਹ ਏਥੇ ਰਹੇ, ਦੂਸਰਾ ਆਪੋ ਆਪਣੇ ਘਰ ਤੁਰ ਜਾਵੇ। ਨਾ ਉਹ ਆਪਣਾ ਨੁਕਸਾਨ ਕਰੇ, ਤੇ ਨਾ ਸਾਡਾ। ਇਹ ਆਖ ਕੇ ਸਤਿਗੁਰੂ ਜੀ ਭੈਣੀ ਸਾਹਿਬ ਨੂੰ ਚਲੇ ਗਏ ਸਨ। ਫਿਰ ਭਉਂ ਕੇ ਜੀਵਨ ਨਗਰ ਨਹੀਂ ਆਏ। ਸਰੀਰ ਢਿੱਲਾ ਹੋ ਗਿਆ ਸੀ। ਗਰਮੀ ਬਹੁਤ ਸੀ। ਸੋ ਮੰਡੀ (ਹਿ.ਪ੍ਰ.) ਚਲੇ ਗਏ। ਉਥੇ ਸਰੀਰ ਹੋਰ ਢਿੱਲਾ ਹੋ ਗਿਆ ਤਾਂ ਫਿਰ ਸ੍ਰੀ

ਭੈਣੀ ਸਾਹਿਬ ਆ ਗਏ। ਏਥੇ ਕੁਝ ਚਿਰ ਢਿੱਲੇ ਰਹੇ ਅਤੇ ਭੈਣੀ ਸਾਹਿਬ ਹੀ ਪੰਜ ਭਾਦਰੋਂ ੨੦੧੬ ਬਿ. (੧੯੫੯ ਈ.) ਨੂੰ ਸਰੀਰ ਛੱਡ ਗਏ। ਜਦ ਇਹ ਖਬਰ ਸੰਗਤਾਂ ਨੇ ਰੇਡੀਓ ਤੇ ਸੁਣੀ ਤਾਂ ਕੁਰਲਾਹਟ ਮੱਚ ਗਿਆ। ਜਿਥੇ ਕੋਈ ਹੈਸੀ, ਉਥੋਂ ਹੀ ਸ੍ਰੀ ਭੈਣੀ ਸਾਹਿਬ ਵੱਲ ਲੋਕਾਂ ਚਾਲੇ ਪਾ ਦਿਤੇ। ਹਜ਼ਾਰਾਂ ਦੀ ਗਿਣਤੀ ਵਿਚ ਸੰਗਤ ਪਹੁੰਚ ਗਈ, ਤੇ ਸਸਕਾਰ ਦਾ ਪ੍ਰੋਗਰਾਮ ਜਿਥੇ ਸਤਿਗੁਰੂ ਜੀ ਚਾਲੀ ਦਿਨ ਪ੍ਰਯੋਗ ਕਰਦੇ ਹੁੰਦੇ ਸਨ, ਉਸ ਥਾਂ ਹੀ ਕਰਨ ਦਾ ਬਣਿਆ। ਉਸ ਜਗ੍ਹਾ ਹੀ ਸਸਕਾਰ ਦੀ ਥਾਂ ਤਿਆਰ ਕੀਤੀ ਗਈ। ਚੱਕਰਵਰਤੀ ਨੇ ਕਿਹਾ, "ਸਾਧ ਸੰਗਤ ਜੀ ਹੁਣ ਸਤਿਗੁਰੂ ਜੀ ਦਾ ਸਰੀਰ ਨਹੀਂ ਰਹਿਣਾ ਮੈਨੂੰ ਸਤਿਗੁਰੂ ਜੀ ਨੇ ਵੱਡੇ ਬਾਬਾ ਜੀ ਨੂੰ ਗੱਦੀ ਵਾਸਤੇ ਕਿਹਾ ਸੀ।" ਛੋਟੇ ਬਾਬਾ ਸ੍ਰੀ (ਮਹਾਰਾਜ ਬੀਰ ਸਿੰਘ ਜੀ) ਕਿਹਾ ਮੈਂ ਆਸਣ ਵਿਛਾ ਕੇ ਪਹਿਲੇ ਮੱਥਾ ਟੇਕਾਂਗਾ। ਮਹਾਰਾਜ ਨਿਹਾਲ ਸਿੰਘ ਨੇ ਕਿਹਾ ਕਿ ਠੀਕ ਹੈ। ਹੱਕ ਵੱਡੇ ਕਾਕੇ ਦਾ ਬਣਦਾ ਹੈ। ਹੋਰ ਵੀ ਸਾਰੇ ਲੋਕ ਰਾਜੀ ਸਨ, ਤਾਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਗੁਰਗੱਦੀ ਨੂੰ ਸੁਭਾਇਮਾਨ ਕੀਤਾ। ਜਿਹੜੀ ਤਰੀਕ ਦਾ ਮੇਲਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਰੱਖਿਆ ਸੀ, ਉਸੇ ਪੰਜੀ ਭਾਦਰੋਂ ਨੂੰ ਮੇਲਾ ਹੋਇਆ, ਇਹ ਬਹੁਤ ਵੱਡੀ ਗੱਲ ਸੀ। ਜਿੰਨਾ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਤਿਕਾਰ ਹੋਇਆ, ਇੰਨਾ ਪਹਿਲਾਂ ਕਿਸੇ ਵੇਲੇ ਨਹੀਂ ਹੋਇਆ।

ਮੇਲੇ ਦਾ ਦਿਨ ਆ ਗਿਆ। ਬਹੁਤ ਵੱਡਾ ਇਕੱਠ ਹੋਇਆ। ਸਤਿਗੁਰੂ ਜੀ ਨੂੰ ਦਸਤਾਰਬੰਦੀ ਸਮੇਂ ਪੰਥ ਵਲੋਂ ਦਸਤਾਰ ਭਾਈ ਵਜੀਰ ਸਿੰਘ ਜੀ ਨੇ ਭੇਟ ਕੀਤੀ। ਦਸਤਾਰ ਨਾਲ ਸੰਗਤ ਵੱਲੋਂ ਡੇਢ ਲੱਖ ਰੁਪਿਆ ਮੱਥਾ ਟੇਕਿਆ ਦੱਸਿਆ ਗਿਆ ਹੈ। ਮਾਸਟਰ ਤਾਰਾ ਸਿੰਘ, ਗਿਆਨੀ ਜ਼ੈਲ ਸਿੰਘ, ਮਹਾਰਾਜਾ ਪਟਿਆਲਾ, ਡੇਰਿਆਂ, ਸਾਧਾਂ, ਪੰਥਾਂ, ਪਾਰਟੀਆਂ ਦੇ ਮੁਖੀ ਇਸ ਦਸਤਾਰਬੰਦੀ ਦੇ ਮੇਲੇ ਵਿਚ ਇਕੱਠੇ ਹੋ ਕੇ ਆਏ। ਸਾਰਿਆਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਯਾਦ ਕੀਤਾ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਵਾਸਤੇ ਬਹੁਤ ਸਾਰੇ ਬੁਲਾਰੇ ਬਹੁਤ ਵਧੀਆ ਬੋਲੇ। ਇਸ ਦਸਤਾਰਬੰਦੀ ਸਮਾਗਮ ਵਿਚ ਲੱਖਾਂ ਲੋਕ ਇਕੱਠੇ ਹੋ ਗਏ। ਹੁਣ ਅਗੋਂ ਗੱਦੀ ਦਾ ਸਿਲਸਿਲਾ ਸ਼ੁਰੂ ਹੋ ਗਿਆ।

ਕਾਫੀ ਕੇਸ ਚੱਲ ਰਹੇ ਸਨ, ਸਾਰਿਆਂ ਨੇ ਹੀ ਰਾਜ਼ੀਨਾਮੇ ਕੀਤੇ ਤੇ ਮਾਫੀਆਂ ਮੰਗੀਆਂ। ਕੋਈ ਕੇਸ ਬਾਕੀ ਨਾ ਰਿਹਾ ਸੀ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਨੇ ਸ੍ਰੀ ਜੀਵਨ ਨਗਰ ਦੇ ਇਲਾਕੇ ਵਿਚ ਦਰਸ਼ਨ ਦਿੱਤੇ। ਲੋਕਾਂ ਨੇ ਬਹੁਤ ਸਵਾਗਤ ਸਤਿਕਾਰ ਕੀਤਾ। ਇਸ ਇਲਾਕੇ ਦੇ ਬਾਕੀ ਰਹਿੰਦੇ ਕੰਮ ਵੀ ਸ਼ੁਰੂ ਕਰ ਦਿਤੇ ਗਏ। ਹੁਣ ਤਹਿਸੀਲਦਾਰ ਸਰਸਾ ਨੇ ਆ ਕੇ ਅਰਜ਼ ਕੀਤੀ ਸਤਿਗੁਰੂ ਜੀ, ਅੱਗੇ ਸੰਤ ਨਗਰ ਤੋਂ ਦਮਦਮੇ ਤੇ ਕਰੀਵਾਲੇ ਦੀ ਹੱਦ ਤੱਕ ਸੜਕ ਉਤੇ ਮਿੱਟੀ ਪਾਉਣੀ ਹੈ, ਤੁਸੀਂ ਆਪਣੇ ਸਰਪੰਚਾਂ ਅਤੇ ਨੰਬਰਦਾਰਾਂ ਨੂੰ ਆਖ ਕੇ ਇਹ ਕੰਮ ਕਰਵਾਉਣ ਦੀ ਕਿਰਪਾ ਕਰੋ।

ਸਤਿਗੁਰੂ ਜੀ ਨੇ ਸਾਰਿਆਂ ਨੂੰ ਇਸ ਕੰਮ ਤੇ ਲਾ ਦਿੱਤਾ। ਮੈਂ ਉਦੋਂ ਕਰੀਵਾਲੇ ਦਾ ਸਰਪੰਚ ਸਾਂ, ਨਾਲੇ ਨੰਬਰਦਾਰ। ਸੰਤ ਨਗਰ ਤੋਂ ਸ਼ੁਰੂ ਕਰਕੇ ਦਮਦਮੇ ਤੇ ਕਰੀਵਾਲੇ ਦੀ ਹੱਦ ਤੱਕ ਥੋੜ੍ਹੇ ਦਿਨਾਂ ਵਿਚ ਸੜਕ ਉਤੇ ਮਿਟੀ ਪੈ ਗਈ। ਅਗਲਾ ਕੰਮ ਇਸ ਹੱਦ ਤੋਂ ਕਰੀਵਾਲੇ ਤੱਕ ਸਵਾਲ ਹੀ ਕੋਈ ਨਹੀਂ ਸੀ। ਹੁਣ ਸੜਕ ਨਵੀਂ ਬਣਨੀ ਹੀ ਸੀ। ਪਰ ਪੈਲੀਆਂ ਵਿਚ ਛੋਲਿਆਂ ਦੀ ਫਸਲ ਖਲੋਤੀ ਸੀ। ਛੋਲੇ ਅਜੇ ਹਰੇ ਸਨ। ਸਤਿਗੁਰੂ ਜੀ ਆਪ ਕਰੀਵਾਲੇ ਆਏ ਅਤੇ ਲੋਕਾ ਨੂੰ ਕਿਹਾ, "ਦਮਦਮੇ ਦੀ ਹੱਦ ਤੋਂ ਕਰੀਵਾਲੇ ਤੱਕ ਸੜਕ ਨਵੀਂ ਬਣਨੀ ਹੈ, ਕਿਵੇਂ ਬਣੇ?" ਲੋਕਾਂ ਨੇ ਕਿਹਾ ਜਿਵੇਂ ਹੁਕਮ ਕਰੋ ਅਸੀਂ ਮੰਨਾਂਗੇ। ਸਤਿਗੁਰਾਂ ਬਚਨ ਕੀਤਾ, "ਸੜਕ ਵਾਲੀ ਥਾਂ ਤੇ ਖੜ੍ਹੇ ਹਰੇ ਛੋਲੇ ਪਸ਼ੂਆਂ ਨੂੰ ਚਰਾ ਦਿਤੇ ਜਾਣ।" ਲੋਕਾਂ ਸਤਬਚਨ ਕਿਹਾ। ਸ਼ਾਮ ਦਾ ਦਿਵਾਨ ਸੀ, ਦਿਵਾਨ ਵਿਚ ਲੋਕਾਂ ਨੂੰ ਦੱਸ ਦਿਤਾ ਗਿਆ ਕਿ ਸੜਕ ਵਾਲੀਆਂ ਪੈਲੀਆਂ ਛੱਡਣ ਨਾਲ ਸੜਕ ਬਣ ਸਕੇਗੀ। ਲੋਕ ਇਹ ਸੁਣ ਕੇ ਖੁਸ਼ ਹੋ ਗਏ। ਥੋੜ੍ਹੇ ਦਿਨਾਂ ਵਿਚ ਇਹ ਸੜਕ ਕਰੀਵਾਲੇ ਤੱਕ ਮਿੱਟੀ ਪੈ ਕੇ ਤਿਆਰ ਹੋ ਗਈ। ਤਹਿਸੀਲਦਾਰ ਸਰਸਾ ਨੇ ਹਿਸਾਰ ਦੇ ਡੀ.ਸੀ. ਨੂੰ ਆਖ ਕੇ ਇਹਨਾਂ ਸਰਪੰਚਾਂ ਨੂੰ ੨੬ ਜਨਵਰੀ ਦੇ ਦਿਨ ਤੇ ਹਿਸਾਰ ਸੱਦਿਆ ਤੇ ਮਾਣ ਪੱਤਰ ਦਿਤੇ ਗਏ। ਤਹਿਸੀਲਦਾਰ ਨੇ ਕਿਹਾ ਛੇ ਦਿਨਾਂ ਵਿਚ ਸੜਕ ਤਿਆਰ ਹੋਈ ਹੈ। ਜੈ ਜੈ ਕਾਰ ਤਾਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਹੋਈ ਸੀ, ਜਿਨ੍ਹਾਂ ਦੇ ਹੁਕਮ ਕਰਕੇ ਇਹ ਕਾਰਜ ਹੋ ਸਕਿਆ।

ਫਿਰ ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਜ਼ਿਮੀਂਦਾਰਾਂ ਨੂੰ ਅੰਗੂਰਾਂ ਦੇ ਬਾਗ ਲਾਉਣ ਵਾਸਤੇ ਹੁਕਮ ਕੀਤਾ। ਜ਼ਿਮੀਦਾਰਾਂ ਨੇ ਕਾਫੀ ਅੰਗੂਰਾਂ ਦੇ ਬਾਗ ਲਾਏ ਤੇ ਸਤਿਗੁਰੂ ਜੀ ਦੀਆਂ ਖੁਸ਼ੀਆਂ ਲਈਆਂ। ਸਤਿਗੁਰੂ ਜੀ ਨੇ ਕਿੰਨੂਆਂ ਦੇ ਬਾਗ ਵੀ ਲਵਾਏ। ਇੰਜ ਆਪ ਜੀ ਨੇ ਇਹ ਬਾਗਾਂ ਦਾ ਸ਼ੌਕ ਪੂਰਾ ਕੀਤਾ ਅਤੇ ਸੰਗਤ ਨੂੰ ਉਸ ਦਾ ਲਾਭ ਹੋਇਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਗੁਰੂ ਹਰੀ ਸਿੰਘ

ਮਹਾਂਵਿਦਿਆਲਾ ਸ਼ੁਰੂ ਕੀਤਾ ਸੀ। ਕੁਝ ਜ਼ਮੀਨ ਉਸ ਦੇ ਨਾਮ ਲਵਾਈ ਗਈ। ਉਸ ਤੋਂ ਬਾਦ ਸਤਿਗੁਰੂ ਜਗਜੀਤ ਸਿੰਘ ਜੀ ਵਿਦਿਆਲੇ ਨੂੰ ਧਿਆਨ ਦੇ ਕੇ ਚਲਾਉਂਦੇ ਰਹੇ। ਬਹੁਤ ਜ਼ਿਆਦਾ ਸੰਭਾਲ ਕਰਦੇ ਰਹੇ। ਇਸੇ ਵਿਦਿਆਲੇ ਕਰਕੇ ਬਹੁਤ ਸਾਰੇ ਮੁੰਡੇ ਦਸ ਜਮਾਤਾਂ ਪੜ੍ਹੇ। ਇਸ ਇਲਾਕੇ ਦੇ ਲੋਕਾਂ ਨੇ ਸਤਿਗੁਰੂ ਜੀ ਅੱਗੇ ਅਰਜ਼ ਕੀਤੀ, "ਆਪ ਜੀ ਦੀ ਕਿਰਪਾ ਨਾਲ ਅਸਾਂ ਮੁੰਡਿਆਂ ਨੂੰ ਦਸ ਜਮਾਤਾਂ ਕਰਾ ਲਈਆਂ ਹਨ ਪਰ ਅਸੀਂ ਹੁਣ ਸ਼ਹਿਰਾਂ ਵਿਚ ਮੁੰਡੇ ਇਕੱਲੇ ਆਪਣੇ ਸਿਰ ਤੇ ਨਹੀਂ ਪੜ੍ਹਾ ਸਕਦੇ, ਆਪ ਜੀ ਕਿਰਪਾ ਕਰੋ।

ਸਤਿਗੁਰੂ ਜੀ ਨੇ ਬਹੁਤ ਵੱਡਾ ਕਦਮ ਚੁੱਕਿਆ ਅਤੇ ਵਿਦਿਆਲੇ ਦੇ ਨਾਲ ਗੁਰੂ ਹਰੀ ਸਿੰਘ ਕਾਲਜ ਖੋਹਲ ਦਿੱਤਾ। ਸਿੱਖਾਂ ਨੂੰ ਬਹੁਤ ਖੁਸ਼ੀਆਂ ਹੋਈਆਂ। ਉਹ ਇਸ ਕਰਕੇ ਖੁਸ਼ ਸਨ ਕਿ ਸਾਡੇ ਬੱਚੇ ਏਥੇ ਸ੍ਰੀ ਜੀਵਨ ਨਗਰ ਦੇ ਇਲਾਕੇ ਵਿੱਚ ਹੀ ਕਾਲਜ ਦੀ ਪੜ੍ਹਾਈ ਕਰ ਸਕਣਗੇ।

ਏਥੋਂ ਦੇ ਖਿਡਾਰੀਆਂ ਦੀ ਹਾਕੀ ਦੀ ਟੀਮ ਤਿਆਰ ਹੋ ਗਈ। ਖੇਡਣ ਵਾਸਤੇ ਸਟੇਡੀਅਮ ਦੀ ਵੀ ਲੋੜ ਸੀ। ਖਰਚ ਭਾਵੇਂ ਕਿੰਨਾ ਲੱਗੇ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸਟੇਡੀਅਮ ਬਣਾ ਦਿਤਾ। ਖਰਚਾ ਕਾਫੀ ਲੱਗਾ।

ਸੰਤ ਨਗਰ ਵਿੱਚ ਵਿਚਕਾਰ ਜਿਹੇ, ਹੋ ਕੇ ਹੋਲੇ ਮਹੱਲੇ ਹੁੰਦੇ ਸਨ। ਓਥੇ ਸਤਿਗੁਰੂ ਜੀ ਨੇ ਬਹੁਤ ਵੱਡਾ ਮੰਦਰ ਤਿਆਰ ਕਰਵਾ ਦਿੱਤਾ ਹੈ। ਪਤਾ ਨਹੀਂ ਲਾਇਆ ਜਾ ਸਕਦਾ ਕਿ ਸਤਿਗੁਰੂ ਦੇ ਚਰਨਾਂ ਵਿੱਚ ਕਿੱਥੋਂ-ਕਿੱਥੋਂ ਮਾਇਆ ਆਉਂਦੀ ਹੈ। ਕਿਸ ਤਰ੍ਹਾਂ ਕਿਰਪਾ ਕਰਦੇ ਹਨ। ਜੋ ਵੀ ਕੰਮ ਹੁੰਦਾ ਹੈ ਬਹੁਤ ਵੱਡਾ ਹੁੰਦਾ ਹੈ।।

ਸਤਿਗੁਰੂ ਜੀ ਨੇ ਮਸਤਾਨਗੜ੍ਹ ਦੇ ਇਲਾਕੇ ਦੀ ਪੈਲੀ ਠੀਕ ਕਰਨੀ ਸ਼ੁਰੂ ਕੀਤੀ ਸੀ। ਇਹ ਜ਼ਮੀਨ ਪੱਧਰੀ ਕਰਨ ਵਾਲੀ ਸੀ। ਆਪ ਜੀ ਨੇ ਕਈ ਵਾਰ ਆਪ ਟਰੈਕਟਰ ਤੇ ਬੈਠ ਕੇ ਕਰਾਹ ਕੇ ਜ਼ਮੀਨ ਫਸਲ ਵਾਸਤੇ ਤਿਆਰ ਕਰ ਦਿਤੀ।

ਸਤਿਗੁਰੂ ਜੀ ਨੇ ਹੁਣ ਇੱਕ ਗੁਦਾਮ ਤਿਆਰ ਕਰਵਾਇਆ ਹੈ ਜਿਸ ਵਿੱਚ ਬਹੁਤ ਸਾਰਾ ਅਨਾਜ ਸਾਂਭਿਆ ਜਾ ਸਕਦਾ ਹੈ। ਆਪ ਨੇ ਆਪਣੇ ਕੋਲੋਂ ਜ਼ਮੀਨ ਦੇ ਕੇ ਬਹੁਤ ਵੱਡੀ ਅਨਾਜ ਮੰਡੀ ਬਣਵਾਈ ਹੈ। ਸਾਰੇ ਪਿੰਡਾਂ ਵਿੱਚ ਬਹੁਤ ਸਾਰੇ ਹੋਲੇ ਕਰਵਾਏ ਹਨ। ਕਈ ਥਾਵਾਂ ਤੇ ਦੋ-ਦੋ ਵਾਰ ਹੋਲੇ ਕਰਵਾਏ ਗਏ ਅਤੇ ਅੱਸੂ ਦੇ ਮੇਲੇ ਕਰਵਾਏ ਗਏ। ਇੰਜ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਨਾਲ ਜੀਵਨ ਨਗਰ ਦੇ ਇਲਾਕੇ ਦਾ ਕਾਇਆ ਕਲਪ ਹੋ ਗਿਆ।■

# ਪ੍ਰਭਾਕਰੀ-ਕਿਰਨਾਂ ਦਾ ਬੋਹਲ

✍ ਡਾ. ਆਤਮ ਹਮਰਾਹੀ

ਉਹ ਨੂਰਵਾਨ ਸਮਰੱਥ ਆਗੂ ਕਿਰਨਾਂ ਦਾ ਬੋਹਲ ਸੀ
ਸਤਿਗੁਰੂ ਪਰਤਾਪ ਸਿੰਘ!
ਇਰਾਦਾ, ਉੱਦਮ, ਪੌਰਖ, ਦ੍ਰਿੜ੍ਹਤਾ, ਸਪਸ਼ਟਤਾ, ਸਿਮਰਨ
ਨਿਰਭੈਤਾ, ਉਪਕਾਰ, ਅਗਵਾਈ
ਸਭ ਕੁਝ ਦੀ ਕਮਾਲ ਤੌਫ਼ੀਕ ਸੀ
ਸਤਿਗੁਰੂ ਪਰਤਾਪ ਸਿੰਘ ਵਿਚ
ਇਹ ਸਾਰੇ ਗੁਣ ਉਸ ਦੀ ਨਿਰਮਲ ਵਜੂਦੀ ਹਸਤੀ ਦੇ
ਤਲਿਸਮੀ ਪ੍ਰਗਟਾਵੇ ਸਨ
ਤਿੱਖਣ ਸੂਰਜੀ ਸੱਚ ਉਸ ਦੇ ਮਸਤਕ ਦੀ
ਝਿਲਮਿਲਾਂਦੀ ਆਭਾ ਸੀ।
ਭਵਿੱਖ ਬਾਣੀ ਵਰਗੇ ਫ਼ੈਸਲੇ
ਉਸ ਦੀ ਰਾਹ-ਦਸੇਰਗੀ ਦੇ ਜ਼ਾਮਨ ਸਨ
ਉਸ ਦੀ ਸਰਬ-ਧਰਮੀ ਮਾਨਵੀ ਬੁੱਕਲ
ਆਕਾਸ਼ ਵਾਂਗ ਖੁੱਲ੍ਹੀ ਸੀ
ਨਾਨਕ ਪਾਤਸ਼ਾਹ ਜਿੰਨੀ ਹਯਾਤੀ
ਅਤੇ ਸਵਾ ਪੰਜ ਦਹਾਕਵੀਂ ਨਾਮਧਾਰੀ-ਗੁਰਿਆਈ
ਉਹ ਆਪਣੇ ਕਾਲ ਦੀ ਉੱਦਮੀ ਧਿਰ ਸੀ
ਉਸ ਦੇ ਨਿਰਭੈ ਸਹਿਯੋਗ ਰਾਹੀਂ ਹੀ
ਸਤਿਗੁਰੂ ਰਾਮ ਸਿੰਘ ਦਾ ਸੰਕਲਪਿਆ ਸਵਰਾਜ਼ ਤੋੜ ਚੜ੍ਹਿਆ

ਨਾਮਧਾਰੀ ਸਤਿਗੁਰੂ ਮੀਨਾਰੀ ਸ਼ਖ਼ਸੀਅਤਾਂ ਹਨ,
ਉਹਨਾਂ ਦੀ ਭਜਨੀਕ ਨਿਡਰਤਾ ਸਦਾ
ਘੜਿਆਲ ਵਾਂਗ ਗੂੰਜੀ ਹੈ,
ਡੰਡਉਤ ਹੈ ਸਿੱਖ ਪੈਗ਼ੰਬਰੀ ਦੇ ਸੇਵਕ
ਬਾਲਕ ਸਿੰਘ ਦੀ ਬ੍ਰਹਮ-ਅਭੇਦੀ ਆਤਮਾ ਨੂੰ
ਡੰਡਉਤ ਹੈ ਸਤਿਗੁਰੂ ਰਾਮ ਸਿੰਘ ਦੀ
ਮਨ-ਬਚ-ਕਰਮ ਦੀ ਏਕੀਕ੍ਰਿਤ ਪੈਗ਼ੰਬਰੀ ਨੂੰ
ਡੰਡਉਤ ਹੈ ਸਤਿਗੁਰੂ ਹਰੀ ਸਿੰਘ ਦੀ ਨਿਰਭੈ ਲਿਵਲੀਨਤਾ ਨੂੰ
ਡੰਡਉਤ ਹੈ ਗਤੀਸ਼ੀਲ ਪ੍ਰਭਾਕਰ ਦੀਆਂ
ਨਿਡਰ ਉਪਕਾਰੀ ਪਰਤਾਪੀ ਕਿਰਨਾਂ ਨੂੰ
ਡੰਡਉਤ ਹੈ ਦਿਲਾਂ ਨੂੰ ਪ੍ਰਕਾਸ਼ਦੀ
'ਮਨ ਜੀਤੇ ਜਗ ਜੀਤ' ਦੀ ਸਦਾ ਸ਼ਗੁਫ਼ਤਾ
ਦਿਲ ਫ਼ਰੇਬ ਆਤਮਾ ਨੂੰ।*
ਡੰਡਉਤ ਹੈ ਤਨ, ਮਨ ਤੇ ਆਤਮਾ ਦੀ
ਅਦੁਤੀ ਤੰਦਰੁਸਤੀ ਦੇ ਨਿਰਮਲ ਫ਼ਲਸਫ਼ੇ ਨੂੰ,
ਬਲਵਾਨ ਸੰਸਾਰ-ਨਾਗਰਿਕ ਦੇ ਸੰਕਲਪ ਨੂੰ,
ਡੰਡਉਤ ਹੈ, ਡੰਡਉਤ ਹੈ, ਡੰਡਉਤ ਹੈ।

# ਬੁੱਧਿ ਸੁ ਦੀਪਕ ਜਿਉ ਉਜੀਆਰੈ

✍ ਰਾਗੀ ਗੁਰਚਰਨ ਸਿੰਘ ਕੰਵਲ

**ਪਰਮ ਪੂਜ ਮਹਾਰਾਜ ਸਤਿਗੁਰੂ ਹਰੀ ਸਿੰਘ ਜੀ ਦਾ ਜਨਮ ਵੀ ਜਨ ਪਰਉਪਕਾਰੀ ਆਏ,· ਵਾਲੇ ਇਲਾਹੀ ਨਿਯਮ ਦੇ ਅਧੀਨ ਹੀ ਹੋਇਆ ਸੀ। ਜਦੋਂ ਉਹ ਏਸ ਸੰਸਥਾ ਦੇ ਮੁਖੀ ਥਾਪੇ ਗਏ ਉਸ ਵਕਤ ਨਾਮਧਾਰੀ ਸੰਪ੍ਰਦਾਏ ਲਈ ਤਲਵਾਰ ਦੀ ਧਾਰ ਉੱਪਰ ਨੱਚਣ ਵਾਲਾ ਬਿਖੜਾ ਵਕਤ ਸੀ। ਅੰਗਰੇਜ਼ੀ ਸਰਕਾਰ ਕੱਟੜ ਵੈਰੀ ਸੀ, ਕਰੀਬਨ ਸਾਰੇ ਇਤਿਹਾਸਕ ਗੁਰਧਾਮਾਂ ਦੇ ਪੁਜਾਰੀ, ਬਹੁਗਿਣਤੀ ਦੇ ਹੋਰ ਧਾਰਮਿਕ ਅਸਥਾਨਾਂ ਦੇ ਪੁਜਾਰੀ, ਬਹੁ ਗਿਣਤੀ ਸਾਧੂ ਸਮਾਜ ਅਤੇ ਬਹੁਗਿਣਤੀ ਵਿਚ ਸਿਖ ਰਈਸ ਤੇ ਰਜਵਾੜੇ ਸਾਰੇ ਹੀ ਇਸ ਸੰਪ੍ਰਦਾਏ ਨੂੰ ਨੇਸਤੋ-ਨਾਬੂਦ ਕਰਨ ਲਈ ਪੱਬਾਂ ਪਰਨੇ ਹੋਏ ਹੋਏ ਸਨ।**

ਦਸਮ ਪਾਤਸ਼ਾਹ ਜੀ ਦੀ ਬਾਣੀ ਵਿਚ ਇਕ ਸਵੈਯਾ ਹੈ-

**ਧੰਨ ਜੀਓ ਤਿਹ ਕੋ ਜਗ ਮੈ,**
**ਮੁਖ ਤੇ ਹਰਿ ਚਿੱਤ ਮੈ ਜੁਧੁ ਬਿਚਾਰੈ॥**
**ਦੇਹ ਅਨਿੱਤ ਨਾ ਨਿੱਤ ਰਹੈ,**
**ਜਸੁ ਨਾਵਚੜੈ ਭਵਸਾਗਰ ਤਾਰੈ॥**
**ਧੀਰਜ ਧਾਮ ਬਨਾਇ ਇਹੈ ਤਨ**
**ਬੁੱਧਿ ਸੁ ਦੀਪਕ ਜਿਉ ਉਜੀਆਰੈ॥**
**ਗਿਯਾਨਹਿ ਕੀ ਬਢਨੀ ਮਨਹੁ ਹਾਥ ਲੈ**
**ਕਾਤਰਤਾ ਕੁਤਵਾਰ ਬੁਹਾਰੈ॥**

ਕਲਗੀਧਰ ਪਾਤਸ਼ਾਹ ਦੇ ਸਾਜੇ ਨਿਵਾਜੇ ਪੰਥ ਨੇ ਤਕਰੀਬਨ ਇਕ ਸਦੀ ਸ਼ਾਂਤ ਰਹਿ ਕੇ ਸ਼ਹੀਦ ਹੋਣ ਵਾਲੇ ਅਤੇ ਜੰਗ ਵਿਚ ਜੂਝ ਕੇ ਸ਼ਹੀਦ ਹੋਣ ਵਾਲੇ ਲੱਖਾਂ ਕ੍ਰਿਸ਼ਮੇ ਵਰਤਾ ਕੇ ਦੇਸ਼ ਦੀ ਤਕਦੀਰ ਬਦਲ ਦਿਤੀ ਸੀ। ਐਸੇ ਅਦਭੁਤ ਚਮਤਕਾਰਾਂ ਦਾ ਸੋਮਾ ਉਪਰੋਕਤ ਸਵੈਯੇ ਵਿਚਲੇ ਇਲਾਹੀ ਉਪਦੇਸ਼ ਹੀ ਸਨ। ਜਿਸ ਵਕਤ ਨੂੰ ਅਸੀਂ ਖਾਲਸਾ ਰਾਜ ਆਖ ਆਖ ਕੇ ਫੁੱਲੇ ਨਹੀਂ ਸਮਾਂਵਦੇ, ਇਹ ਖਿਆਲ ਮਿਰਜ਼ਾ ਗਾਲਿਬ ਦੇ ਇਕ ਸ਼ੇਅਰ-

*ਗਾਲਿਬ ਦਿਲ ਬਹਿਲਾਨੇ ਕੋ*
*ਯੇਹ ਖਿਆਲ ਅੱਛਾ ਹੈ।*

ਵਾਲੀ ਬਾਤ ਹੀ ਹੈ। ਉਪਰੋਕਤ ਸਵੈਯੇ ਦੀ ਪਹਿਲੀ ਤੁਕ ਮੁਤਾਬਿਕ ਜੋ ਮਨੁਖ ਮਨ ਇਕਾਗਰ ਕਰਕੇ ਸਿਮਰਨ ਕਰਦਾ ਹੈ ਅਤੇ ਨਾਲ ਹੀ ਅਪਣੇ ਅੰਦਰਲੇ ਵਿਕਾਰਾਂ ਨਾਲ ਅਥਵਾ ਇਨਸਾਨੀਅਤ ਦੇ ਦੋਖੀ ਜ਼ਾਲਮਾਂ ਨਾਲ ਸ਼ਸਤਰ ਪਕੜ ਕੇ ਯੁਧ ਕਰਦਾ ਰਹਿੰਦਾ ਹੈ, ਉਸੇ ਦੀ ਹੀ ਬੁੱਧ ਦੀਪਕ ਵਾਂਗੂ ਉਜੀਆਰ ਹੋ ਸਕਦੀ ਹੈ। ਐਸੀ ਬੁੱਧ ਨੂੰ ਹੀ ਬਿਬੇਕ ਬੁੱਧ ਆਖਿਆ ਜਾਂਦਾ ਹੈ। ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਖੁਦ ਉਪਰੋਕਤ ਦੱਸੇ ਉਪਦੇਸ਼ਾਂ ਨੂੰ ਵਿਸਾਰ ਚੁੱਕਾ ਸੀ। ਉਹ ਬਿਪਰੀ, ਕਰਮ ਕਾਂਡਾਂ ਵਿਚ ਫਸਣ ਤੋਂ ਇਲਾਵਾ ਹੋਰ ਵੀ ਕਈ ਕੁਕਰਮਾਂ ਦਾ ਧਾਰਨੀ ਹੋ ਚੁੱਕਾ ਸੀ। ਨਸ਼ਿਆਂ ਦਾ ਆਦੀ, ਸੁੰਦਰ ਜਵਾਨ ਔਰਤਾਂ ਦਾ ਸ਼ੌਕੀਨ ਹੋ ਕੇ ਅਪਣੀ ਸਿਹਤ ਵੀ ਬਰਬਾਦ ਕਰ ਚੁੱਕਾ ਸੀ। ਜੀਵਨ ਦੇ ਸੱਠ ਸਾਲ ਵੀ ਪੂਰੇ ਨਾ ਕਰ ਸਕਿਆ। ਗੋਰਿਆਂ ਤੇ ਡੋਗਰਿਆਂ ਦੀਆਂ ਕੁਟਲ ਚਾਲਾਂ ਨੂੰ ਸਮਝਣ ਅਤੇ ਉਨ੍ਹਾਂ ਤੋਂ ਬਚੇ ਰਹਿਣ ਤੋਂ ਅਸਮਰਥ ਹੋ ਚੁੱਕਾ ਸੀ। ਯਥਾ ਰਾਜਾ ਤਥਾ ਪਰਜਾ ਦੀ ਕਹਾਵਤ ਅਨੁਸਾਰ ਵੱਡੇ ਵੱਡੇ ਸਿੱਖ ਸਰਦਾਰ ਵੀ ਉਸੇ ਦੇ ਨਕਸ਼ੇ ਕਦਮਾਂ ਉਪਰ ਚੱਲਣ ਲੱਗ ਪਏ ਸਨ। ਏਸੇ ਕਾਰਨ ਸਿੱਖ ਰਾਜ ਅੰਦਰੋਂ ਖੋਖਲਾ, ਜਿਵੇਂ ਕਿਸੇ ਵੱਡੇ ਭਾਰੀ ਰੱਥ ਨੂੰ ਸਿਉਂਕ ਅੰਦਰੋਂ ਖਾ ਲਵੇ, ਇਸ ਤਰ੍ਹਾਂ ਦਾ ਹੋ ਚੁੱਕਾ ਸੀ।

ਪਰਮ ਪੂਜਨੀਕ ਬਾਬਾ ਰਾਮ ਸਿੰਘ ਜੀ ਦਾ ਜਨਮ ਰਾਈਆਂ ਜ਼ਿਲ੍ਹਾ ਲੁਧਿਆਣਾ ਵਿਚ ਇਕ ਕਿਰਤੀ ਪਰਵਾਰ ਵਿਚ ਹੋਇਆ ਸੀ। ਆਮ ਲੋਕਾਈ ਵਾਂਗੂ ਕਰਮ ਸੰਸਕਾਰਾਂ ਦੇ ਅਧੀਨ ਨਹੀ ਸੀ ਹੋਇਆ, ਧੁਰ ਕੀ ਬਾਣੀ-

**ਜਨਮ ਮਰਣ ਦੁਹਹੂ ਮਹਿ ਨਾਹੀ**
**ਜਨ ਪਰਉਪਕਾਰੀ ਆਏ।।**
**ਜੀਅ ਦਾਨੁ ਦੇ ਭਗਤੀ ਲਾਇਨਿ**
**ਹਰਿ ਸਿਉ ਲੈਨਿ ਮਿਲਾਏ।।**

**(ਸੂਹੀ ਮਹਲਾ ੫,ਪੰਨਾ ੭੪੯-੪੯)**

ਵਾਲੇ ਰੱਬੀ ਨਿਯਮ ਅਧੀਨ ਹੀ ਹੋਇਆ ਸੀ। ਬਾਬਾ ਜੀ ਨੇ ਸੰਨ ੧੯੩੭ ਤੋਂ ਸੰਨ ੧੯੪੫ ਤੱਕ ਸਿਖ ਫੌਜ ਵਿਚ ਨੌਕਰੀ ਕੀਤੀ ਸੀ ਅਤੇ ਕਈ ਜੰਗਾਂ ਵਿਚ ਬੀਰਤਾ ਦੇ ਜੌਹਰ ਵੀ ਵਿਖਾਏ ਸਨ। ਦਸਮ ਪਾਤਸ਼ਾਹ ਦਾ ਇਕ ਇਕਰਾਰ ਹੈ-

**ਜਬ ਲਗ ਖਾਲਸਾ ਰਹੇ ਨਿਆਰਾ।।**
**ਤਬ ਲਗ ਤੇਜ ਦੀਉ ਮੈਂ ਸਾਰਾ।।**
**ਜਬ ਇਹ ਗਹੈ ਬਿਪਰਨ ਕੀ ਰੀਤ।।**
**ਮੈਂ ਨ ਕਰੋਂ ਇਨ ਕੀ ਪ੍ਰਤੀਤ।।**

ਏਸ ਇਲਾਹੀ ਇਕਰਾਰ ਦੀ ਰੋਸ਼ਨੀ ਵਿਚ ਜਦੋਂ ਬਿਬੇਕ ਬੁੱਧ ਦੁਆਰਾ ਬਾਬਾ ਜੀ ਨੇ ਅਨੁਭਵ ਕੀਤਾ ਕਿ ਦਸਮ ਸਤਿਗੁਰੂ ਜੀ ਨੇ ਸਿਖ ਰਾਜ ਦੇ ਰਖਵਾਲਿਆਂ ਵਿਚੋਂ ਆਪਣਾ ਤੇਜ ਖਿੱਚ ਲਿਆ ਹੈ ਤੇ ਏਹ ਰਾਜ ਬਹੁਤੀ ਦੇਰ ਕਾਇਮ ਨਹੀਂ ਰਹਿ ਸਕੇਗਾ ਤਦੋਂ ਸੰਨ ੧੯੪੫ ਵਿਚ ਨੌਕਰੀ ਛੱਡ ਕੇ ਆਪਣੇ ਨਗਰ ਭੈਣੀ ਆ ਗਏ ਸਨ। ਉਥੇ ਆ ਕੇ ਦਸਤਕਾਰੀ, ਦੁਕਾਨ ਅਤੇ ਖੇਤੀਬਾੜੀ ਵਾਲੇ ਧੰਦੇ ਅਪਣਾ ਕੇ ਸੁੱਚੀ ਕਿਰਤ ਦੇ ਪੂਰਨੇ ਪਾ ਦਿਤੇ ਸਨ। ਇਥੇ ਹੀ ਇਕ ਮਹਾਨ ਕਾਰਜ ਲਈ ਮਹਾਨ ਤਪੱਸਿਆ ਕਰ ਕੇ -ਗੁਸਾਈਂ ਦੇ ਪਹਿਲਵਾਨੜੇ ਬਣ ਗਏ ਸਨ। ਇਸ ਤਰ੍ਹਾਂ ਨੌਕਰੀ ਸਮੇ ਹਜਰੋਂ ਵਾਲੇ ਪੂਜ ਬਾਬਾ ਬਾਲਕ ਸਿੰਘ ਜੀ ਦੇ ਦਰਸ਼ਨਾਂ ਵਕਤ ਜੋ ਉਪਦੇਸ਼ ਪ੍ਰਾਪਤ ਹੋਏ ਸਨ, ਉਨਾਂ ਨੂੰ ਵਰਤੋਂ ਵਿਚ ਲਿਆਵਣ ਲੱਗ ਪਏ ਸਨ।

ਭਾਈ ਗੁਰਦਾਸ ਜੀ ਦੀ ਰਚਨਾ ਗੁਰੂ ਨਾਨਕ ਮਹਿਮਾ ਵਿਚ ਇਕ ਪੰਕਤੀ ਹੈ-

ਮਾਰਿਆ ਸਿਕਾ ਜਗਤਿ ਵਿਚ
ਨਾਨਕ ਨਿਰਮਲ ਪੰਥ ਚਲਾਇਆ।।

ਧੰਨ ਗੁਰੂ ਨਾਨਕ ਦੇਵ ਜੀ ਨੇ ਲੱਖਾਂ ਬੰਦਿਆਂ ਨੂੰ ਜੀਅਹੁ ਨਿਰਮਲ ਤੇ ਬਾਹਰਹੁ ਨਿਰਮਲ ਬਣਾ ਦਿਤਾ ਸੀ। ਐਸੇ ਇਨਸਾਨ ਹੀ ਮੁਖ ਤੇ **ਹਰਿ ਚਿੱਤ ਮੈ ਜੁਧੁ ਬਿਚਾਰੈ** ਵਾਲੇ ਸੰਕਲਪ ਨੂੰ ਨੇਪਰੇ ਚਾੜ੍ਹ ਸਕਦੇ ਹਨ। ਤਾਂ ਹੀ ਡਾ. ਗੋਕਲ ਚੰਦ ਨਾਰੰਗ ਨੇ ਸ਼ਰਧਾ ਭਰੇ ਜਜ਼ਬਾਤ ਨਾਲ ਇਹ ਸ਼ਬਦ ਲਿਖੇ ਸਨ ਕਿ ਜੋ ਤਲਵਾਰ ਸਿਖਾਂ ਦੇ ਦਸਵੇਂ ਗੁਰੂ ਨੇ ਅਪਣੇ ਸੇਵਕਾਂ ਦੇ ਹੱਥਾਂ ਵਿਚ ਫੜ੍ਹਾ ਕੇ ਦੇਸ਼ ਦੀ ਤਕਦੀਰ ਬਦਲ ਦਿਤੀ ਸੀ ਉਸ ਦਾ ਫੌਲਾਦ ਤਾਂ ਗੁਰੂ ਨਾਨਕ ਦੇਵ ਜੀ ਨੇ ਹੀ ਤਿਆਰ ਕਰ ਦਿਤਾ ਸੀ। ਪ੍ਰੰਤੂ ਹੌਲੇ ਹੌਲੇ ਗੁਰੂ ਨਾਨਕ ਨਾਮ ਲੇਵਾ ਨਿਰਮਲ ਪੰਥ ਵਿਚ ਗਿਰਾਵਟ ਔਣੀ ਸ਼ੁਰੂ ਹੋ ਗਈ ਸੀ। ਸਿਖ ਮਿਸਲਾਂ ਵੇਲੇ ਹੀ ਜੀਅਹੁ ਨਿਰਮਲ ਬਾਹਰਹੁ ਨਿਰਮਲ ਵਾਲਾ ਆਦਰਸ਼ ਤਿੜਕਣ ਲੱਗ ਪਿਆ ਸੀ। ਮਹਾਰਾਜਾ ਰਣਜੀਤ ਸਿੰਘ ਵੇਲੇ ਤਾਂ ਇਹ ਉਚਾ ਸੁੱਚਾ ਆਦਰਸ਼ ਕੇਵਲ ਗ੍ਰੰਥਾਂ ਦਾ ਸ਼ਿੰਗਾਰ ਹੀ ਬਣ ਕੇ ਰਹਿ ਗਿਆ ਸੀ, ਸਿੰਘਾਂ ਦੇ ਆਹਾਰ, ਆਚਾਰ, ਵਿਹਾਰ ਵਿਚੋਂ ਏਹ ਕਰੀਬਨ ਲੁਪਤ ਹੀ ਹੋ ਚੁੱਕਾ ਸੀ। ਖਾਲਸਾ ਪੰਥ ਕੁਰੀਤੀਆਂ, ਬਿਪਰੀ ਕਰਮ ਕਾਂਡਾਂ ਅਤੇ ਕੁਕਰਮਾਂ ਦੇ ਸਾਗਰ ਵਿਚ ਗੋਤੇ ਖਾਣ ਲੱਗ ਪਿਆ ਸੀ। ਉਸ ਵੇਲੇ ਅਕਾਲ ਪੁਰਖ ਨੇ ਕੁਛ ਵਿਅਕਤੀ ਪੈਦਾ ਕਰ ਦਿੱਤੇ। ਪੋਠੋਹਾਰ ਵਿਚ ਪਿਸ਼ਾਵਰ ਦੇ ਜੰਮਪਲ ਪੂਜ ਬਾਬਾ ਦਿਆਲ ਜੀ ਨੇ ਆਪਣਾ ਹੈਡ ਕੁਆਟਰ ਰਾਵਲਪਿੰਡੀ ਬਣਾ ਕੇ ਕੁਰਾਹੇ ਪਏ ਪੰਥ ਨੂੰ ਅਗਵਾਈ ਦਿਤੀ ਸੀ। ਪਰ ਇਹ ਲਹਿਰ ਕੁਛ ਕਾਰਨਾਂ ਕਰਕੇ ਪੋਠੋਹਾਰ ਵਿਚ ਹੀ ਸੀਮਤ ਹੋ ਗਈ ਸੀ। ਸਾਧੂ ਸਮਾਜ, ਪੁਜਾਰੀ ਸ਼੍ਰੇਣੀ ਤੇ ਸਿੰਘ ਸਰਦਾਰ ਬਹੁਗਿਣਤੀ ਵਿਚ ਬਾਹਰਹੁ ਤਾਂ ਅਤੀ ਨਿਰਮਲ ਸਨ ਪਰ ਅੰਦਰਹੁ ਅਤੀ ਮਲੀਨ ਹੋ ਚੁੱਕੇ ਸਨ। ਇਸ ਮਲੀਨ ਸ਼੍ਰੇਣੀ ਨੇ ਗੁਲਾਮੀ ਦਾ ਜੂਲਾ ਵੀ ਸਹਿਣ ਕਰ ਲਿਆ ਸੀ ਅਤੇ ਬ੍ਰਿਟਿਸ਼ ਸਰਕਾਰ ਦੇ ਪੱਕੇ ਝੋਲੀ ਚੁੱਕ ਬਣ ਚੁੱਕੇ ਸਨ। ਐਸੇ ਬਿਖੜੇ ਵਕਤ ਗੋਸਾਈਂ ਦੇ ਪਹਿਲਵਾਨੜੇ ਬਾਬਾ ਰਾਮ ਸਿੰਘ ਜੀ ਨੇ ਮੁਖ ਤੇ ਹਰਿ ਚਿਤ ਮੈ ਜੁਧ ਬਿਚਾਰਨ ਵਾਲੇ ਜੀਅਹੁ ਨਿਰਮਲ ਤੇ ਬਾਹਰਹੁ ਨਿਰਮਲ ਹਜਾਰਾਂ ਸਿੰਘ ਪੈਦਾ ਕਰ ਦਿਤੇ ਸਨ। ਏਸੇ ਨਿਰਮਲ ਪੰਥ ਨੂੰ ਲੁਕਾਈ ਨਾਮਧਾਰੀਏ ਜਾਂ ਕੂਕੇ ਆਖਣ ਲੱਗ ਪਈ ਸੀ।

ਪਰਮ ਪੂਜ ਬਾਬਾ ਰਾਮ ਸਿੰਘ ਜੀ ਮਹਾਰਾਜ ਸੰਗਤਾਂ ਵਿਚ ਜਜ਼ਬਾਤੀ ਤਕਰੀਰਾਂ ਨਹੀ ਸੀ ਕਰਦੇ ਤੇ ਸੁਣਦੇ। ਹਜ਼ੂਰ ਦੇ ਪ੍ਰੋਗਰਾਮ ਬਹੁਤ ਗੁਪਤ, ਨਿੱਗਰ ਤੇ ਠੋਸ ਸਨ। ਏਸ ਮੰਤਵ ਦੀ ਪੂਰਨਤਾ ਲਈ ਸਾਰੇ ਦੇਸ਼ ਵਿਚ ੨੨ ਸੂਬੇ ਬਣਾ ਕੇ ਉਥੇ ੨੨ ਸੂਬੇ ਨਿਯੁਕਤ ਕਰ ਦਿਤੇ। ਰੂਸ, ਕਸ਼ਮੀਰ ਤੇ ਨੇਪਾਲ ਆਦਕ ਦੇਸ਼ਾਂ ਨਾਲ ਗੁਪਤ ਸੰਬੰਧ ਕਾਇਮ ਕੀਤੇ। ਕਸ਼ਮੀਰ ਵਿਚ ਕੂਕਾ ਰੈਜਮਿੰਟ ਵੀ ਰਚੀ। ਸਰਕਾਰੀ ਸਕੂਲਾਂ, ਅਦਾਲਤਾਂ, ਡਾਕ ਅਤੇ ਰੇਲ ਗੱਡੀਆਂ ਦਾ ਬਾਈਕਾਟ ਕੀਤਾ। ਇਨ੍ਹਾਂ ਦੀ ਥਾਵੇਂ ਆਪਣੇ ਪ੍ਰਬੰਧ ਕੀਤੇ। ਸਭ ਵਿਦੇਸ਼ੀ ਵਸਤੂਆਂ ਦਾ ਬਾਈਕਾਟ ਕੀਤਾ। ਅਪਣੀ ਹੀ ਖੁਫ਼ੀਆ ਏਜੰਸੀ ਰਚੀ। ਐਸੇ ਪ੍ਰੋਗਰਾਮ ਬਹੁਤ ਨਿਯਮ ਬੱਧ ਤੇ ਸਫਲ ਤਰੀਕੇ ਨਾਲ ਸਰੰਜਾਮ ਹੋਣ ਲੱਗ ਪਏ ਸਨ। ਕੁਛ ਗਰਮ ਖਿਆਲੀਏ ਨਾਮਧਾਰੀ ਸਿੰਘਾਂ ਵਲੋਂ ਵਕਤ ਤੋਂ ਪਹਿਲੇ ਜੋਸ਼ ਅੰਦਰ ਕੁਝ ਐਸੇ ਬੀਰਤਾ ਦੇ ਕ੍ਰਿਸ਼ਮੇ ਵਿਖਾਵਣ ਕਰਕੇ ਬ੍ਰਿਟਿਸ਼ ਸਰਕਾਰ ਚੌਕਸ ਹੋ ਗਈ। ਸੰਨ ੧੯੭੨ ਵਿਚ ਮਲੇਰਕੋਟਲੇ ਦੇ ਸਾਕੇ ਉਪਰੰਤ ਤਾਂ ਅੰਗਰੇਜ ਅੰਦਰੋਂ ਕੰਬ ਗਿਆ ਸੀ। ਭੈ ਭੀਤ ਹੋ ਕੇ ਹੀ ਬਾਬਾ ਜੀ ਨੂੰ ਜਲਾਵਤਨ

**ਭਾਰਤ ਦੀ ਬਹੁਗਿਣਤੀ ਨੇ ਹੁਣ ਤੱਕ ਭਾਰਤ ਵਾਸੀਆਂ ਅਤੇ ਹੋਰ ਪ੍ਰਦੇਸੀਆਂ ਨੂੰ ਏਸੇ ਭੁਲੇਖੇ ਵਿਚ ਫਸਾ ਛੱਡਿਆ ਹੈ ਕਿ ਅਜ਼ਾਦੀ ਦੇ ਸੰਘਰਸ਼ ਦੀ, ਨਾਮਿਲਵਰਤਨ ਦੀ, ਬੁਨਿਆਦ ਰੱਖਣ ਵਾਲੇ ਮਹਾਤਮਾ ਗਾਂਧੀ ਹੀ ਹਨ। ਇਹ ਲੋਕ ਬਹੁਗਿਣਤੀ ਦੀ ਵੋਟ ਸ਼ਕਤੀ ਨਾਲ ਪ੍ਰਾਪਤ ਹੋਈ ਰਾਜ ਸੱਤਾ ਨਾਲ ਸੱਚ ਨੂੰ ਝੂਠ ਤੇ ਝੂਠ ਨੂੰ ਸੱਚ ਸਾਬਤ ਕਰਨ ਦੇ ਸਮਰੱਥ ਹੋ ਚੁੱਕੇ ਹਨ। ਪਰ ਅਸਲੀਅਤ ਇਹ ਹੈ ਕਿ ਅਜ਼ਾਦੀ ਦੀ ਲੜਾਈ ਸਭ ਤੋਂ ਪਹਿਲਾਂ ਅਰੰਭ ਕਰਨ ਵਾਲੇ, ਨਾ-ਮਿਲਵਰਤਨ ਤੇ ਸੁਦੇਸ਼ੀ ਨੂੰ ਰਾਜਨੀਤਕ ਹਥਿਆਰ ਬਣਾ ਕੇ ਵਰਤਣ ਵਾਲੇ ਪਰਮ ਪੂਜ ਬਾਬਾ ਰਾਮ ਸਿੰਘ ਜੀ ਸਨ।**

ਕਰ ਦਿਤਾ ਤੇ ਨਾਮਧਾਰੀ ਸਿੰਘਾਂ ਨੂੰ ਤੋਪਾਂ ਦੇ ਗੋਲਿਆਂ ਨਾਲ ਅਤੇ ਫਾਂਸੀ ਦੇ ਕੇ ਸ਼ਹੀਦ ਕਰ ਦਿਤਾ। ਭੈਣੀ ਸਾਹਿਬ ਵਿਚ ਸਖ਼ਤ ਪੁਲੀਸ ਚੌਕੀ ਬਿਠਾ ਦਿਤੀ। ਹਰ ਇਕ ਨਾਮਧਾਰੀ ਸਿੰਘ ਪਾਸੋਂ ਸਰਕਾਰ ਨੂੰ ਬਗਾਵਤ ਦੀ ਸੁਗੰਧੀ ਔਣ ਲੱਗ ਪਈ ਤੇ ਕਰੀਬਨ ਹਰ ਸਿੰਘ ਦੇ ਉਪਰ ਹਰ ਵਕਤ ਖੁਫੀਆ ਪੁਲੀਸ ਦਾ ਕੋਈ ਨਾ ਕੋਈ ਬੰਦਾ ਨਿਗਰਾਨੀ ਰੱਖਣ ਲੱਗ ਪਿਆ। ਇਤਨੀ ਸਖ਼ਤੀ ਦੇ ਬਾਵਜੂਦ ਰੰਗੂਨ ਤੇ ਭੈਣੀ ਸਾਹਿਬ ਅਤੇ ਹੋਰ ਚੋਣਵੇਂ ਸੂਰਬੀਰਾਂ ਨਾਲ ਚਿਠੀ ਪੱਤਰ ਚਲਦਾ ਰਿਹਾ ਸੀ ਤੇ ਹਜ਼ੂਰ ਨਾਮਧਾਰੀ ਸੰਪ੍ਰਦਾਏ ਨੂੰ ਬੜੀ ਲੁੜੀਂਦੀ ਸੁਯੋਗ ਸੇਧ ਦੇਂਦੇ ਰਹੇ ਸਨ। ਸਿੰਘਾਂ ਨੂੰ ਜੀਅਹੁ ਭੀ ਨਿਰਮਲ ਰੱਖਣ ਲਈ ਕੁਝ ਹੁਕਮਨਾਮਿਆਂ ਦੇ ਇਹ ਸ਼ਬਦ ਅਤੀ ਅਮੋਲਕ ਹੈਨ-"ਜੇ ਕੋਈ ਬੱਟਾ ਕਰੂਗਾ, ਬਿਆਜ ਲਊਗਾ, ਕੰਨਿਆ ਦਾ ਪੈਸਾ ਲਊਗਾ, ਕੰਨਿਆ ਮਾਰੂਗਾ, ਉਸ ਨਾਲ ਨਹੀਂ ਬਰਤਣਾ"। ਇਕ ਹੋਰ ਵੀ ਬਾਤ ਸਭ ਨੂੰ ਸੁਣਾ ਦੇਣੀ ਜੋ ਨਾ ਕੋਈ ਕੁੜੀ ਮਾਰੇ, ਨਾ ਬੇਚੇ, ਨਾ ਬੱਟਾ ਕਰੇ, ਜੋ ਏਹ ਬਾਤਾਂ ਨਾ ਮੰਨੇ ਉਸ ਨੂੰ ਸੰਗਤ ਵਿਚ ਬੜਨ ਨਹੀਂ ਦੇਣਾ।" ਐਸੇ ਪਰਉਪਕਾਰੀ ਕਾਰਜਾਂ ਅਥਵਾ ਜੀਅ ਦਾਨ ਦੇਣ ਕਰਕੇ ਬਾਬਾ ਜੀ ਨੂੰ ਹਜਾਰਾਂ ਨਾਮਧਾਰੀ ਅਤੇ ਹੋਰ ਭੀ ਬਹੁਤ ਬੁਧੀਜੀਵੀ ਸਤਿਗੁਰੂ ਰਾਮ ਸਿੰਘ ਸ਼ਬਦ ਨਾਲ ਪੂਜਣ ਲੱਗ ਪਏ ਸਨ। ਬ੍ਰਿਟਿਸ਼ ਸਰਕਾਰ ਨੇ ਭਾਵੇਂ ਇਸ ਤਹਿਰੀਕ ਨੂੰ ਮਲੀਆਮੇਟ ਕਰਨ ਲਈ ਭਿਆਨਕ ਜ਼ੁਲਮ ਕੀਤੇ ਪਰ ਹਜ਼ੂਰ ਨੇ ਆਪਣੇ ਸੇਵਕਾਂ ਦੇ ਦਿਲਾਂ ਅੰਦਰ ਜੋ ਅਜ਼ਾਦੀ ਦੀ ਜਵਾਲਾ (ਅਗਨੀ) ਪ੍ਰਚੰਡ ਕਰ ਦਿਤੀ ਸੀ ਉਸ ਨੂੰ ਅੰਗਰੇਜ਼ ਮੱਧਮ ਨਾ ਕਰ ਸਕਿਆ।

ਦਿਵ ਦ੍ਰਿਸ਼ਟੀ ਦੇ ਮਾਲਕ ਅਤੇ ਤ੍ਰੈਕਾਲ ਦਰਸ਼ੀ ਬਾਬਾ ਜੀ ਨੇ ਭਵਿਖਤ ਨੂੰ ਅਨੁਭਵ ਕਰਕੇ ਆਪਣੇ ਛੋਟੇ ਵੀਰ ਬਾਬਾ ਬੁਧ ਸਿੰਘ ਜੀ ਨੂੰ ਅਪਣੇ ਵਰਗੀ ਹੀ ਜੋਤ ਤੇ ਜੁਗਤ ਦੇ ਪ੍ਰਪੱਕ ਧਾਰਨੀ ਬਣਾ ਦਿਤਾ ਸੀ। ਰੰਗੂਨ ਜੇਲ੍ਹ ਵਿਚੋਂ ਹੀ ਇਕ ਹੁਕਮਨਾਮਾ ਭੇਜਕੇ ਨਾਮ ਬਦਲ ਕੇ ਹਰੀ ਸਿੰਘ ਨਾਮ ਰੱਖ ਦਿਤਾ ਤੇ ਨਾਮਧਾਰੀ ਸੰਪ੍ਰਦਾਏ ਦੇ ਮੁਖੀ ਥਾਪ ਦਿਤਾ ਸੀ।

ਪਰਮ ਪੂਜ ਮਹਾਰਾਜ ਸਤਿਗੁਰੂ ਹਰੀ ਸਿੰਘ ਜੀ ਦਾ ਜਨਮ ਵੀ ਜਨ ਪਰਉਪਕਾਰੀ ਆਏ, ਵਾਲੇ ਇਲਾਹੀ ਨਿਯਮ ਦੇ ਅਧੀਨ ਹੀ ਹੋਇਆ ਸੀ। ਜਦੋਂ ਉਹ ਏਸ ਸੰਸਥਾ ਦੇ ਮੁਖੀ ਥਾਪੇ ਗਏ ਉਸ ਵਕਤ ਨਾਮਧਾਰੀ ਸੰਪ੍ਰਦਾਏ ਲਈ ਤਲਵਾਰ ਦੀ ਧਾਰ ਉੱਪਰ ਨੱਚਣ ਵਾਲਾ ਬਿਖੜਾ ਵਕਤ ਸੀ। ਅੰਗਰੇਜ਼ੀ ਸਰਕਾਰ ਕੱਟੜ ਵੈਰੀ ਸੀ, ਕਰੀਬਨ ਸਾਰੇ ਇਤਿਹਾਸਕ ਗੁਰਧਾਮਾਂ ਦੇ ਪੁਜਾਰੀ, ਬਹੁਗਿਣਤੀ ਦੇ ਹੋਰ ਧਾਰਮਿਕ ਅਸਥਾਨਾਂ ਦੇ ਪੁਜਾਰੀ, ਬਹੁ ਗਿਣਤੀ ਸਾਧੂ ਸਮਾਜ ਅਤੇ ਬਹੁਗਿਣਤੀ ਵਿਚ ਸਿਖ ਰਈਸ ਤੇ ਰਜਵਾੜੇ ਸਾਰੇ ਹੀ ਇਸ ਸੰਪ੍ਰਦਾਏ ਨੂੰ ਨੇਸਤੋ-ਨਾਬੂਦ ਕਰਨ ਲਈ ਪੱਬਾਂ ਪਰਨੇ ਹੋਏ ਹੋਏ ਸਨ। ਸਤਿਗੁਰੂ ਹਰੀ ਸਿੰਘ ਜੀ ਨੂੰ ੨੫ ਸਾਲ ਨਗਰ ਭੈਣੀ ਵਿਚ ਨਜ਼ਰਬੰਦ ਰਖਿਆ। ਉਸ ਵੇਲੇ ਅਪਣੇ ਵੱਡੇ ਵੀਰ ਦੀ ਸਿਰਜੀ ਫੁਲਵਾੜੀ ਨੂੰ ਸੰਸਾਰ ਪ੍ਰਸਿੱਧ ਇਕ ਬਾਗ ਬਣਾ ਦੇਣਾ ਬਾਬਾ ਜੀ ਦੀ ਦੀਪਕ ਵਰਗੀ ਉਜੀਆਰ ਬੁੱਧੀ ਦਾ ਹੀ ਕ੍ਰਿਸ਼ਮਾ ਸੀ। ਮੀਰ ਮੰਨੂ ਦੇ ਵੇਲੇ ਇਕ ਦੋਹਰਾ ਸਿੰਘਾਂ ਵਿਚ ਪ੍ਰਚਲਤ ਹੋਇਆ ਸੀ--

*ਮੰਨੂ ਅਸਾਡੀ ਦਾਤਰੀ ਅਸੀ ਮੰਨੂ ਦੇ ਸੋਏ,*
*ਜਿਉਂ ਜਿਉਂ ਮੰਨੂ ਵੱਢਦਾ*
*ਅਸੀਂ ਦੂਣੇ ਚਉਣੇ ਹੋਏ।*

ਏਹ ਬੀਤ ਚੁੱਕਾ ਇਤਿਹਾਸ ਫਿਰ ਦੁਹਰਾਇਆ ਜਾ ਰਿਹਾ ਸੀ। ਇਸ ਪ੍ਰਕਾਰ ਪਰਉਪਕਾਰ ਕਰਕੇ ਸੰਨ ੧੯੦੬ ਵਿਚ ਆਪਣੇ ਵੱਡੇ ਸਾਹਿਬਜਾਦੇ ਬਾਬਾ ਪ੍ਰਤਾਪ ਸਿੰਘ ਜੀ ਦੇ ਹੱਥ ਨਾਮਧਾਰੀ ਸੰਪ੍ਰਦਾਏ ਦੀ ਵਾਗਡੋਰ ਫੜਾ ਕੇ ਜੋਤੀ ਜੋਤ ਸਮਾ ਗਏ ਸਨ।

ਭਾਰਤ ਦੀ ਬਹੁਗਿਣਤੀ ਨੇ ਹੁਣ ਤੱਕ ਭਾਰਤ ਵਾਸੀਆਂ ਅਤੇ ਹੋਰ ਪ੍ਰਦੇਸੀਆਂ ਨੂੰ ਏਸੇ ਭੁਲੇਖੇ ਵਿਚ ਫਸਾ ਛੱਡਿਆ ਹੈ ਕਿ ਅਜ਼ਾਦੀ ਦੇ ਸੰਘਰਸ਼ ਦੀ, ਨਾਮਿਲਵਰਤਨ ਦੀ, ਬੁਨਿਆਦ ਰੱਖਣ ਵਾਲੇ ਮਹਾਤਮਾ ਗਾਂਧੀ ਹੀ ਹਨ। ਇਹ ਲੋਕ ਬਹੁਗਿਣਤੀ ਦੀ ਵੋਟ ਸ਼ਕਤੀ ਨਾਲ ਪ੍ਰਾਪਤ ਹੋਈ ਰਾਜ ਸੱਤਾ ਨਾਲ ਸੱਚ ਨੂੰ ਝੂਠ ਤੇ ਝੂਠ ਨੂੰ ਸੱਚ ਸਾਬਤ ਕਰਨ ਦੇ

ਸਮਰੱਥ ਹੋ ਚੁੱਕੇ ਹਨ। ਪਰ ਅਸਲੀਅਤ ਇਹ ਹੈ ਕਿ ਅਜ਼ਾਦੀ ਦੀ ਲੜਾਈ ਸਭ ਤੋਂ ਪਹਿਲਾਂ ਅਰੰਭ ਕਰਨ ਵਾਲੇ, ਨਾ-ਮਿਲਵਰਤਨ ਤੇ ਸੁਦੇਸ਼ੀ ਨੂੰ ਰਾਜਨੀਤਕ ਹਥਿਆਰ ਬਣਾ ਕੇ ਵਰਤਣ ਵਾਲੇ ਪਰਮ ਪੂਜ ਬਾਬਾ ਰਾਮ ਸਿੰਘ ਜੀ ਸਨ। ਉਨ੍ਹਾਂ ਦੇ ਉਪਰਾਲੇ ਨਿੱਗਰ ਸਨ। ਉਪਰ ਜ਼ਿਕਰ ਆ ਚੁੱਕਾ ਹੈ। ਹਜ਼ੂਰ ਦੀ ਚਿੱਤ ਮੈ ਜੁਧ ਬਿਚਾਰੈ ਵਾਲੀ ਨੀਤੀ ਨੂੰ ਹੀ ਬੱਬਰ ਸੂਰਮਿਆਂ ਨੇ ਅਪਣਾਇਆ ਸੀ। ਫਾਰਵਰਡ ਬਲਾਕ, ਸੁਭਾਸ਼ ਚੰਦਰ ਬੋਸ, ਅਜ਼ਾਦ ਹਿੰਦ ਫੌਜ ਦੇ ਸਾਰੇ ਬਹਾਦਰਾਂ ਅਤੇ ਭਾਰਤ ਵਿਚਲੇ ਹੋਰ ਹਰ ਕੌਮ ਤੇ ਸਟੇਟਾਂ ਦੇ ਮਰਜੀਵੜਿਆਂ ਨੇ ਏਸੇ ਹੀ ਨੀਤੀ ਨੂੰ ਅਪਣਾਇਆ ਸੀ, ਤਾਂ ਹੀ ਅੰਗਰੇਜ਼ ਯਰਕਿਆ ਸੀ, ਨਿਰੀ ਚਰਖੇ ਦੀ ਘੂੰ ਘੂੰ ਤੋਂ ਤਾਂ ਉਹ ਹੋਰ ਸੌ ਸਾਲ ਵੀ ਨਾ ਯਰਕਦਾ। ਸੋ ਜੋ ਲੋਕ ਸੂਰਜ ਵਰਗੀ ਪ੍ਰਚੰਡ ਸਚਾਈ ਤੋਂ ਇਨਕਾਰ ਕਰਦੇ ਆ ਰਹੇ ਹਨ ਤੇ ਅਜੇ ਵੀ ਕਰ ਰਹੇ ਹਨ, ਉਨ੍ਹਾਂ ਦੇ ਅੰਦਰ ਤੁਅੱਸਬ ਦੀ ਅਗਨੀ ਹੈ, ਉਹ ਖੁਦ ਵੀ ਅਪਣੇ ਗੁਨਾਹਾਂ ਦੀ ਪੰਡ ਭਾਰੀ ਕਰ ਰਹੇ ਹਨ ਤੇ ਹੋਰ ਜਨਤਾ ਨੂੰ ਵੀ ਏਹ ਭੁਲੇਖਾ ਪਾ ਕੇ ਗੁਨਾਹਗਾਰ ਬਣਾ ਰਹੇ ਹਨ।

ਪਰਮ ਪੂਜਨੀਕ ਬਾਬਾ ਪ੍ਰਤਾਪ ਸਿੰਘ ਜੀ ਦਾ ਜਨਮ ਸੰਨ ੧੮੯੦ ਵਿਚ ਹੋਇਆ। ਉਮਰ ਦੇ ਸੋਲਾਂ ਸਾਲਾਂ ਵਿਚ ਪਿਤਾ ਗੁਰੂ ਹਰੀ ਸਿੰਘ ਜੀ ਨੇ ਉਨ੍ਹਾਂ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਵਕਤ ਤੋਂ ਹੀ ਪ੍ਰਾਪਤ ਹੋਏ ਸਾਰੇ ਗੁਣ ਭਰਪੂਰ ਕਰ ਦਿਤੇ ਸਨ, ਉਸੇ ਤਰ੍ਹਾਂ ਜੋਤ ਤੇ ਜੁਗਤ ਦੇ ਪ੍ਰਪੱਕ ਧਾਰਨੀ ਬਣਾ ਕੇ ਖੁਦ ਸੰਨ ੧੯੦੬ ਵਿਚ ਜੋਤੀ ਜੋਤ ਸਮਾ ਗਏ ਸਨ ਤੇ ਸਾਹਿਬਜ਼ਾਦੇ ਨੂੰ ਏਸ ਗੱਦੀ ਤੇ ਬਿਰਾਜਮਾਨ ਕਰ ਦਿਤਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬ੍ਰਿਟਿਸ਼ ਸਰਕਾਰ ਦੇ ਜ਼ਾਲਮਾਨਾ ਕਾਰੇ ਵੇਖੇ ਤੇ ਅਪਣੇ ਬਚਪਨ ਵਿਚ ਹੰਢਾਏ ਵੀ ਸਨ। ਬਚਪਨ ਦੀ ਉਮਰ ਵਿਚ ਪਏ ਹੋਏ ਸੰਸਕਾਰ ਉਨਾਂ ਦੀ ਰਗ ਰਗ ਵਿਚ ਗਹਿਰਾ ਅਸਰ ਕਰ ਗਏ। ਇਸੇ ਲਈ ਉਹਨਾਂ ਦੇ ਦਿਲ ਵਿਚ ਵਿਰਸੇ ਵਿਚ ਮਿਲੀ ਹੋਈ ਅੰਗਰੇਜ਼ੀ ਸਰਕਾਰ ਲਈ ਨਫਰਤ ਹੋਰ ਵੀ ਫੌਲਾਦ ਵਾਂਗੂ ਪੱਕੀ ਹੋ ਗਈ। ਗੋਰੀ ਸਰਕਾਰ ਹੋਰ ਸਭ ਆਗੂਆਂ ਨੂੰ ਅਪਣੇ ਆਦਰਸ਼ ਤੋਂ ਡੇਗਣ ਅਥਵਾ ਸਾਮ, ਦਾਮ, ਦੰਡ ਤੇ ਭੇਦ ਦੀ ਨੀਤੀ ਦੇ ਦਾਵਾਂ ਨਾਲ ਫੁਸਲੌਣ ਵਿਚ ਇਕ ਵਾਰੀ ਸਫਲ ਹੁੰਦੀ ਰਹੀ ਪਰ ਉਸ ਦਾ ਕੋਈ ਵੀ ਦਾਓ ਗਹਿਰੀਆਂ ਕੋਸ਼ਿਸ਼ਾਂ 'ਤੇ ਸਾਜਿਸ਼ਾਂ ਦੇ ਬਾਵਜੂਦ ਸਤਿਗੁਰੂ ਪ੍ਰਤਾਪ ਸਿੰਘ ਜੀ ਉਪਰ ਨਹੀ ਸੀ ਚੱਲ ਸਕਿਆ। ਨਾਮਧਾਰੀ ਸੰਪ੍ਰਦਾਏ ਦੇ ਜੋ ਗੁਰਮਤ ਦੇ ਸਿਧਾਂਤ ਬਾਰੇ ਸਾਰੀਆਂ ਪੰਥਕ ਜਥੇਬੰਦੀਆਂ, ਨਿਹੰਗ ਸਿੰਘ, ਉਦਾਸੀ ਤੇ ਨਿਰਮਲਿਆਂ ਆਦਿਕ ਨਾਲ ਮਤਭੇਦ ਸਨ, ਉਸ ਤੋਂ ਬ੍ਰਿਟਿਸ਼ ਸਰਕਾਰ ਨੇ ਲਾਭ ਉਠਾਉਣ ਦੀ ਵੀ ਕਈ ਵਾਰੀ ਕੋਸ਼ਿਸ਼ ਕੀਤੀ ਸੀ। ਇਕ ਦੋ ਵਾਰੀ ਆਪਸ ਵਿਚ ਹੱਥੋ ਪਾਈ ਗਾਲੀ ਗਲੋਚ ਦੇ ਵੀ ਹਾਲਾਤ ਸਰਕਾਰ ਨੇ ਬਣਾਏ ਸਨ ਪ੍ਰੰਤੂ ਇਨ੍ਹਾਂ ਸਾਰੀਆਂ ਸਾਜਿਸ਼ਾਂ ਦੇ ਜਾਲ ਵਿਚੋਂ ਨਾਮਧਾਰੀ ਸੰਪ੍ਰਦਾਏ ਨੂੰ ਹਜ਼ੂਰ ਨੇ ਉਜੀਆਰ ਦੀਪਕ ਬੁੱਧੀ ਦੇ ਬਲ ਨਾਲ ਬਚਾਈ ਰੱਖਿਆ ਸੀ।

ਮੇਰੇ ਪਿਤਾ ਭਾਈ ਸਾਹਿਬ ਭਾਈ ਜਵਾਲਾ ਸਿੰਘ ਗੁਰਮਤ ਸੰਗੀਤ ਦੇ ਧੁਰੰਧਰ ਵਿਦਵਾਨ ਕੀਰਤਨੀਏ ਸਨ। ਮਹਾਰਾਜ ਪ੍ਰਤਾਪ ਸਿੰਘ ਜੀ ਉਨ੍ਹਾਂ ਦੀ ਵਿਦਵਤਾ, ਗੁਰਸਿਖੀ ਰਹਿਤ ਬਹਿਤ ਅਤੇ ਗੁਰਦੁਵਾਰਾ ਸੁਧਾਰ ਅਤੇ ਅਕਾਲੀ ਮੋਰਚਿਆਂ ਵਿਚ ਕੀਤੀ ਕੁਰਬਾਨੀ ਤੇ ਸੇਵਾ ਆਦਿਕ ਦੇ ਚੰਗੇ ਜਾਣੂੰ ਤੇ ਕਦਰਦਾਨ ਸਨ। ਮੈਨੂੰ ਸਭ ਤੋਂ ਪਹਿਲਾਂ ਹਜ਼ੂਰ ਦੇ ਦਰਸ਼ਨ ਸੰਨ ੧੯੩੩ ਵਿਚ ਸ੍ਰੀ ਅੰਮ੍ਰਿਤਸਰ ਸਾਹਿਬ ਨਾਮਧਾਰੀ ਧਰਮਸ਼ਾਲਾ ਵਿਚ ਹੋਏ ਸਨ। ਮੈਂ ਉਦੋਂ ਖਾਲਸਾ ਕਾਲਜ ਅੰਮ੍ਰਿਤਸਰ ਦਾ ਵਿਦਿਆਰਥੀ ਸੀ। ਮੈਂ ਆਪਣੇ ਵੱਡੇ ਗੁਰ ਭਾਈ ਤੇ ਤਬਲੇ ਦੇ ਉਸਤਾਦ ਭਾਈ ਅਰਜਨ ਸਿੰਘ ਤਰੰਗੜ ਨਾਲ ਗਿਆ ਸੀ। ਤਰੰਗੜ ਨੇ ਨਮਸਕਾਰ ਕੀਤੀ। ਜਦੋਂ ਮੈਂ ਨਮਸਕਾਰ ਕੀਤੀ, ਤਾਂ ਪਹਿਲਾਂ ਹੀ ਉਸ ਨੇ ਮੇਰੀ ਬਾਬਤ ਦੱਸਿਆ। ਮੈਨੂੰ ਮਹਾਰਾਜ ਜੀ ਨੇ ਉਸ ਵੇਲੇ **ਬਾਹੜੀ ਵਲਾਇ ਕੈ ਗਲੇ ਨਾਲ ਲਾਇਕੇ** ਪਿਆਰ ਭਰੇ ਥਾਪੜੇ ਤੇ ਅਸੀਸਾਂ ਨਾਲ ਨਿਵਾਜਿਆ ਸੀ। ਫਿਰ ਸੰਨ ੧੯੩੪ ਤੋਂ ਸੰਨ ੧੯੪੬ ਤੱਕ ਪਿਤਾ ਜੀ ਪਾਸੋਂ ਗੁਰਮਤ ਕੀਰਤਨ ਦੀ ਸਿਖਿਆ ਲੈਣ ਸਮੇਂ ਅਤੇ ਜਥੇ ਨਾਲ ਤਬਲੇ, ਤਾਊਸ ਤੇ ਵਾਜੇ ਨਾਲ ਸਾਥ ਦੇਣ ਸਮੇਂ ਸਾਲ ਵਿਚ ਦੋ ਤਿੰਨ ਵਾਰ ਕਿਤੇ ਨਾ ਕਿਤੇ ਦਰਸ਼ਨਾਂ ਦਾ ਸੁਭਾਗ ਬਣਦਾ ਰਿਹਾ ਸੀ। ਸੰਨ ੧੯੪੬ ਵਿਚ ਮੈਂ ਤੇ ਛੋਟੇ ਵੀਰ ਭਾਈ ਅਵਤਾਰ ਸਿੰਘ ਨੇ ਵੱਖਰਾ ਜਥਾ ਬਣਾ ਲਿਆ ਸੀ। ਕਦੇ ਕਦੇ ਪਿਤਾ ਜੀ ਨਾਲ ਵੀ ਖਾਸ ਪ੍ਰੋਗਰਾਮਾਂ ਸਮੇਂ ਸ਼ਾਮਿਲ ਹੋ ਕੇ ਹਾਜ਼ਰੀਆਂ ਭਰਦੇ ਰਹਿੰਦੇ ਸੀ। ਸੰਨ ੧੯੪੬ ਤੋਂ ਸੰਨ ੧੯੫੯ ਤੱਕ ਭਾਰਤ ਵਿਚ ਕਈ ਥਾਵਾਂ ਤੇ ਅਤੇ ਖਾਸ ਕਰ ਕੇ ਦਿੱਲੀ ਸਾਲ ਵਿਚ ਕਿਸੇ ਕਿਸੇ ਸਮਾਗਮ ਤੇ ਹਜ਼ੂਰ ਦੇ ਦਰਸ਼ਨ ਕਰਨ ਦਾ ਅਥਵਾ ਪੁਰਾਤਨ ਬੰਦਸ਼ਾਂ ਕੀਰਤਨ ਵਿਚ ਸੁਣਾ ਕੇ ਥਾਪੜੇ ਤੇ ਅਸੀਸਾਂ ਪ੍ਰਾਪਤ ਕਰਨ ਦਾ ਸੁਭਾਗ ਪ੍ਰਾਪਤ ਹੁੰਦਾ ਰਿਹਾ ਸੀ। ਵਿਸਥਾਰ ਮੈਂ ਕੁਝ ਸਾਲ ਪਹਿਲਾਂ ਇਕ ਲੰਬੇ ਲੇਖ ਵਿਚ ਬਿਆਨ ਕਰ ਚੁੱਕਾ ਹਾਂ। ਜਿਸ ਦਾ ਦਾਸ ਨੂੰ ਇਕ ਸੈਮੀਨਾਰ ਵਿਚ ਪੜ੍ਹਨ ਸਮੇਂ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਹੋਰ ਬੁਧੀਜੀਵੀਆਂ ਤੇ

ਨਾਮਧਾਰੀ ਸੰਗਤ ਵਲੋ ਸਤਿਕਾਰ ਦੇ ਕੇ ਨਿਵਾਜਿਆ ਗਿਆ ਸੀ। ਉਹ ਲੇਖ ਸਤਿਜੁਗ ਪਰਚੇ ਵਿਚ ਵੀ ਤੇ ਮਹਾਰਾਜ ਦੇ ਜੀਵਨ ਬਾਰੇ ਲਿਖੀਆਂ ਪੁਸਤਕਾਂ ਵਿਚ ਭੀ ਛੱਪ ਚੁੱਕਾ ਹੈ।

ਕੁਛ ਬੁਧੀਜੀਵੀ ਲੇਖਕਾਂ ਨੇ ਮਹਾਰਾਜਾ ਪ੍ਰਤਾਪ ਸਿੰਘ ਜੀ ਵਿਚ ਘੋੜੇ ਘੋੜੀਆਂ ਦੀ ਪਰਖ, ਗਊਆਂ-ਸਾਨ੍ਹਾਂ ਦੀ ਪਰਖ ਅਤੇ ਹੋਰ ਪਸ਼ੂ ਪੰਛੀਆਂ ਦੀ ਪਰਖ ਦੇ ਜੋ ਗੁਣ ਸਨ, ਉਨ੍ਹਾਂ ਬਾਰੇ ਲੇਖ ਲਿਖੇ ਹਨ। ਐਸੀਆਂ ਸਿਫਤਾਂ ਵਾਲੇ ਪਾਰਖੂ ਸੱਜਣ ਤਾਂ ਹਰ ਮੁਲਕ ਤੇ ਹਰ ਕੌਮ ਵਿਚ ਬੇਅੰਤ ਹੋਇਆ ਕਰਦੇ ਹਨ। ਪਰ ਹਜ਼ੂਰ ਨੇ ਜਿਨ੍ਹਾਂ ਸਿਫਤਾਂ ਬਾਰੇ ਲੇਖਕ ਨੂੰ ਆਪਾ ਜਣਾਇਆ ਸੀ, ਉਨ੍ਹਾਂ ਬਾਰੇ ਮੈਂ ਪਹਿਲਾਂ ਵੀ ਦ੍ਰਿੜ ਵਿਸ਼ਵਾਸ ਦਵਾਰਾ ਲਿਖ ਚੁੱਕਾ ਹਾਂ ਤੇ ਹੁਣ ਵੀ ਉਹ ਵਿਸ਼ਵਾਸ ਪ੍ਰਗਟ ਕਰਦਾ ਹਾਂ ਕਿ ਐਸੇ ਗੁਣਾਂ ਦੇ ਮਾਲਕ ਇਨਸਾਨੀ ਸਰੀਰ ਵਿਚ ਦੇਸ਼ਾਂ ਤੇ ਕੌਮਾਂ ਵਿਚ ਸੈਂਕੜੇ ਹਜ਼ਾਰਾਂ ਬਰਸਾਂ ਪਿਛੋਂ ਹੀ ਆਇਆ ਕਰਦੇ ਹਨ। ਭਾਈ ਸਾਹਿਬ ਭਾਈ ਨੰਦ ਲਾਲ ਜੀ ਦੀ ਮਨਜ਼ੂਰ ਸ਼ੁਦਾ ਰਚਨਾ ਵਿਚ ਇਸ ਪਰਥਾਏ ਫਾਰਸੀ ਦੇ ਕੁਛ ਸ਼ੇਅਰ ਹਨ-

*ਦਰ ਦਹਰ ਕਿ ਮਰਦਾਨੇ ਖੁਦਾ ਆਮਦਹ ਅੰਦ।*
*ਬਰ ਗੁਮ ਸ਼ੁਦਗਾਂ ਰਾਹਨੁਮਾ ਆਮਦਹ ਅੰਦ।*
*ਗੋਇਆ*
*ਗਰ ਚਸ਼ਮੇ ਤੋਂ ਅਜ਼ ਮੁਸ਼ਤਾਕੇ ਖੁਦਾਸਤ।*
*ਮਰਦਾਨੇ ਖੁਦਾ ਖੁਦਾ ਨੁਮਾ ਆਮਦਹ ਅੰਦ।।*

ਇਸ ਦਾ ਪੰਜਾਬੀ ਤਰਜਮਾ ਲੇਖਕ ਵਲੋਂ ਏਹ ਹੈ,

*"ਦੁਨੀਆ ਅੰਦਰ ਰੂਪ ਧਾਰ ਕੇ*
*ਸੰਤ ਭਗਤ ਜੋ ਔਂਦੇ ਨੇ।*
*ਭੁਲੇ ਹੋਏ ਲੋਕਾਂ ਤਾਈਂ*
*ਸੱਚਾ ਰਾਹ ਵਿਖੌਂਦੇ ਨੇ।*
*ਗੋਇਆ ਜੇ ਕਰ ਅੱਖ ਤੇਰੀ*
*ਇਕ ਰੱਬ ਦੀ ਦਰਸ ਪਿਆਸੀ ਹੈ।*
*'ਕੰਵਲ' ਸਮਝ ਲੈ ਤੂੰ ਫਿਰ ਦਿਲ ਵਿਚ*
*ਰੱਬ ਨੂੰ ਸੰਤ ਮਿਲੌਂਦੇ ਨੇ।"*

ਇਨ੍ਹਾਂ ਸਿਫਤਾਂ ਦਾ ਵੇਰਵਾ ਆਪਣੀ ਤੁੱਛ ਬੁੱਧੀ ਦੁਆਰਾ ਅੱਗੇ ਅਰਜ਼ ਕਰਦਾ ਹਾਂ।

ਸਤਿਗੁਰੂ ਪ੍ਰਤਾਪ ਸਿੰਘ ਜੀ ਬੰਦੇ ਨੂੰ ਵੇਖਦੇ ਹੀ ਉਸਦਾ ਅੰਤਸ਼ਕਰਨ ਪੜ੍ਹ ਲੈਂਦੇ ਸਨ। ਐਸੀ ਦਿਵ ਦ੍ਰਿਸ਼ਟੀ ਨਾਲ ਪਰਖ ਕੇ ਵੇਖ ਕੇ ਬੇਅੰਤ ਲੋਕਾਂ ਦੇ ਮੈਲੇ ਅੰਤਸ਼ਕਰਨ ਨੂੰ ਉਨਾਂ ਨੇ ਨਿਰਮਲ ਕਰ ਛੱਡਿਆ ਸੀ। ਪ੍ਰਸਿੱਧ ਆਲਿਮ ਫਾਜ਼ਿਲ ਉਨ੍ਹਾਂ ਨਾਲ ਰਾਇ ਦੇ ਮਤਭੇਦ ਹੋਣ ਦੇ ਬਵਜੂਦ ਜਦੋਂ ਉਨ੍ਹਾਂ ਦੇ ਦਰਸ਼ਨ ਕਰਦੇ ਸਨ ਤਾਂ ਉਨ੍ਹਾਂ ਦੇ ਮਤਭੇਦ ਵੀ ਕਾਫੀ ਹੱਦ ਤੱਕ ਕਮਜ਼ੋਰ ਪੈ ਜਾਂਦੇ ਸਨ। ਰਾਗ ਧਨਾਸਰੀ ਵਿਚ ਪੰਚਮ ਪਿਤਾ ਧੰਨ ਗੁਰੂ ਅਰਜਨ ਦੇਵ ਜੀ ਨੇ ਆਤਮਕ ਉਚਿਆਈ ਦੀ ਸਿਖਰ ਦਾ ਤਸੱਵਰ ਇਸ ਤਰ੍ਹਾਂ ਬਿਆਨ ਕੀਤਾ ਹੈ-

**ਨਾ ਕੋ ਮੇਰਾ ਦੁਸਮਨੁ ਰਹਿਆ**
**ਨਾ ਹਮ ਕਿਸ ਕੇ ਬੈਰਾਈ॥**
**ਬ੍ਰਹਮੁ ਪਸਾਰੁ ਪਸਾਰਿਓ ਭੀਤਰਿ**
**ਸਤਿਗੁਰ ਤੇ ਸੋਝੀ ਪਾਈ॥**
**ਸਭੁ ਕੋ ਮੀਤੁ ਹਮ ਆਪਨ ਕੀਨਾ**
**ਹਮ ਸਭਨਾ ਕੇ ਸਾਜਨ॥**
**ਦੂਰਿ ਪਰਾਇਓ ਮਨ ਕਾ ਬਿਰਹਾ**
**ਤਾ ਮੇਲੁ ਕੀਓ ਮੇਰੇ ਰਾਜਨ॥**

ਹੋਰ-- ਬਸੰਤ ਮਹਲਾ ੫

**ਹੋਇ ਇਕੱਤ੍ਰ ਮਿਲਹੁ ਮੇਰੇ ਭਾਈ**
**ਦੁਬਿਧਾ ਦੂਰਿ ਕਰਹੁ ਲਿਵ ਲਾਇ॥**

ਹੋਰ--ਦਸਮ ਬਾਣੀ

**ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫੀ**
**ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥**

ਹੋਰ--ਗੂਜਰੀ ਮਹਲਾ ੫

**ਮਿਲਬੇ ਕੀ ਮਹਿਮਾ ਬਰਨਿ ਨ ਸਾਕਉ**
**ਨਾਨਕ ਪਰੈ ਪਰੀਲਾ॥**

ਇਤਿਆਦਿਕ।

ਮਹਾਰਾਜ ਪ੍ਰਤਾਪ ਸਿੰਘ ਜੀ ਦੇ ਜੀਵਨ ਵਿਚੋਂ ਐਸੀ ਝਲਕ ਨਜ਼ਰ ਆਉਂਦੀ ਰਹੀ ਸੀ। ਉਹ ਅਪਣੇ ਸਿਧਾਂਤ ਵਿਚ ਪ੍ਰਪੱਕ ਰਹਿੰਦੇ, ਦੂਜੇ ਧਰਮਾਂ ਦੇ ਸਿਧਾਂਤਾਂ ਦੀ ਕਦਰ ਕਰਦੇ ਰਹੇ ਅਤੇ ਸਭ ਨਾਲ ਪਿਆਰ ਸਤਿਕਾਰ ਦਾ

**ਸੰਨ ੧੯੪੭ ਵਿਚ ਭਾਰਤ ਅੰਦਰ ਸਭ ਕੌਮਾਂ ਦੀ ਬਹੁਗਿਣਤੀ ਦੇ ਦਿਲਾਂ ਤੇ ਦਿਮਾਗਾਂ ਉਪਰ ਫਿਰਕਾਪ੍ਰਸਤੀ ਦਾ ਜਨੂੰਨ ਸਵਾਰ ਹੋ ਗਿਆ ਸੀ ਤੇ ਦੇਸ਼ ਵਿਚ ਲਹੂ ਦੀਆਂ ਨਦੀਆਂ ਵਗੀਆਂ ਅਥਵਾ ਹੋਰ ਹਰ ਪ੍ਰਕਾਰ ਦੇ ਭੈੜੇ ਤੋਂ ਭੈੜੇ ਜ਼ੁਲਮ ਹੋਏ ਸਨ। ਉਦੋਂ ਨਾਮਧਾਰੀ ਸਿੱਖ ਸੰਪ੍ਰਦਾਏ ਨੂੰ ਇਸ ਜਨੂੰਨ ਤੋਂ ਬਚਾਈ ਰੱਖਣਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹੀ ਦੀਪਕ ਵਰਗੀ ਉਜੀਆਰ ਬੁਧੀ ਦਾ ਚਮਤਕਾਰ ਸੀ। ਸਭ ਸਿੱਖ ਸੰਪ੍ਰਦਾਵਾਂ ਨਾਲ ਚੜ੍ਹਦੀਆਂ ਕਲਾਂ ਵਿਚ ਮੇਲ ਮਿਲਾਪ ਨਿਭੌਣ ਦੇ ਲਈ ਹੀ ਉਹ ਉਪਰਾਲੇ ਕਰਦੇ ਰਹੇ ਸਨ।**

ਵਰਤਾਅ ਕਰਦੇ ਰਹੇ ਸਨ। ਸੰਨ ੧੯੪੭ ਵਿਚ ਭਾਰਤ ਅੰਦਰ ਸਭ ਕੌਮਾਂ ਦੀ ਬਹੁਗਿਣਤੀ ਦੇ ਦਿਲਾਂ ਤੇ ਦਿਮਾਗਾਂ ਉਪਰ ਫਿਰਕਾਪ੍ਰਸਤੀ ਦਾ ਜਨੂੰਨ ਸਵਾਰ ਹੋ ਗਿਆ ਸੀ ਤੇ ਦੇਸ਼ ਵਿਚ ਲਹੂ ਦੀਆਂ ਨਦੀਆਂ ਵਗੀਆਂ ਅਥਵਾ ਹੋਰ ਹਰ ਪ੍ਰਕਾਰ ਦੇ ਭੈੜੇ ਤੋਂ ਭੈੜੇ ਜੁਲਮ ਹੋਏ ਸਨ। ਉਦੋਂ ਨਾਮਧਾਰੀ ਸਿੱਖ ਸੰਪ੍ਰਦਾਏ ਨੂੰ ਇਸ ਜਨੂੰਨ ਤੋਂ ਬਚਾਈ ਰੱਖਣਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹੀ ਦੀਪਕ ਵਰਗੀ ਉਜੀਆਰ ਬੁਧੀ ਦਾ ਚਮਤਕਾਰ ਸੀ। ਸਭ ਸਿੱਖ ਸੰਪ੍ਰਦਾਵਾਂ ਨਾਲ ਚੜ੍ਹਦੀਆਂ ਕਲਾਂ ਵਿਚ ਮੇਲ ਮਿਲਾਪ ਨਿਭੌਣ ਦੇ ਲਈ ਹੀ ਉਹ ਉਪਰਾਲੇ ਕਰਦੇ ਰਹੇ ਸਨ। ਇਸੇ ਮੰਤਵ ਲਈ ਸਭ ਧਰਮਾਂ ਦੇ ਮੁਖੀਆਂ ਦਾ ਇਕੱਠ ਲਾਹੌਰ ਕੀਤਾ। ਸੰਨ ੧੯੩੪ ਵਿਚ ਭੈਣੀ ਸਾਹਿਬ ਗੁਰੂ ਨਾਨਕ ਸਰਬ ਸੰਪ੍ਰਦਾਏ ਕਾਨਫ੍ਰੰਸ ਕਰਵਾਈ। ਜਿਸਦੇ ਪ੍ਰਧਾਨ ਪੂਜਨੀਕ ਭਾਈ ਸਾਹਿਬ ਭਾਈ ਅਰਜਨ ਸਿੰਘ ਜੀ ਬਾਗੜੀਆਂ ਵਾਲੇ ਸਨ। ਉਸ ਕਾਨਫਰੰਸ ਵਿਚ ਹਰ ਸਿਖ ਸੰਸਥਾ ਦੇ ਮੁਖੀ ਇਕੱਤਰ ਹੋਏ ਸਨ। ਕੱਟੜ ਧਾਰਮਿਕ ਸੰਸਥਾਵਾਂ ਵੀ ਉਸ ਵਿਚ ਸ਼ਾਮਿਲ ਹੋਈਆਂ ਸਨ। ਐਸੇ ਪਰਉਪਕਾਰੀ ਕਾਰਜਾਂ ਦੀ ਗਵਾਹੀ ਬ੍ਰਿਟਿਸ਼ ਸਰਕਾਰ ਦੀ ਡਾਇਰੀ ਅਤੇ ਹੋਰ ਕਈ ਖੋਜੀ ਵਿਦਵਾਨਾਂ ਦੀ ਲਿਖਤ ਤੋਂ ਹੋ ਜਾਂਦੀ ਹੈ। ਕੁਛ ਸਿਧਾਂਤਿਕ ਮੱਤਭੇਦ ਦੇ ਬਾਵਜੂਦ ਗੁਰਦੁਆਰਾ ਸੁਧਾਰ ਲਹਿਰ, ਗੁਰਦੁਆਰਾ ਰਕਾਬ ਗੰਜ ਸਾਹਿਬ ਦਿੱਲੀ ਦੀ ਕੰਧ ਵੇਲੇ, ਗੁਰੂ ਕੇ ਬਾਗ ਤੇ ਜੈਤੋ ਦੇ ਮੋਰਚਿਆਂ ਵਿਚ ਨਾਮਧਾਰੀ ਸਿੱਖ ਸੰਗਤ ਦਾ ਭਰਪੂਰ ਯੋਗਦਾਨ ਰਿਹਾ ਸੀ। ਭੈਣੀ ਸਾਹਿਬ ਤੋਂ ਜੈਤੋ ਦੇ ਮੋਰਚੇ ਦੀ ਫਤਿਹ ਵੇਲੇ ਵਧਾਈ ਵੀ ਦਿਤੀ ਗਈ ਸੀ। ਸ਼੍ਰੋਮਣੀ ਅਕਾਲੀ ਦਲ ਤੇ ਹੋਰ ਸਭ ਸਿਖ ਸੰਸਥਾਵਾਂ ਨਾਲ ਲੋੜ ਪੈਣ ਤੇ ਪ੍ਰਸਪਰ ਇਤਫਾਕ ਨਿਭਦਾ ਰਹਿੰਦਾ ਸੀ। ਐਸੀਆਂ ਖੂਬੀਆਂ ਤੋਂ ਪ੍ਰਭਾਵਤ ਹੋ ਕੇ ਸ੍ਰ: ਗੁਰਬਖਸ਼ ਸਿੰਘ ਪ੍ਰੀਤਲੜੀ ਨੇ ਲਿਖਿਆ ਸੀ--

"ਗੈਰ ਫਿਰਕੂ ਹੋ ਕੇ ਭੀ ਨਾਮਧਾਰੀ ਕਮਿਊਨਿਸਟ ਨਹੀ ਸਨ, ਗਊ ਰੱਖਿਯਕ ਹੋ ਕੇ ਵੀ ਉਹ ਜਨ ਸੰਘੀ ਨਹੀ ਸਨ, ਜੰਗੇ ਅਜ਼ਾਦੀ ਦੇ ਦਹਿਸ਼ਤ ਪਸੰਦਾਂ ਤੋ ਗੁਰੇਜ਼ ਨਹੀਂ ਸੀ, ਸਭ ਵਿਚ ਸ਼ਾਮਿਲ ਹੋ ਕੇ ਵੀ ਉਹ ਅਲੱਗ ਅਲੱਗ ਸਨ।"

ਸਤਿਗੁਰੂ ਰਾਮ ਸਿੰਘ ਜੀ ਦੇ ਅਰੰਭ ਕੀਤੇ ਅਜ਼ਾਦੀ ਸੰਗ੍ਰਾਮ ਤੋਂ ਕਈ ਸਾਲਾਂ ਬਾਦ ਕਾਂਗਰਸ ਦਾ ਜਨਮ ਹੋਇਆ ਸੀ। ਕਾਂਗਰਸੀ ਨੇਤਾ ਬਾਬਾ ਜੀ ਦੇ ਪਾਏ ਹੋਏ ਪੂਰਨਿਆਂ 'ਤੇ ਹੀ ਚੱਲੇ ਸਨ। ਪਰ ਅਕਿਰਤਘਣਤਾ ਦੀ ਹੱਦ ਹੀ ਸਮਝੋ ਜੋ ਬਹੁਗਿਣਤੀ ਵਾਲੇ ਏਸ ਸਚਾਈ ਤੋਂ ਇਨਕਾਰ ਹੀ ਕਰਦੇ ਰਹੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਸ਼ ਦੀਆਂ ਹੋਰ ਜਥੇਬੰਦੀਆਂ ਨਾਲੋਂ ਕਾਂਗਰਸ ਨੂੰ ਹੀ ਜੰਗੇ ਅਜ਼ਾਦੀ ਲਈ ਵਧੇਰੇ ਯੋਗ ਜਾਣ ਕੇ ਇਸ ਨਾਲ ਮਿਲਾਪ ਕੀਤਾ ਸੀ। ਕਾਂਗਰਸ ਦੇ ਉੱਘੇ ਤੇ ਸਿਆਣੇ ਆਗੂ ਅਕਸਰ ਹਜ਼ੂਰ ਦੀ ਅਗਵਾਈ ਪ੍ਰਾਪਤ ਕਰਦੇ ਰਹਿੰਦੇ ਸਨ ਤੇ ਇਨ੍ਹਾਂ ਦੀ ਰਾਏ ਨੂੰ ਦੇਸ਼ ਦੇ ਭਲੇ ਵਾਸਤੇ ਬਹੁਤ ਅਮੋਲਕ ਮੰਨਦੇ ਸਨ। ਪੰਜਾਬ ਵਿਚ ਕਾਂਗਰਸ ਦੇ ਸਮਾਗਮਾਂ ਦੀ ਸਫਲਤਾ ਦਾ ਸਿਹਰਾ ਨਾਮਧਾਰੀ ਸੰਪ੍ਰਦਾਏ ਉਪਰ ਹੀ ਬੱਝਦਾ ਹੈ। ਸੰਨ ੧੯੨੯ ਦੇ ਲਾਹੌਰ ਕਾਂਗਰਸ ਸੈਸ਼ਨ ਦੇ ਪ੍ਰਧਾਨ ਪੰਡਤ ਜਵਾਹਰ ਲਾਲ ਨਹਿਰੂ ਸਨ। ਉਸ ਸੈਸ਼ਨ ਦਾ ਕਈ ਪ੍ਰਮੁੱਖ ਜਥੇਬੰਦੀਆਂ ਤੇ ਸਿਰਕੱਢ ਆਗੂਆਂ ਵਲੋਂ ਵਿਰੋਧ ਵੀ ਹੋਇਆ ਸੀ। ਪਰ ਬਾਬਾ ਪ੍ਰਤਾਪ ਸਿੰਘ ਜੀ ਦੀ ਆਗਿਆ ਨਾਲ ਹਜਾਰਾਂ ਨਾਮਧਾਰੀ ਸਿੰਘ ਚਿੱਟੇ ਦੁੱਧ ਵਰਗੇ ਬਸਤਰ ਪਹਿਨ ਕੇ ਸੈਂਕੜੇ ਘੋੜ ਸਵਾਰ ਤੇ ਬਾਕੀ ਪੈਦਲ ਸ਼ਾਮਿਲ ਹੋਏ ਸਨ। ਪੰਡਤ ਨਹਿਰੂ ਦੇ ਇਰਦ ਗਿਰਦ ਲਾਹੌਰ ਦੇ ਬਾਜ਼ਾਰਾਂ ਵਿਚ ਮਾਨੋਂ ਦੁੱਧ ਦਾ ਦਰਿਆ ਵਗਿਆ ਸੀ। ਉਸ ਸੈਸ਼ਨ ਵਿਚ ਸ਼ਾਮਿਲ ਹੋਏ ਹਜਾਰਾਂ ਬੰਦਿਆਂ ਲਈ ਹਜ਼ੂਰ ਦੀ ਮਾਤਾ ਜੀਵਨ ਕੌਰ ਵਲੋਂ ਸ਼ੁੱਧ ਦੇਸੀ ਘਿਉ ਨਾਲ ਬਣਾਇਆ ਲੰਗਰ ਅਤੁੱਟ ਵਰਤਿਆ ਸੀ। ਲੰਗਰ ਵਿਚ ਨਾ-ਨਾ ਪ੍ਰਕਾਰ ਦੇ ਵੈਸ਼ਨੂੰ ਪਦਾਰਥ ਸਨ। ਮਾਤਾ ਜੀਵਨ ਕੌਰ ਜੀ ਨੇ ਮਾਤਾ ਖੀਵੀ ਜੀ ਦੀ ਹੀ ਯਾਦ ਤਾਜ਼ਾ ਕਰਵਾ ਦਿਤੀ ਸੀ। ਨਾਮਧਾਰੀ ਸੰਗਤਾਂ ਦੀ ਕਾਂਗਰਸ ਸੈਸ਼ਨ ਵਿਚ ਇਹ ਸਹਾਇਤਾ ਇਕ ਸ਼ਾਨਦਾਰ ਇਤਿਹਾਸਕ ਕ੍ਰਿਸ਼ਮਾ ਅਤੇ ਬ੍ਰਿਟਿਸ਼ ਸਰਕਾਰ ਦੇ ਮੂੰਹ ਉਪਰ ਕਰਾਰੀ ਚਪੇੜ ਸੀ। ਕਿਉਂਕਿ ਸਰਕਾਰ ਇਹ ਪ੍ਰਭਾਵ ਦੇਣਾ ਚਾਹੁੰਦੀ ਸੀ ਕਿ ਸਿਖ ਕੌਮ ਅਜ਼ਾਦੀ ਦੀ ਜੰਗ ਵਿਚ ਸ਼ਾਮਿਲ ਨਹੀਂ ਹੈ। ਹੋਰ ਵੀ ਕਈ ਸੈਸ਼ਨਾਂ ਵਿਚ ਸ਼ਾਮਿਲ ਹੁੰਦੇ ਰਹੇ ਸਨ। ਅੰਮ੍ਰਿਤਸਰ ਵਿਚ ਜਲਿਆਂਵਾਲੇ ਬਾਗ ਦੇ ਜੁਲਮੀ ਖੂਨੀ ਸਾਕੇ ਦੇ ਰੋਸ ਵਿਚ ਹਜ਼ੂਰ ਨੇ ਭੈਣੀ ਸਾਹਿਬ ਵਿਚ ਨਾਮਧਾਰੀ ਸੰਪ੍ਰਦਾਏ ਵਲੋਂ ਸਰਕਾਰ ਦੇ ਵਿਰੋਧ ਵਿਚ ਬੜੀ ਕਰੜੀ ਸ਼ਬਦਾਵਲੀ ਦੁਆਰਾ ਮਤੇ ਪਾਸ ਕਰਵਾਏ ਸਨ। ਪਹਿਲੀ ਤੇ ਦੂਜੀ ਵੱਡੀ ਸੰਸਾਰ ਜੰਗਾਂ ਵੇਲੇ ਸਰਕਾਰ ਭਾਰਤ ਦੀਆਂ ਹੋਰ ਕਈ ਪ੍ਰਮੁੱਖ ਸੰਸਥਾਵਾਂ ਤੇ ਉਨ੍ਹਾਂ ਦੇ ਮੁਖੀਆਂ ਪਾਸੋਂ ਭਰਤੀ ਬਾਰੇ ਸਹਾਇਤਾ ਲੈਣ ਵਿਚ ਸਫਲ ਹੋਈ ਸੀ ਪਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਰਕਾਰੀ ਕੋਸ਼ਿਸ਼ ਦੇ ਬਾਵਜੂਦ ਵੱਡੇ ਗੋਰੇ ਅਫਸਰਾਂ ਨੂੰ ਖਰੀਆਂ ਖਰੀਆਂ ਸੁਣਾਈਆਂ ਤੇ ਬੜੇ ਠੋਕਵੇਂ ਸ਼ਬਦਾਂ ਵਿਚ ਇਨਕਾਰ ਕੀਤਾ ਸੀ। ਕਾਂਗਰਸੀ ਨੇਤਾਵਾਂ ਅਤੇ ਨਾਮਧਾਰੀ

**ਗੁਰਮਤ ਕੀਰਤਨ ਸੰਗੀਤ ਦੀ ਸੰਭਾਲ ਤੇ ਗੁਣੀ ਜਨਾਂ ਦੀ ਕਦਰ ਅਜੇ ਤੱਕ ਜੋ ਨਾਮਧਾਰੀ ਸੰਪ੍ਰਦਾਏ ਵਿਚ ਹੋ ਰਹੀ ਹੈ ਇਸ ਤਰ੍ਹਾਂ ਦੀ ਵੱਡੀ ਤੋਂ ਵੱਡੀ ਕਰੋੜਾਂ ਰੁਪਈਆਂ ਦੇ ਬਜਟਾਂ ਵਾਲੀ ਕਿਸੇ ਵੀ ਕਮੇਟੀ ਵਿਚ ਵਿਖਾਈ ਨਹੀਂ ਦੇ ਰਹੀ। ਵਿਖਾਵੇ ਮਾਤਰ ਭਾਵੇਂ ਬਹੁਤ ਵਿਦਿਆਲੇ ਖੁਲੇ ਹੋਏ ਹਨ। ਕਾਗਜ਼ਾਂ ਵਿਚ ਬਹੁਤ ਕੁਛ ਹੋ ਰਿਹਾ ਹੈ। ਅਸਲ ਵਿਚ ਉਸ ਨਾਲੋਂ ਬਹੁਤ ਘੱਟ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਜਿਵੇਂ ਇਸ ਵਿਦਿਆ ਵਿਚ ਧੁਰੰਦਰ ਵਿਦਵਾਨ ਤੇ ਗੁਣੀ ਜਨਾਂ ਦੇ ਕਦਰਦਾਨ ਸਨ ਉਸੇ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਇਸ ਵਿੱਦਿਆ ਵਿਚ ਧੁਰੰਦਰ ਵਿਦਵਾਨ ਤੇ ਗੁਣੀ ਜਨਾਂ ਦੇ ਕਦਰਦਾਨ ਹਨ।**

ਸੰਪ੍ਰਦਾਏ ਦੇ ਮੁਖੀਆਂ ਦੀ ਸੋਚਣੀ ਵਿਚ ਇਕ ਹੋਰ ਭੀ ਵੱਡਾ ਅੰਤਰ ਸੀ। ਕਾਂਗਰਸੀ ਨੇਤਾ ਤਾਂ ਚਰਖੇ ਦੀ ਘੂੰ ਘੂੰ, ਸਾਬਰਮਤੀ ਆਦਿਕ ਤੇ ਲੂਣ ਬਣੌਣ, ਕੁਛ ਵਸਤੂਆਂ ਦੇ ਬਾਈਕਾਟ ਅਤੇ ਸ਼ਾਂਤਮਈ ਸਤਿਆਗ੍ਰਹਿ ਆਦਿਕ ਸਾਧਨਾਂ ਨੂੰ ਹੀ ਅਜ਼ਾਦੀ ਪ੍ਰਾਪਤ ਕਰਨ ਲਈ ਕਾਫੀ ਸਮਝਦੇ ਸੀ ਪਰ ਬਾਬਾ ਪ੍ਰਤਾਪ ਸਿੰਘ ਜੀ ਵਿਰਸੇ ਵਿਚ ਮਿਲੀ ਹੋਈ ਦਿਬ ਦ੍ਰਿਸ਼ਟੀ ਨਾਲ-

**ਮੁਖ ਤੇ ਹਰਿ ਚਿੱਤ ਮਹਿ ਜੁਧੁ ਬਿਚਾਰੇ**

ਵਾਲੀ ਪਾਲਸੀ ਨੂੰ ਆਜ਼ਾਦੀ ਲਈ ਸਫਲ ਸ਼ਸਤਰ ਸਮਝਦੇ ਸੀ। ਦਸਮ ਪਾਤਸ਼ਾਹ ਦੇ ਜ਼ਫਰਨਾਮੇ ਵਿਚ ਫਾਰਸੀ ਦਾ ਸ਼ੇਅਰ ਹੈ-

**ਚੂੰਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ॥**
**ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ”**

ਪੰਜਾਬੀ ਅਰਥ-

“ਜਦੋਂ ਕਿਸੇ ਵੱਡੇ ਭਲੇ ਮੰਤਵ ਲਈ ਹੋਰ ਸਾਰੇ ਸਾਧਨ ਅਸਫਲ ਹੋ ਜਾਣ ਉਸ ਵੇਲੇ ਸ਼ਸਤਰ ਫੜ ਲੈਣੇ ਜਾਇਜ਼ ਹੈਨ।”

ਹਜ਼ੂਰ ਏਸੇ ਨੀਤੀ ਦੇ ਧਾਰਨੀ ਸਨ। ਜਦੋਂ ਕੋਈ ਸੂਰਮਾ ਅਜ਼ਾਦੀ ਦੇ ਸੰਘਰਸ਼ ਲਈ ਸ਼ਸਤਰ ਦੀ ਵਰਤੋਂ ਕਰਦਾ ਸੀ ਤਦੋਂ ਕਾਂਗਰਸੀ ਤਾਂ ਉਸਦੀ ਵਿਰੋਧਤਾ ਹੀ ਕਰਦੇ ਸੀ ਤੇ ਉਸ ਤੋਂ ਦੂਰ ਦੂਰ ਰਹਿਣ ਵਿਚ ਹੀ ਆਪਣੀ ਭਲਾਈ ਸਮਝਦੇ ਸੀ। ਪ੍ਰੰਤੂ ਭੈਣੀ ਸਾਹਿਬ ਬੱਬਰ ਸੂਰਮਿਆਂ ਲਈ ਤੇ ਦੇਸ਼ ਦੀਆਂ ਹਰ ਕੌਮਾਂ ਦੇ ਜੁਝਾਰੂ ਬਹਾਦਰਾਂ ਲਈ ਇਕ ਪਨਾਹਗਾਹ ਬਣੀ ਸੀ। ਬਾਬਾ ਪ੍ਰਤਾਪ ਸਿੰਘ ਜੀ ਉਨ੍ਹਾਂ ਦੀ ਹਰ ਪ੍ਰਕਾਰ ਦੀ ਰਾਖੀ ਤੇ ਸਹਾਇਤਾ ਨਿਧੜਕ ਹੋ ਕੇ ਕਰਦੇ ਰਹੇ ਸਨ। ਅਜ਼ਾਦ ਹਿੰਦ ਫੌਜ ਦੇ ਜਰਨੈਲ ਤੇ ਹੋਰ ਅਫਸਰਾਂ ਤੇ ਬਹਾਦਰਾਂ ਨੂੰ ਕੇਸਾਂ ਵਿਚੋਂ ਬਰੀ ਹੋਵਣ ਉਪ੍ਰੰਤ ਪੰਜਾਬ ਔਣ ਸਮੇਂ ਲਾਹੌਰ ਆਪਣੀ ਕੋਠੀ ਬੁਲਾ ਕੇ ਉਨ੍ਹਾਂ ਦਾ ਉਚੇਚਾ ਸਨਮਾਨ ਕੀਤਾ ਸੀ। ਸੋ ਦੇਸ਼ ਦੀ ਅਜ਼ਾਦੀ ਦੀ ਜੰਗ ਵਿਚ ਨਾਮਧਾਰੀ ਸੰਪ੍ਰਦਾਏ ਦੇ ਦਲੇਰੀ ਨਾਲ ਕੀਤੇ ਕਾਰਜ ਤੇ ਕੁਰਬਾਨੀ ਸੁਨਹਿਰੀ ਅੱਖਰਾਂ ਵਿਚ ਲਿਖਣ ਯੋਗ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਤ੍ਰੈ ਕਾਲ ਦਰਸ਼ੀ ਸਨ। ਭਵਿੱਖਤ ਵਿੱਚ ਹੋਣ ਵਾਲੇ ਉਜਾੜੇ ਤੇ ਖੂਨ ਖਰਾਬੇ ਨੂੰ ਅਨੁਭਵ ਕਰਕੇ ਜ਼ਿਲ੍ਹਾ ਹਿਸਾਰ ਵਿਚ ਹਜ਼ਾਰਾਂ ਏਕੜ ਜਮੀਨ ਖਰੀਦ ਲਈ ਸੀ। ਉਜੜ ਕੇ ਆਏ ਸੈਂਕੜੇ ਪਰਵਾਰਾਂ ਨੂੰ ਉਥੇ ਰਿਹਾਇਸ਼ੀ ਪਲਾਟ ਤੇ ਵਾਹੀ ਲਈ ਜ਼ਮੀਨ ਅਤੇ ਹੋਰ ਹਰ ਪ੍ਰਕਾਰ ਦੀਆਂ ਮਾਲੀ ਸਹੂਲਤਾਂ ਦੇ ਕੇ ਵਸਾਇਆ ਸੀ। ਉਨ੍ਹਾਂ ਦੁਖਿਆਰਿਆਂ ਦੀਆਂ ਜਾਇਦਾਦਾਂ, ਜੋ ਛੱਡ ਕੇ ਆਏ ਸਨ, ਦਾ ਮੁਆਵਜ਼ਾ ਭਾਰਤ ਸਰਕਾਰ ਪਾਸੋਂ ਦਿਵਾਣ ਵਿਚ ਵੀ ਵੱਡੀ ਸਹਾਇਤਾ ਕੀਤੀ ਸੀ। ਇਸ ਵਕਤ ਉਥੇ ਹਜ਼ਾਰਾਂ ਪਰਵਾਰ ਬੜੇ ਸੁੱਖਾਂ ਤੇ ਅਮਨ ਭਰੀ ਜ਼ਿੰਦਗੀ ਗੁਜ਼ਾਰ ਰਹੇ ਹਨ। ਹਜ਼ੂਰ ਨੇ ਅਪਣੀ ਮਾਤਾ ਜੀ ਦੇ ਨਾਮ ਤੇ ਉਥੇ ਜੀਵਨ ਨਗਰ ਵਸਾਇਆ ਸੀ ਜੋ ਅੱਜ ਕਲ੍ਹ ਇਕ ਇਤਿਹਾਸਕ ਨਗਰ ਬਣ ਚੁੱਕਾ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੫੦ ਸਾਲ ਤੋਂ ਵੱਧ ਸਮਾਂ ਲੱਖਾਂ ਲੋਕਾਂ ਨੂੰ ਜੀਅ ਦਾਨ ਦੇ ਕੇ ਹੋਰ ਬੇਅੰਤ ਪਰਉਪਕਾਰੀ ਕਾਰਜ ਅਤੇ ਅਜ਼ਾਦੀ ਦੀ ਜੰਗ ਵਿਚ ਭਰਪੂਰ ਯੋਗਦਾਨ ਦੇ ਕੇ ਸੱਤਰ ਸਾਲ ਦੀ ਆਯੂ ਵਿਚ ਸਰੀਰ ਤਿਆਗਿਆ ਸੀ। ਜੋ ਗੁਣ ਹਜ਼ੂਰ ਨੂੰ ਵਿਰਸੇ ਵਿਚ ਪ੍ਰਾਪਤ ਹੋਏ ਸਨ ਉਨ੍ਹਾਂ ਸਾਰੇ ਗੁਣਾਂ ਵਿਚ ਅਪਣੇ ਸਾਹਿਬਜ਼ਾਦੇ ਬਾਬਾ ਜਗਜੀਤ ਸਿੰਘ ਜੀ ਨੂੰ ਸੰਪੂਰਨ ਕਰ ਦਿਤਾ ਸੀ। ਨਾਮਧਾਰੀ ਸੰਪਰਦਾਏ ਅਤੇ ਹੋਰ ਬੇਅੰਤ ਸੰਗਤਾਂ ਦੀ ਖੁਸ਼ਕਿਸਮਤੀ ਹੈ ਜੋ ਪਰਮ ਪੂਜ ਸਤਿਗੁਰੂ ਜਗਜੀਤ ਸਿੰਘ ਜੀ ਦੇਸਾਂ ਪਰਦੇਸਾਂ ਵਿਚ ਵਿਚਰ ਕੇ ਆਪਣੇ ਪਵਿਤਰ ਪਾਵਨ ਉਪਦੇਸ਼ਾਂ ਨਾਲ ਸੰਗਤਾਂ ਨੂੰ ਨਿਹਾਲ ਕਰ ਰਹੇ ਹਨ।

ਗੁਰਮਤ ਕੀਰਤਨ ਸੰਗੀਤ ਦੀ ਸੰਭਾਲ ਤੇ ਗੁਣੀ ਜਨਾਂ ਦੀ ਕਦਰ ਅਜੇ ਤੱਕ ਜੋ ਨਾਮਧਾਰੀ ਸੰਪ੍ਰਦਾਏ ਵਿਚ ਹੋ ਰਹੀ ਹੈ ਇਸ ਤਰ੍ਹਾਂ ਦੀ ਵੱਡੀ ਤੋਂ ਵੱਡੀ ਕਰੋੜਾਂ ਰੁਪਈਆਂ ਦੇ ਬਜਟਾਂ ਵਾਲੀ ਕਿਸੇ ਵੀ ਕਮੇਟੀ ਵਿਚ ਵਿਖਾਈ ਨਹੀਂ ਦੇ ਰਹੀ। ਵਿਖਾਵੇ ਮਾਤਰ ਭਾਵੇਂ ਬਹੁਤ ਵਿਦਿਆਲੇ ਖੁਲੇ ਹੋਏ ਹਨ। ਕਾਗਜ਼ਾਂ ਵਿਚ ਬਹੁਤ ਕੁਛ ਹੋ ਰਿਹਾ ਹੈ। ਅਸਲ ਵਿਚ ਉਸ ਨਾਲੋਂ ਬਹੁਤ ਘੱਟ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਜਿਵੇਂ ਇਸ ਵਿਦਿਆ ਵਿਚ

# ਚਮਕੌਰ ਸਾਹਿਬੋਂ ਨਿਹੰਗ ਸਿੰਘ ਆਏ

ਸਤਿਗੁਰੂ ਪਰਤਾਪ ਸਿੰਘ ਜੀ ਅਜੇ ਤਿੰਨਾਂ ਦਿਨਾਂ ਦੇ ਹੀ ਹੋਏ ਸਨ। ਭੈਣੀ ਸਾਹਿਬ ਗੁਰੂ ਹਰੀ ਸਿੰਘ ਜੀ ਪਾਸ ਦੋ ਨਿਹੰਗ ਚਮਕੌਰ ਸਾਹਿਬੋਂ ਆਏ ਅਤੇ ਫਤੇ ਗਜਾ ਕਿਹਾ: (ਇਕ ਕਲਿਆਨ ਸਿੰਘ ਨਿਹੰਗ ਤਰਨਾ ਦਲ ਦਾ ਤੇ ਦੂਜਾ ਕਿਰਪਾਲ ਸਿੰਘ ਨਿਹੰਗ ਬੁਢੇ ਦਲ ਦਾ ਸੀ।) ਸਾਨੂੰ ਦਸਮ ਜੀ ਸਖੋਪਤੀ ਅਵਸਥਾ ਵਿਚ ਅੰਮ੍ਰਿਤ ਵੇਲੇ ਇਸ਼ਨਾਨ ਕਰ ਬੈਠਿਆਂ ਨੂੰ ਦਰਸਨ ਦੇ ਕਿਹਾ ਹੈ, "ਮੈਂ ਭੈਣੀ ਸਾਹਿਬ ਗੁਰੂ ਘਰਾਣੇ ਵਿਚ ਗੁਆਚਾ ਪ੍ਰਤਾਪ ਫੇਰ ਪਰਗਟ ਕਰਨ, ਪ੍ਰਫੁੱਲਤ ਤੇ ਪ੍ਰਸਿੱਧ ਕਰਨ ਲਈ ਪ੍ਰਗਟਿਆ ਹਾਂ। ਮੇਰਾ ਇਹ ਜਾਮਾ, ਹੋਵੇਗਾ ਤੇ ਬੜੇ ਪ੍ਰਤਾਪ ਵਾਲਾ ਤੇਜਵਾਨ। ਪਰ ਮੇਰਾ ਇਹ ਜਾਮਾ ਮਿਲਾਪ ਤੇ ਜਾਪ ਨੂੰ ਮੁਖ ਰਖ ਪੰਥ ਦੇ ਦੁਖ ਦੂਰ ਕਰਨ ਵਾਲਾ ਹੋਵੇਗਾ। ਕਿਉਂਕਿ ਕਠਿਨ ਕਮਾਈਆਂ ਸਿਖ ਸੰਗਤ ਨਿਭਾਈਆਂ ਹਨ। ਜਿਵੇਂ ਮੈਂ ਅਗੇ ਜੁਧ ਕਰ ਪੰਥ ਕਰੜੀ ਘਾਲ ਚੋਂ ਕਢ ਪ੍ਰਸਿੱਧ ਕੀਤਾ ਹੈ। ਹੁਣ ਪ੍ਰਤਾਪ, ਮਿਲਾਪ ਤੇ ਜਾਪ ਦੇ ਆਸਰੇ ਪੰਥ ਦੀ ਪ੍ਰਸਿੱਧਤਾ ਕਰਨੀ ਹੈ।" ਕਲਿਆਨ ਸਿੰਘ ਜੀ ਕਿਹਾ, ਇਹ ਦਰਸ਼ਨ ਤੇ ਬੁਝਾਰਤ ਸੁਣੌਤ ਤਾਂ ਮੈਨੂੰ ਹੀ ਹੋਈ ਹੈ। ਤੇ ਇਹ ਨਿਹੰਗ ਸਿੰਘ ਮੈਥੋਂ ਸੁਣ ਨਾਲ ਅਜਮੈਸ਼ੀ ਖਿਆਲ ਨਾਲ ਆਇਆ ਹੈ। ਇਸ ਨਿਹੰਗ ਸਿੰਘ ਨੇ ਧਾਰੀ ਹੈ, ਦਸਮ ਜੀ ਐਤਵਾਰ ਢਲੀ ਰਾਤੇ ਪ੍ਰਗਟੇ ਸੀ। ਜੇ ਐਤਵਾਰ ਹੀ ਹੋਇਆ, ਤਾਂ ਮੰਨਾਂਗਾ ਤੇ ਦਰਸਨ ਕਰ ਡੰਡੌਤ ਕਰਾਂਗਾ।

ਗੁਰੂ ਹਰੀ ਸਿੰਘ ਜੀ ਉਤਰ ਦਿੱਤਾ। ਸਤਿਗੁਰੂ ਰਾਮ ਸਿੰਘ ਜੀ ਦੇ ਘਰਾਣੇ ਵਿਚ ਐਤਵਾਰ ਤੀਜੇ ਦਿਨ ਦਾ ਇਕ ਬਾਲਕ ਪਰਤਾਪ ਸਿੰਘ ਬੜੇ ਪ੍ਰਤਾਪ ਵਾਲਾ ਪ੍ਰਗਟ ਹੋਇਆ ਹੈ। ਭਾਈ ਤੁਸੀਂ ਮੰਦਰਾਂ ਵਿਚ ਜਾ ਦੇਖ ਲਵੋ ਉਹ ਦਸਮ ਜੀ ਦਾ ਜਾਮਾ ਹੈ ਜਾਂ ਹੋਰ ਹੈ।

ਨਾਲ ਦਾ ਨਿਹੰਗ ਤਾਂ ਐਤਵਾਰ ਸੁਣ ਹੀ ਕਹਿਣ ਲਗ ਪਿਆ ਕਿ ਸਾਡਾ ਏਡੀ ਦੂਰੋਂ ਆਉਣਾ ਲੇਖੇ ਲਗਾ ਜਾਪਦਾ ਏ, ਪਰ ਕਲਿਆਨ ਸਿੰਘ ਜੀ ਕਿਹਾ, ਮੈਂ ਦਰਸਨ ਕਰ ਦਸਾਂਗਾ। ਜੇ ਉਹ ਆਤਮਾ ਦਾ ਸੁਖ ਮੈਨੂੰ ਉਹਨਾਂ ਦਾ ਮੁਖ ਦੇਖਦਿਆਂ ਆਇਆ। ਜੋ ਬੁਝਾਰਤ ਵਿਚ ਸੁਖ ਆਇਆ ਸੀ।

ਗੁਰੂ ਹਰੀ ਸਿੰਘ ਜੀ ਸਿੱਖ ਸਾਥ ਭੇਜਿਆ ਤੇ ਮਾਤਾ ਜੀ ਗੁਰੂ ਕਾ ਹੁਕਮ ਮੰਨ ਸਤਿਗੁਰੂ ਪ੍ਰਤਾਪ ਸਿੰਘ ਨੂੰ ਗੋਦ ਵਿਚ ਲੈ ਮੰਦਰ ਦੀ ਸਰਦਲੋਂ ਬਾਹਰ ਆਏ। ਕਲਿਆਨ ਸਿੰਘ ਜੀ "ਗੁਰੂ ਮੁਖ ਦੇਖਿ ਗੁਰੂ ਸੁਖ ਪਾਯੋ" ਕਹਿ ਦਰਸਨ ਕਰ ਚਰਨਾਂ ਤੇ ਮੱਥਾ ਟੇਕਿਆ ਤੇ ਉਸ ਨਿਹੰਗ ਡੰਡੌਤ ਕੀਤੀ। ਕਲਿਆਨ ਸਿੰਘ ਜੀ ਸ੍ਰੀ ਮੁਖ ਵਲ ਦੇਖ ਕਿਹਾ, ਇਹੋ ਜਿਹਾ ਹੀ ਮੋਟੇ ਲੰਮੇ ਨੇਤ੍ਰਾਂ ਉਚੇ ਤਿਖੇ ਨੋਕ ਵਾਲੇ ਨੱਕ ਤੇ ਬੀਬੇ ਬੁਲ੍ਹਾਂ ਵਾਲਾ ਮਨਮੋਹਣਾ ਦਰਸਨ ਦਿੱਤਾ ਸੀ ਦਸਮ ਜੀ ਸਖੋਪਤੀ ਅਵਸਥੇ। ਸਾਡਾ ਜਨਮ ਮਰਨ ਕਟਿਆ ਗਿਆ। ਜਨਮ ਸਫਲ ਹੋਇਆ, ਜਾਤ੍ਰਾ ਸਫਲ ਹੋਈ, ਧੰਨ ਮਾਤਾ ਧੰਨ ਪਿਤਾ ਧੰਨ ਘਰਾਣਾ ਧੰਨ ਦਰਸਨ ਪਾਣਾ। ਧੰਨ ਨਾਮਧਾਰੀ ਸੰਗਤ ਕਹਿੰਦੇ, ਪਰਤੇ ਤੇ ਮਾਤਾ ਫਤਹ ਕੌਰ ਜੀ ਉਹਨਾਂ ਨੂੰ ਬਦਾਮ ਖੰਡ ਲਾਚੀਆਂ ਮਗਜ ਦਿੱਤੇ ਤੇ ਪ੍ਰਸਾਦੇ ਲੰਗਰੋਂ ਦਵਾਏ ਤੇ ਕਿਹਾ, ਨਿਹੰਗ ਸਿੰਘ ਜੀ ਅਨੰਦ ਹੋ ਕੇ ਛਕੋ ਤੇ ਆਰਾਮ ਕਰੋ ਤੇ ਰਾਮ ਰਾਮ ਜਪੋ।

ਨਿਹੰਗ ਸਿੰਘ ਜੀ ਦੋ ਦਿਨ ਰਹੇ, ਤੀਜੇ ਰੋਜ ਡਿਉੜੀ ਤੇ ਬੰਦਨਾ ਕਰ ਅਨੰਦ ਪੁਰ ਨੂੰ ਚਲੇ ਗਏ।

—ਤਰਨ ਸਿੰਘ ਵਹਿਮੀ

(ਬਾਕੀ ਸਫ਼ੀ ੨੩ ਦੀ)

ਧੁਰੰਧਰ ਵਿਦਵਾਨ ਤੇ ਗੁਣੀ ਜਨਾਂ ਦੇ ਕਦਰਦਾਨ ਸਨ ਉਸੇ ਤਰ੍ਹਾਂ ਸਤਿਗੁਰੂ ਜਗਜੀਤ ਸਿੰਘ ਜੀ ਇਸ ਵਿੱਦਿਆ ਵਿਚ ਧੁਰੰਧਰ ਵਿਦਵਾਨ ਤੇ ਗੁਣੀ ਜਨਾਂ ਦੇ ਕਦਰਦਾਨ ਹਨ। ਪੁਰਾਤਨ ਗੁਰੂ ਰੀਤੀ ਅਨੁਸਾਰ ਤੰਤੀ ਸਾਜਾਂ ਨਾਲ ਕੀਰਤਨ ਕਰਨ ਵਿਚ ਵਿਦਵਾਨ ਏਸੇ ਸੰਪ੍ਰਦਾਏ ਵਿਚ ਬਹੁਗਿਣਤੀ ਵਿਚ ਨਜ਼ਰ ਆ ਰਹੇ ਹਨ।

ਲੇਖਕ ਨੂੰ ਦੇਸਾਂ ਪਰਦੇਸਾਂ ਵਿਚ ਵਿਚਰਨ ਵੇਲੇ ਹੁਣ ਇਸ ਸੰਪ੍ਰਦਾਏ ਦੇ ਕੁਛ ਸਿੰਘਾਂ ਉਪਰ ਭੀ ਕਲਯੁਗ ਦਾ ਪ੍ਰਭਾਵ ਮਹਿਸੂਸ ਹੋ ਰਿਹਾ ਹੈ। ਉਹ ਬਾਹਰਹੁ ਤਾਂ ਨਿਰਮਲ ਹੈਨ ਪਰ ਅੰਦਰਹੁ ਮੈਲੇ ਹੋ ਸਕਦੇ ਹਨ। ਪ੍ਰੰਤੂ ਅਜੇ ਤੱਕ ਸਤਿਗੁਰੂ ਜਗਜੀਤ ਸਿੰਘ ਜੀ ਦਾ ਕੁੰਡਾ ਉਨਾਂ ਦੇ ਸਿਰਾਂ ਉਪਰ ਹੋਣ ਕਰਕੇ ਬਿਮਾਰੀ ਲਾਇਲਾਜ ਨਹੀ ਹੋਈ। ਅੱਗੋਂ ਗੁਰੂ ਜਾਣੇ। ਅੰਤ ਵਿਚ ਸੁਖਮਨੀ ਸਾਹਿਬ ਦੀ ਬਾਣੀ ਵਿਚੋਂ ਕੁਛ ਤੁਕਾਂ ਲਿਖ ਕੇ ਅਪਣੇ ਲੇਖ ਦੀ ਸਮਾਪਤੀ ਕਰਦਾ ਹਾਂ-

**ਧੰਨੁ ਧੰਨੁ ਧੰਨੁ ਜਨੁ ਆਇਆ॥**
**ਜਿਸੁ ਪ੍ਰਸਾਦਿ ਸਭੁ ਜਗਤੁ ਤਰਾਇਆ॥**
**ਜਨ ਆਵਨ ਕਾ ਇਹੈ ਸੁਆਉ॥**
**ਜਨ ਕੈ ਸੰਗਿ ਚਿਤਿ ਆਵੈ ਨਾਉ॥**
**ਆਪਿ ਮੁਕਤੁ ਮੁਕਤੁ ਕਰੈ ਸੰਸਾਰੁ॥**
**ਨਾਨਕ ਤਿਸੁ ਜਨ ਕਉ ਸਦਾ ਨਮਸਕਾਰੁ॥** ■

# ਮਿਹਣੇ ਤੋਂ ਮਾਲਕੀ

✍ ਸਾਧੂ ਸਿੰਘ ਕਿਸਾਨ

**ਭਾਰਤ ਦੇ ਬਟਵਾਰੇ ਤੋਂ ਪਹਿਲਾਂ ਇਕ ਇਲੈਕਸ਼ਨ ਹੋਏ। ਟਾਕਰਾ ਅੰਗਰੇਜ਼ ਪੱਖੀਆਂ ਅਤੇ ਸੁਦੇਸ਼ ਪੱਖ ਵਾਲਿਆਂ ਦਾ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਰੇ ਪੰਜਾਬ ਵਿਚ ਦੌਰੇ ਕਰ ਕੇ ਆਮ ਲੋਕਾਂ ਨੂੰ ਖਾਸ ਤੌਰ ਤੇ ਨਾਮਧਾਰੀ ਸਿੱਖਾਂ ਨੂੰ ਸਮਝਾਇਆ ਕਿ ਪੂਰਾ ਜਤਨ ਕਰੋ, ਗੋਰੇ ਧੜੇ ਵਾਲਿਆਂ ਨੂੰ ਕਰਾਰੀ ਭਾਂਜ ਦਿੱਤੀ ਜਾਏ। ਨਾਮਧਾਰੀਆਂ ਨੇ ਸਤਿਗੁਰੂ ਜੀ ਦੇ ਫ਼ਰਮਾਨ ਦੀ ਹਕੀਕਤ ਸਮਝ ਕੇ ਇਸਨੂੰ ਅਰਸ਼ੀ ਆਵਾਜ਼ ਵਾਂਗੂੰ ਅਪਣਾਇਆ। ਇਹ ਸਾਰਾ ਸਮਾਂ ਮੈਂ ਵਿਚ ਹੋ ਕੇ ਵਰਤਦਾ ਵੇਖਿਆ ਹੈ। ਵੋਟਾਂ ਤੋਂ ਪਹਿਲਾਂ ਅਤੇ ਬਾਦ ਵੀ ਸੁਦੇਸ਼ੀਆਂ ਨੂੰ ਬੜੀਆਂ ਔਖੀਆਂ ਅਜ਼ਮਾਇਸ਼ਾਂ ਵਿਚੋਂ ਗੁਜ਼ਰਨਾ ਪਿਆ।**

ਤਾਹਨਾ-ਮਿਹਣਾ-ਲਲਕਾਰਨਾ, ਇਹ ਸਾਰੇ ਸ਼ਬਦ ਤਾਏ ਚਾਚੇ ਦੇ ਪੁੱਤ ਭਰਾ ਹਨ, ਭਾਵ ਇਕੋ ਬਰਾਦਰੀ ਦੇ ਹਨ। ਖੁਣਸ-ਖਾਰ ਵਗੈਰਾ ਇਹ ਵਿਰੋਧੀ ਗਰੁੱਪ ਦੇ ਗਿਣੇ ਜਾਂਦੇ ਹਨ। ਪਹਿਲੇ ਸ਼ਬਦਾਂ ਦੀ ਵਰਤੋਂ ਕੀਤਿਆਂ ਦੂਸਰਿਆਂ ਦੀ ਉਤਪਤੀ ਹੋਣੀ ਬਹੁਤੀ ਵਾਰ ਜ਼ਰੂਰੀ ਹੋ ਜਾਂਦੀ ਹੈ ਅਤੇ ਇਸਦੇ ਫਲਸਰੂਪ ਨਤੀਜੇ ਆਮ ਤੌਰ ਤੇ ਮਾੜੇ ਨਿਕਲਦੇ ਹਨ ਪਰ ਕਈ ਵਿਰਲੇ ਸਿਆਣੇ, ਚੰਗੇ ਪਾਸੇ ਵੀ ਮੋੜ ਦੇ ਸਕਦੇ ਹਨ।

ਮਹਾਂਭਾਰਤ ਦੀ ਲੜਾਈ ਵਿਚ ਦੁਸ਼ਾਸਨ ਨੂੰ ਗਦਾ ਯੁਧ ਵਿਚ ਪਟਕਾ ਕੇ ਭੀਮ ਉਸਦੀ ਛਾਤੀ ਤੇ ਚੜ੍ਹ ਬੈਠਾ, ਕ੍ਰੋਧ ਵਿਚ ਉਨਮੱਤ ਹੋਏ ਨੇ ਹਾਰੇ ਹੋਏ ਦੀ ਇਕ ਬਾਂਹ ਮਰੋੜ ਕੇ ਧੜ ਤੋਂ ਵੱਖਰੀ ਕਰ ਦਿੱਤੀ, ਫਿਰ ਦੂਸਰੀ ਵੀ। ਦ੍ਰੋਪਦੀ ਕਾਂਡ ਵੇਲੇ ਜਿਵੇਂ ਦੁਸ਼ਾਸਨ ਗਰਜਿਆ ਸੀ ਕਿ ਹੇ ਦ੍ਰੋਪਦੀ! ਤੈਨੂੰ ਬਸਤਰਹੀਨ ਕਰਨ ਤੋਂ ਮੈਨੂੰ ਕੋਈ ਨਹੀਂ ਰੋਕ ਸਕਦਾ ਉਵੇਂ ਈ ਕੌਰਵਾਂ ਵੱਲ ਵੇਖ ਕੇ ਭੀਮ ਨੇ ਭਿਅੰਕਰ ਤੇ ਉੱਚੀ ਅਵਾਜ਼ ਵਿਚ ਲਲਕਾਰਾ ਮਾਰਿਆ, ਕੋਈ ਹੈ ਸੂਰਮਾ ਜਿਹੜਾ ਇਸਨੂੰ ਮੇਰੇ ਤੋਂ ਛੁਡਾਵੇ। ਕੱਲੇ ਨਾਲ ਕੱਲੇ ਦੀ ਲੜਾਈ ਦੇ ਨਿਯਮ ਦੇ ਬੱਧੇ ਹੋਏ ਦੁਰਯੋਧਨ ਹੋਰੀਂ ਭਰਾ ਨੂੰ ਭੀਮ ਹੇਠਾਂ ਤੜਫਦਾ ਵੇਖ ਕੇ ਵੀ ਅਣਡਿੱਠ ਕਰ ਗਏ।

ਗੁੱਸੇ ਤੇ ਗਰਵ 'ਚ ਉਨਮੱਤ ਹੋਏ ਭੀਮ ਨੇ ਫਿਰ ਪਾਂਡਵਾਂ ਨੂੰ ਲਲਕਾਰਿਆ, ਤਾਂ ਅਣਖੀਲੇ ਅਰਜੁਨ ਨੇ ਧਨੁਸ਼ ਤੇ ਤੀਰ ਚੜ੍ਹਾਇਆ-ਮੂਲ ਕੌਤਕੀ ਸ੍ਰੀ ਕ੍ਰਿਸ਼ਨ ਜੀ ਬਾਂਹ ਫੜ ਕੇ ਰੋਕ ਲਿਆ। ਅਰਜੁਨ ਆਖਿਆ, ਫੇਰ ਕੀ ਹੋ ਗਿਆ ਜੇ ਉਹ ਮੇਰਾ ਵੱਡਾ ਭਾਈ ਏ, ਮੇਰੇ ਧੜੇ ਦਾ ਏ, ਜਾਂ ਮੇਰਾ ਭਾਰ ਹੌਲਾ ਕਰਦਾ ਪਿਐ, ਪਰ ਇਸ ਵੇਲੇ ਉਹ ਮੇਰੀ ਸੂਰਮਗਤੀ ਨੂੰ ਤਾਹਨਾ ਦੇ ਰਿਹੈ। ਕਾਹਨ ਜੀ ਕਿਹਾ, "ਨਹੀ ਅਰਜਨ ਜੰਗ ਵਿਚ ਜਿੱਤ ਪ੍ਰਾਪਤ ਕਰਨ ਵਾਸਤੇ ਜੋਸ਼ ਦੇ ਨਾਲ ਹੋਸ਼ ਵੀ ਓਨੀਓਂ ਈ ਲਾਜ਼ਮੀ ਹੋਂਦੀ ਏ।"

ਇੱਕ ਗੱਲ ਇਸ ਤੋਂ ਪਹਿਲਾਂ ਦੀ ਚੇਤੇ ਆ ਗਈ ਏ। ਬਿਦਰ ਆਦਿਕਾਂ ਦੇ ਆਖੇ, ਦੁਰਯੋਧਨ ਆਪਣੇ ਰਾਜ ਵਿਚੋਂ ਕੁਝ ਬੇਅਬਾਦ ਇਲਾਕਾ ਪਾਂਡਵਾਂ ਨੂੰ ਦੇਣ ਵਾਸਤੇ ਰਜ਼ਾਮੰਦ ਹੋ ਗਿਆ। ਇਹਨਾਂ ਵਿਚਾਰਿਆਂ ਦਾ ਪਿਓ ਸਿਰ ਤੇ ਹੈ ਨਹੀਂ ਸੀ। ਰੁਲ ਖੁਲ ਕੇ ਪਲੇ ਹੋਣ ਕਰਕੇ ਸਖ਼ਤ ਜਾਨ ਹੋ ਗਏ ਸਨ। ਮਿਹਨਤ ਕਰਕੇ ਜ਼ਮੀਨ ਅਬਾਦ ਕਰ ਲਈ। ਜਦੋਂ ਜ਼ਰਾ ਸੌਖੇ ਹੋ ਗਏ, ਤਾਂ ਨਵੇਂ ਕੋਠੇ ਪਾ ਲਿਓ ਨੇ। ਉਹਨਾਂ ਦੀ ਚੱਠ ਕਰਨ ਵਾਸਤੇ ਸ੍ਰੀ ਕ੍ਰਿਸ਼ਨ ਅਤੇ ਬਰਾਦਰੀ ਭਰਾ ਕੌਰਵਾਂ ਨੂੰ ਵੀ ਨਿਓਂਦਾ ਪੱਤਰ ਭੇਜਿਓ ਨੇ। ਜਦੋਂ ਦੁਰਯੋਧਨ ਕਪੜੇ ਭਿਓਂ ਬੈਠਾ ਤਾਂ ਸ਼ਰਾਰਤੀ ਕਾਹਨ ਜੀ, ਭੀਮ ਕੰਨੀ ਵੇਖਿਆ ਤੇ ਚਾਘੀ ਭਰਿਆ ਇਸ਼ਾਰਾ ਕੀਤਾ। ਮਾਨੋਂ ਮਹਾਂਭਾਰਤ ਦਾ ਮੁੱਢ ਬੰਨ੍ਹ ਦਿਤਾ। ਤਿੜੇ ਹੋਏ ਮੂਰਖ ਭੀਮ ਨੇ ਇਹ ਵੀ ਨਾ ਸੋਚਿਆ ਕਿ ਇਹ ਮੇਰੇ ਸੱਦੇ ਤੇ ਮੇਰੇ ਵੱਲ ਮਹਿਮਾਨ ਬਣ ਕੇ ਆਇਆ ਹੋਇਐ। "ਓਏ! ਅੰਨ੍ਹੇਂ ਦਿਆ ਅੰਨ੍ਹਿਆਂ ਵੇਖ ਕੇ ਚੱਲ," ਆਖਿਆ।

ਅਸਲ ਵਿਚ ਸ੍ਰੀ ਕ੍ਰਿਸ਼ਨ ਨੂੰ ਤਾਂ ਦੁਰਯੋਧਨ ਵੱਲੋਂ ਹੋਏ ਆਪਣੇ ਅਪਮਾਨ ਦਾ ਬਦਲਾ ਲੈਣ ਦਾ ਮੌਕਾ ਮਿਲ ਗਿਆ ਸੀ। ਜਿਹੜਾ ਉਹਨਾਂ ਭੀਮਸੈਨ ਨੂੰ ਚੁੱਕ ਦੇ ਕੇ ਪੂਰਾ ਕਰ ਲਿਆ। ਪਰ ਇਸ ਦਾ ਨਤੀਜਾ ਭਾਰਤ ਦੇ

ਸਰਵਨਾਸ਼ ਵਿਚ ਨਿਕਲਿਆ। ਖੈਰ ਇਹ ਵੱਖਰੇ ਲੇਖ ਦੀ ਮੰਗ ਕਰਦਾ ਪ੍ਰਕਰਣ ਹੈ। ਦੂਸਰੀ ਗੱਲ ਤੁਸੀਂ ਕਹੋਗੇ ਇਹ ਤਾਹਨਾ ਦ੍ਰੋਪਦੀ ਨੇ ਮਾਰਿਆ ਸੀ। ਜੇ ਕੋਈ ਪਾਠਕ ਕਿਸੇ ਵੇਦ ਗ੍ਰੰਥ ਪੁਸਤਕ ਦਾ ਹਵਾਲਾ ਦੇ ਕੇ ਦੱਸੇ ਤਾਂ ਮੈਂ ਉਸ ਵਿਦਵਾਨ ਦਾ ਆਭਾਰੀ ਹੋਵਾਂਗਾ, ਪਰ ਭੀਮਸੈਨ ਵਲੋਂ ਤਾਹਨਾ ਦੇਣ ਅਤੇ ਕਾਹਨ ਜੀ ਵਲੋਂ ਚੁੱਕ ਦੇਣ ਦੇ ਹਵਾਲੇ ਵਜੋਂ ਮੈਂ ਸ੍ਰੀ ਦਸਮੇਸ਼ ਜੀ ਦੇ ਰਚੇ ਹੋਏ ਦੋ ਸਵੈਯੇ ਜਿਉਂ ਦੇ ਤਿਉਂ ਦੇਣ ਦੀ ਖੁੱਲ੍ਹ ਲੈਣ ਦੀ ਪਾਠਕਾਂ ਤੋਂ ਅਗਾਊਂ ਆਗਿਆ ਲੈਂਦਾ ਹਾਂ।

**ਜਾਇ ਪਰਯੋ ਤਬ ਹੀ ਸਰ ਮੈ**
**ਤਨ ਬਸਤ੍ਰ ਧਰੇ ਪੁਨ ਬੂਡ ਗਯੋ ਹੈ॥**
**ਬੂਡਤ ਜੋ ਨਿਕਸਿਯੋ ਸੋਊ ਭੂਪਤ**
**ਚਿੱਤ ਬਿਖੈ ਅਤਿ ਕੋਪ ਕਯੋ ਹੈ॥**
**ਕਾਨ੍ਹ ਜੂ ਭਾਰ ਉਤਾਰਨ ਕੇ ਹਿਤ**
**ਆਂਖ ਸੋ ਭੀਮਹਿ ਭੇਦ ਦਯੋ ਹੈ॥**
**ਸੋ ਇਹ ਭਾਂਤ ਸੋ ਬੋਲ ਉਠਿਓ**
**ਅਰੇ ਅੰਧ ਕੇ ਅੰਧ ਹੀ ਪੁਤ੍ਰ ਭਯੋ ਹੈ। ੨੩੯੩॥**

**ਯੋਂ ਜਬ ਭੀਮ ਹਸਿਯੋ ਤਿਹ ਕਉ**
**ਤੁ ਘਨੋ ਚਿਤ ਭੀਤਰ ਭੂਪ ਰਿਸਾਯੋ॥**
**ਮੋਕਉ ਪੰਡ ਕੋ ਪੁਤ੍ਰ ਹਸੈ**
**ਅਬ ਹੀ ਬਧ ਯਾਕੋ ਕਰੋ ਜੀਅ ਆਯੋ॥**
**ਭੀਖਮ ਦ੍ਰੋਣ ਰਿਸੇ ਮਨ ਮੈ**
**ਜਰ ਭੀਮ ਭਯੋ ਕਹ ਸਯਾਮ ਸੁਨਾਯੋ।**
**ਧਾਮ ਗਯੋ ਅਪੁਨੇ ਫਿਰਕੈ**
**ਸੁ ਸਭਾ ਇਹ ਭੀਤਰ ਫੇਰ ਨ ਆਯੋ।॥੨੩੯੪॥**

**ਦਸਮ ਗ੍ਰੰਥ ਪੰਨਾ ੫੫੪**

ਸ੍ਰੀ ਕ੍ਰਿਸ਼ਨ ਜੀ ਦੇ ਇਸ ਕੌਤਕ ਦੇ ਫਲ ਸਰੂਪ ਇਥੋਂ ਤਕ ਦੇ ਸਰਬ ਭਾਰਤੀ ਗਿਆਨ ਵਿਗਿਆਨ ਦਾ ਸਰਵ ਨਾਸ਼ ਹੋ ਗਿਆ।

ਅਮਰੀਕਾ ਵਿਚ ਅੰਤਰ ਰਾਸ਼ਟਰੀ ਸਮਾਗਮ ਹੋ ਰਿਹਾ ਸੀ, ਸਾਰੇ ਦੇਸਾਂ ਦੇ ਲੋਕ ਆਪੋ ਆਪਣੇ ਦੇਸਾਂ ਦੇ ਝੰਡੇ ਫਹਿਰਾਈ ਬੈਠੇ ਸਨ। ਭਾਰਤੀਆਂ ਨੂੰ ਕਿਸੇ ਆਖਿਆ, ਤੁਹਾਡਾ ਝੰਡਾ ਕਿੱਥੇ ਹੈ। ਕਿਸੇ ਹੋਰ ਕੋਲੋਂ ਕਹਿ ਦਿੱਤਾ ਗ਼ੁਲਾਮਾਂ ਦਾ ਵੀ ਕੋਈ ਝੰਡਾਂ ਹੁੰਦਾ ਏ? ਇਸ ਤਾਹਨੇ ਤੋਂ ਤਮਕ ਖਾ ਕੇ ਅਨੇਕਾਂ ਸੂਰਮਿਆਂ ਨੇ ਗ਼ਦਰ ਪਾਰਟੀ ਬਣਾ ਕੇ ਜਾਇਦਾਦਾਂ ਅਤੇ ਜ਼ਿੰਦਗੀਆਂ ਘੋਲ ਘੁਮਾਈਆਂ।

ਭਾਰਤ ਦੇ ਬਟਵਾਰੇ ਤੋਂ ਪਹਿਲਾਂ ਇਕ ਇਲੈਕਸ਼ਨ ਹੋਏ। ਟਾਕਰਾ ਅੰਗਰੇਜ਼ ਪੱਖੀਆਂ ਅਤੇ ਸੁਦੇਸ਼ ਪੱਖ ਵਾਲਿਆਂ ਦਾ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਰੇ ਪੰਜਾਬ ਵਿਚ ਦੌਰੇ ਕਰ ਕੇ ਆਮ ਲੋਕਾਂ ਨੂੰ ਖਾਸ ਤੌਰ ਤੇ ਨਾਮਧਾਰੀ ਸਿੱਖਾਂ ਨੂੰ ਸਮਝਾਇਆ ਕਿ ਪੂਰਾ ਜਤਨ ਕਰੋ, ਗੋਰੇ ਧੜੇ ਵਾਲਿਆਂ ਨੂੰ ਕਰਾਰੀ ਭਾਂਜ ਦਿੱਤੀ ਜਾਏ। ਨਾਮਧਾਰੀਆਂ ਨੇ ਸਤਿਗੁਰੂ ਜੀ ਦੇ ਫ਼ਰਮਾਨ ਦੀ ਹਕੀਕਤ ਸਮਝ ਕੇ ਇਸਨੂੰ ਅਰਸ਼ੀ ਆਵਾਜ਼ ਵਾਂਗੂੰ ਅਪਣਾਇਆ। ਇਹ ਸਾਰਾ ਸਮਾਂ ਮੈਂ ਵਿਚ ਹੋ ਕੇ ਵਰਤਦਾ ਵੇਖਿਆ ਹੈ। ਵੋਟਾਂ ਤੋਂ ਪਹਿਲਾਂ ਅਤੇ ਬਾਦ ਵੀ ਸੁਦੇਸ਼ੀਆਂ ਨੂੰ ਬੜੀਆਂ ਔਖੀਆਂ ਅਜ਼ਮਾਇਸ਼ਾਂ ਵਿਚੋਂ ਗੁਜ਼ਰਨਾ ਪਿਆ।

ਜ਼ਿਲ੍ਹਾ ਸ਼ੇਖ਼ੂਪੁਰਾ ਵਿਚ ਮਾਨ ਸਰਦਾਰਾਂ ਦੇ ਮੁਰੱਬਿਆਂ ਤੇ ਵੱਸਦੇ ਬੇਮਾਲਕ ਨਾਮਧਾਰੀ ਸਿਖਾਂ ਨੂੰ ਸਭ ਤੋਂ ਵੱਧ ਕਠਿਨਾਈਆਂ ਵਿਚੋਂ ਲੰਘਣਾ ਪਿਆ। ਇਹ ਲੋਕ ਬੜੇ ਚਿਰਾਂ ਤੋਂ ਮਾਨਾਂ ਦੇ ਮੁਰੱਬਿਆਂ ਵਿਚ ਪਿੰਡ ਬੰਨ੍ਹ ਕੇ ਰਹਿ ਰਹੇ ਸਨ। ਸਰਦਾਰਾਂ ਵਲੋਂ ਇਹਨਾਂ ਨੂੰ ਕਾਫ਼ੀ ਸਹੂਲਤਾਂ ਮਿਲੀਆਂ ਹੋਈਆਂ ਸਨ। ਜਿਸ ਕਾਰਨ ਇਹਨਾਂ ਕਦੀ ਜ਼ਮੀਨ ਦੀ ਮਾਲਕੀ ਬਾਰੇ ਸੋਚਿਆ ਹੀ ਨਹੀਂ ਸੀ। ਜਦੋਂ ਸਰਦਾਰਾਂ ਨੂੰ ਕਨਸੋ ਪਈ ਕਿ ਸਾਡੇ ਨਾਮਧਾਰੀ ਮੁਜ਼ਾਰੇ ਇਸ ਇਲੈਕਸ਼ਨ ਵੇਲੇ ਆਪਣੇ ਸਤਿਗੁਰੂ ਦੇ ਹੁਕਮ ਵਿਚ ਰਹਿੰਦੇ ਸਾਨੂੰ ਵੋਟ ਨਹੀਂ ਪਾਣਗੇ ਤਾਂ ਉਹਨਾਂ ਦੇ ਮੰਨਣ ਵਿਚ ਨਾ ਆਵੇ ਕਿ ਸਾਡੇ ਘੜੇ ਦੀਆਂ ਮੱਛੀਆਂ ਵੀ ਬਗ਼ਾਵਤ ਬਾਰੇ ਸੋਚਣ ਲੱਗ ਪੈਣਗੀਆਂ। ਇਨਾਂ ਦੀ ਰੋਜ਼ੀ ਰੋਟੀ, ਇਹਨਾਂ ਦਾ ਜੀਣ-ਮਰਨ, ਸਾਡੇ ਹੱਥ ਵਿਚ ਹੈ, ਏਸੇ ਹਿਮਾਕਤ ਪਾਰੋਂ ਉਹਨਾਂ ਬਹੁਤੀ ਗੱਲ ਨਾ ਗੌਲੀ, ਸਰਸਰੀ ਜਿਹਾ ਸਾਰਿਆਂ ਨੂੰ ਵੋਟਾਂ ਦਾ ਦਿਨ ਸਮਝਾ ਦਿੱਤਾ ਗਿਆ।

**ਸਰਦਾਰ ਨੇ ਕਿਹਾ, "ਅੱਛਾ ਬਾਬੇ ਪ੍ਰਤਾਪ ਸਿੰਘ ਦਾ ਤੁਹਾਨੂੰ ਏਨਾ ਹੀ ਮਾਣ ਹੈ ਤਾਂ ਉਹਨੂੰ ਆਖੋ ਤੁਹਾਨੂੰ ਮੁਰੱਬਿਆਂ ਦੇ ਮਾਲਕ ਬਣਾ ਦੇਵੇ, ਐਵੇਂ ਰੁਲਦੇ ਕਿਓਂ ਫਿਰਦੇ ਓ?"**

**ਉਹਨਾਂ ਕਿਹਾ, "ਸਰਦਾਰ ਜੀ ਤੁਹਾਡੀ ਜ਼ਬਾਨ ਸੁਲੱਖਣੀ ਹੋਵੇ। ਕੀ ਪਤਾ ਤੁਹਾਡਾ ਇਹ ਬੋਲ ਸਤਿਗੁਰ ਕਿਤੇ ਨੇੜੇ ਹੀ ਸੁਣਦਾ ਹੋਵੇ ਤੇ ਇਹ ਸਮਾਂ ਵੀ ਆ ਹੀ ਜਾਏ।"**

ਕਈ ਦਿਨ ਪਹਿਲਾਂ ਕਿਸੇ ਖ਼ਬਰ ਦਿੱਤੀ, ਕੂਕੇ ਆਪਣੇ ਘਰਾਂ ਵਿਚ ਵਿਰੋਧੀ ਦਾ ਨਿਸ਼ਾਨ ਸਮਝਾ ਰਹੇ ਨੇ, ਤਾਂ ਸਰਦਾਰਾਂ ਸਾਰੇ ਪਿੰਡਾਂ ਵਿਚੋਂ ਕੂਕਿਆਂ ਦੇ ਮੁਖੀਆਂ ਨੂੰ ਬੁਲਾ ਭੇਜਿਆ, ਏਧਰੋਂ ਮੁਖੀ ਸਰਦਾਰ ਨੌਨਿਹਾਲ ਸਿੰਘ ਨੇ ਘੁਮਾ ਫਿਰਾ ਕੇ ਗੱਲ ਕਰਨ ਦੀ ਬਜਾਇ ਸਪਸ਼ਟ ਆਖਿਆ, "ਸੁਣਿਐਂ ਤੁਸੀਂ ਸਾਨੂੰ ਵੋਟ ਨਹੀਂ ਪਾ ਰਹੇ, ਏਸ ਗੱਲ ਦਾ ਨਤੀਜਾ ਸੋਚ ਲਿਆ ਜੇ?" ਨਾਮਧਾਰੀ ਸਿੱਖਾਂ ਨੇ ਬੜੀ ਨਿਮ੍ਰਤਾ ਨਾਲ ਬੇਨਤੀ ਕੀਤੀ, "ਸਰਦਾਰ ਜੀ ਸਾਨੂੰ ਤੁਹਾਡਾ ਹਰ ਹੁਕਮ ਖਿੜੇ ਮੱਥੇ ਮਨਜ਼ੂਰ ਏ, ਪਰ ਵੋਟਾਂ ਬਾਰੇ ਸਾਨੂੰ ਮਜਬੂਰ ਨਾ ਕਰੋ ਤਾਂ ਚੰਗਾ ਏ।" ਸਰਦਾਰ ਨੇ ਥੋੜ੍ਹਾ ਹੱਸਦਿਆਂ ਆਖਿਆ, "ਹਰ ਹੁਕਮ ਵੀ ਮਨਜ਼ੂਰ ਏ ਪਰ ਵੋਟ ਨਹੀ ਦੇਣੇ, ਹਾਂ ਇਕ ਗੱਲ ਦੱਸੋ ਤੁਹਾਨੂੰ ਏਡੀ ਮਜਬੂਰੀ ਕੀ ਬਣ ਗਈ ਏ ਜਿਹੜੀ ਸਾਡੇ ਵੱਲ ਵੋਟ ਪਾਣ ਤੋਂ ਰੋਕਦੀ ਏ, ਝਿਜਕ ਨਾ ਰੱਖੋ, ਗੱਲ ਸਪਸ਼ਟ ਕਰ ਦਿਓ। ਕੋਈ ਲਾਲਚ ਦਾ ਮਸਲਾ ਏ ਜਾਂ ਕਿਸੇ ਕਿਸਮ ਦੀ ਦਬਾਅ ਦੀ ਗੱਲ ਏ?"

ਨਾਮਧਾਰੀ ਸਿਖਾਂ ਬੜੇ ਧੀਰਜ ਨਾਲ ਜੁਆਬ ਦਿਤਾ "ਸਰਦਾਰ ਜੀ ਲਾਲਚ ਬਾਰੇ ਸਾਨੂੰ ਤੁਸੀਂ ਬੜੇ ਚਿਰਾਂ ਦੇ ਜਾਣਦੇ ਓ ਕਿ ਅਸੀਂ ਕਿਵੇਂ ਦੇ ਹਾਂ, ਤੇ ਜਿਹੜੀ ਦਬਾਅ ਦੀ ਗੱਲ ਛੇੜੀ ਜੇ, ਇਹਦੇ ਬਾਰੇ ਇੰਜ ਏ ਕਿ ਸਾਡਾ ਹੋਰ ਕਿਸੇ ਨਾਲ ਕੋਈ ਵਾਹ ਵਾਸਤਾ ਈ ਨਹੀਂ ਤਾਂ ਦਬਾਅ ਕੌਣ ਪਾ ਸਕਦਾ ਏ"। ਸਰਦਾਰ ਥੋੜ੍ਹਾ ਤੈਸ਼ ਵਿਚ ਆ ਗਿਆ, "ਕਮਾਲ ਦੀ ਗੱਲ ਏ ਬਈ ਲਾਲਚ ਵੀ ਨਹੀਂ, ਕੋਈ ਦਬਾਅ ਵੀ ਨਹੀਂ, ਤੀਸਰੀ ਗੱਲ ਕਿਹੜੀ ਹੋਈ, ਜਿਸ ਕਰ ਕੇ ਸਾਨੂੰ ਵੋਟ ਨਹੀਂ ਦੇਣੇ? ਪਤਾ ਨਹੀਂ ਸਿਆਣੇ ਬਿਆਣੇ ਹੋਂਦਿਆਂ ਇਹਨਾਂ ਕੂਕਿਆਂ ਦੀ ਅਕਲ ਨੂੰ ਕੀ ਕਮਲ ਕੁੱਦ ਗਿਆ ਏ, ਭਲੇਮਾਣਸੋ ਸਾਡੇ ਵੀ ਪਿੜ ਪੱਲੇ ਕੁਝ ਪਾਓ। ਤੁਹਾਨੂੰ ਮਾਰ ਕੀ ਵਗ ਗਈ ਏ? ਇੰਜ ਬੁਝਾਰਤਾਂ ਨਾਲ ਤੇ ਗੱਲ ਕਿਸੇ ਬੰਨੇ ਲੱਗ ਨਹੀਂ ਸਕਦੀ।"

ਨਾਮਧਾਰੀਆਂ ਨੇ ਆਪੋ ਵਿਚ ਨਿਗ੍ਹਾ ਰਲਾ ਕੇ ਸਹਿਜ ਤੇ ਦ੍ਰਿੜਤਾ ਨਾਲ ਆਖਿਆ,"ਸਰਦਾਰ ਜੀ ਗੱਲ ਅਸਲੀ ਇਹ ਹੈ ਕਿ ਸਾਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਹੁਕਮ ਆ ਗਿਆ ਹੈ ਵੋਟ ਕਾਂਗਰਸ ਵੱਲ ਪਾਣ ਦਾ, ਇਸ ਕਰ ਕੇ ਤੁਸੀਂ ਸਾਨੂੰ ਮਜਬੂਰ ਨਾ ਕਰੋ।"

ਸ੍ਰ. ਨੌਨਿਹਾਲ ਸਿੰਘ ਥੋੜ੍ਹਾ ਕਾਹਲਾ ਪੈ ਕੇ, "ਲੈ ਬਈ ਪੱਟਿਆ ਪਹਾੜ ਤੇ ਨਿਕਲਿਆ ਵਿਚੋਂ ਕੁਝ ਵੀ ਨਾ। ਗੱਲ ਕੀ ਕੱਢੀ ਨੇ, ਉਹ ਬਾਬਾ ਤਾਂ ਸਿਰਫ਼ ਤੁਹਾਡਾ ਧਾਰਮਕ ਆਗੂ ਹੈ, ਜਿਹੜਾ ਪੰਥ 'ਚੋਂ ਵੱਖਰਾ ਢਮ ਢਮਾਂ ਖੜ੍ਹਾ ਕਰੀ ਫਿਰਦਾ ਏ। ਜਿਸਨੂੰ ਅੰਗਰੇਜ਼ ਸਰਕਾਰ ਕਿਸੇ ਵੇਲੇ ਵੀ ਢਹਿ ਢੇਰੀ ਕਰ ਸਕਦੀ ਹੈ।"

"ਬੱਸ ਬੱਸ ਸਰਦਾਰ ਜੀ ਸ੍ਰੀ ਸਤਿਗੁਰੂ ਜੀ ਦੀ ਸ਼ਾਨ ਵਿਚ ਕੋਈ ਐਸੀ ਵੈਸੀ ਗੱਲ ਨਾ ਕਰਦਿਆ ਜੇ। ਉਹ ਤਾਂ ਸਾਡੇ ਦੋਹਾਂ ਜਹਾਨਾਂ ਦੇ ਮਾਲਕ ਹਨ। ਅਸੀਂ ਉਹਨਾਂ ਦਾ ਹੁਕਮ ਕਿਸੇ ਵੀ ਕੀਮਤੋਂ ਅਣਡਿੱਠ ਨਹੀਂ ਕਰ ਸਕਦੇ।"

ਉਹ ਕੁਝ ਰਾਜਨੀਤੀ ਵਰਤਦਾ ਹੋਇਆ ਨਰਮ ਪੈ ਕੇ "ਕੂਕਿਓ ਕਮਲੇ ਨਾ ਬਣੋ। ਧਾਰਮਕ ਵਿਸ਼ਵਾਸ ਵੱਖਰੀ ਚੀਜ਼ ਹੈ ਅਤੇ ਇਹ ਰਾਜਨੀਤੀ ਦੁਨੀਆਂਦਾਰੀ ਦਾ ਮਸਲਾ ਹੈ, ਜ਼ਿੰਦਗੀ ਵਿੱਚ ਕਈ ਉਤਰਾਅ ਚੜ੍ਹਾਅ ਆ ਸਕਦੇ ਹਨ, ਸੌ ਦੁੱਖ ਸੁਖ ਬਣ ਜਾਂਦੇ ਹਨ, ਜਦੋਂ ਇਹ ਸਰਕਾਰੀ ਦਰਬਾਰੀ ਹੀ ਕੰਮ ਔਂਦੇ ਹਨ।"

"ਸਰਦਾਰ ਜੀ ਤੁਹਾਡੀਆਂ ਇਹ ਸਿਆਣਪ ਭਰੀਆਂ ਸਭ ਗੱਲਾਂ ਠੀਕ ਹਨ, ਪਰ ਅਸੀਂ ਆਪਣੇ ਸਤਿਗੁਰ ਦੇ ਸਹਾਰੇ ਸੌ ਦੁਖੜੇ ਜਰ ਸਕਦੇ ਹਾਂ, ਸੋ ਹੁਕਮ ਤੋਂ ਟਾਲਾ ਨਹੀਂ ਵੱਟ ਸਕਦੇ।"

ਸਰਦਾਰ ਨੇ ਕਿਹਾ "ਠੀਕ ਹੈ ਮੈਂ ਇਕ ਵਾਰ ਫੇਰ ਆਹਨਾਂ ਅਜੇ ਵੀ ਸੋਚ ਲਓ ਜਿਸ ਬਾਬੇ ਦੇ ਸਹਾਰੇ ਤੁਸੀਂ ਸਾਨੂੰ ਔਖੇ ਵੇਲੇ ਦਗ਼ਾ ਦੇ ਰਹੇ ਜੇ, ਇਸਨੇ ਭੀੜ ਪਈ ਤੋਂ ਤੁਹਾਡੀ ਕੋਈ ਸਹਾਇਤਾ ਨਹੀਂ ਜੇ ਕਰਨੀ। ਇਹ ਤੁਹਾਡੀਆਂ ਸਰਦਾਰੀਆਂ ਇਹਨਾਂ ਵੋਟਾਂ ਦੇ ਨਾਲ ਹੀ ਖ਼ਤਮ ਹੋ ਜਾਣਗੀਆਂ। ਮਸਾਂ ਕਿਤੇ ਸਿਰ ਲੁਕਾਣ ਜੋਗੇ ਦੋ ਦੋ ਖਣ ਪਾਏ ਜੇ। ਫਿਰ ਓਸੇ ਤਰ੍ਹਾਂ ਦਰ-ਦਰ ਭਟਕਦੇ ਫਿਰੋਗੇ।"

"ਨਹੀਂ ਸਰਦਾਰ ਜੀ ਅਸਾਂ ਆਪਣੇ ਸਤਿਗੁਰ ਦੇ ਸਹਾਰੇ ਤੇ ਸਾਰਾ ਕੁਝ ਸੋਚ ਲਿਆ ਹੈ। ਉਹ ਸਾਨੂੰ ਖ਼ਾਣ ਨੂੰ ਦੋ ਵੇਲੇ ਦਾ ਅੰਨ ਤੇ ਰਹਿਣ ਵਾਸਤੇ ਕੋਈ ਛੱਪਰ ਛੰਨ ਦਾ ਜੁਗਾੜ ਕਰ ਹੀ ਦੇਵੇਗਾ।"

ਸਰਦਾਰ ਨੇ ਕਿਹਾ, "ਅੱਛਾ ਬਾਬੇ ਪ੍ਰਤਾਪ ਸਿੰਘ ਦਾ ਤੁਹਾਨੂੰ ਏਨਾ ਹੀ ਮਾਣ ਹੈ ਤਾਂ ਉਹਨੂੰ ਆਖੋ ਤੁਹਾਨੂੰ ਮੁਰੱਬਿਆਂ ਦੇ ਮਾਲਕ ਬਣਾ ਦੇਵੇ, ਐਵੇਂ ਰੁਲਦੇ ਕਿਓਂ ਫਿਰਦੇ ਓ?"

ਉਹਨਾਂ ਕਿਹਾ, "ਸਰਦਾਰ ਜੀ ਤੁਹਾਡੀ ਜ਼ਬਾਨ ਸੁਲੱਖਣੀ ਹੋਵੇ। ਕੀ ਪਤਾ ਤੁਹਾਡਾ ਇਹ ਬੋਲ ਸਤਿਗੁਰ ਕਿਤੇ ਨੇੜੇ ਹੀ ਸੁਣਦਾ ਹੋਵੇ ਤੇ ਇਹ ਸਮਾਂ ਵੀ ਆ ਹੀ ਜਾਏ।"

ਸਰਦਾਰ ਨੇ ਕਿਹਾ, "ਵੋਟਾਂ ਦਾ ਦਿਨ ਆ ਲੈਣ ਦਿਓ, ਫਿਰ ਵੇਖੋ ਕੀ ਬਣਦੈ!"

ਇਹਨਾਂ ਵੋਟਾਂ ਤੋਂ ਪਹਿਲਾਂ ਚਰਚਾ ਸੀ ਕਿ ਇਸ

ਵਾਰੀ ਹਰ ਬਾਲਗ ਨੂੰ ਵੋਟ ਪਾਣ ਦਾ ਅਧਿਕਾਰ ਹੋਏਗਾ। ਜਦੋਂ ਅੰਗਰੇਜ਼ਾਂ ਨੇ ਸਰਵੇ ਕਰਾਕੇ ਵੇਖਿਆ ਕਿ ਆਮ ਲੋਕ ਤਾਂ ਸਾਡੇ ਖ਼ਿਲਾਫ ਉੱਠ ਖੜ੍ਹੇ ਹੋਏ ਨੇ, ਤਾਂ ਉਹਨਾਂ ਪਹਿਲਾਂ ਵਾਂਗ ਹੀ ਵੱਡੇ ਮਾਲਕਾਂ ਨੂੰ ਵੋਟਿੰਗ ਦਾ ਅਖ਼ਤਿਆਰ ਜਾਰੀ ਕੀਤੀ ਰੱਖਿਆ। ਜਿਵੇਂ ਸਾਡੇ ਪਿੰਡ ਹਿੰਦੂ ਚੱਕ ਵਿਚ ਸਿਰਫ਼ ਦੋ ਵੱਡੇ ਮਾਲਕਾਂ ਦੇ ਹੀ ਵੋਟ ਸਨ, ਇਕ ਸਨ ਸੱਤ ਮੁਰੱਬੇ ਦੇ ਮਾਲਕ ਸ੍ਰ: ਤਰਨ ਸਿੰਘ ਜੀ ਨੰਬਰਦਾਰ ਦੂਜੇ ਦੋ ਮੁਰੱਬੇ ਦੇ ਮਾਲਕ ਜਥੇਦਾਰ ਗੁਰਬਚਨ ਸਿੰਘ ਜੀ। ਇਹਨਾਂ ਦੋਹਾਂ ਨਾਮਧਾਰੀਆਂ ਨੂੰ ਵੀ ਵੋਟਾਂ ਤੋਂ ਜਿਨ੍ਹਾਂ ਮੁਕੱਦਮਿਆਂ ਤੇ ਖੱਜਲ ਖੁਆਰੀਆਂ ਦਾ ਸਾਹਮਣਾ ਕਰਨਾ ਪਿਆ ਉਹ ਇਕ ਵੱਖਰੀ ਤੇ ਲੰਮੀ ਕਹਾਣੀ ਹੈ।

ਸ੍ਰ: ਨੌਨਿਹਾਲ ਸਿੰਘ ਨੂੰ ਜਦੋਂ ਪਤਾ ਲੱਗਾਂ ਕਿ ਵੋਟਿੰਗ ਪਰਨਾਲੀ ਪੁਰਾਣੀ ਹੀ ਰਹੇਗੀ ਤਾ ਉਹਨੇ ਸੁਖ ਦਾ ਸਾਹ ਲਿਆ ਤੇ ਚੁੱਪ ਵਿਚ ਹੀ ਭਲਾ ਸਮਝਿਆ। ਪਰ ਮਿਹਣੇ ਵਾਲੀ ਗੱਲ ਤਾਂ ਮੂੰਹੋਂ ਨਿਕਲ ਚੁੱਕੀ ਸੀ ਅਤੇ ਸਤਿਗੁਰੂ ਜੀ ਤੱਕ ਵੀ ਪੁੱਜ ਚੁੱਕੀ ਸੀ, ਜਿਨ੍ਹਾਂ ਰਾਵੀਓਂ ਪਾਰ ਪੰਜਾਬ ਜਾਂ ਬੀਕਾਨੇਰ ਦੀ ਰਿਆਸਤ ਵਿਚ ਜ਼ਮੀਨ ਦੀ ਭਾਲ ਸ਼ੁਰੂ ਕਰ ਦਿਤੀ ਸੀ। ਹਨੂੰਮਾਨਗੜ੍ਹ ਨੇੜੇ ਟਿੱਬੀ ਪਿੰਡ ਵਸਦੇ ਨਾਮਧਾਰੀ ਸਿੰਘਾਂ ਨੂੰ ਦਰਸ਼ਨ ਦੇ ਕੇ ਸਿਰਸੇ ਨੂੰ ਨਹਿਰੋ-ਨਹਿਰ ਜਾਣ ਸਮੇਂ ਘੱਘਰ ਦੁਆਲੇ ਦੀ ਜ਼ਮੀਨ ਵੇਖ ਕੇ ਸੋਚਿਆ ਜੇ ਇਸ ਏਰੀਏ ਦੀ ਪੈਲੀ ਹੱਥ ਲੱਗ ਜਾਏ ਤਾਂ ਕਿਆ ਕਹਿਣੇ। ਮੈਨੂੰ ਜਾਪਦਾ ਏ ਵਿਚੋਂ ਗੱਲ ਹੋਰ ਸੀ।

ਇਹ ਦੇਸ ਪੰਜਾਬ, ਨਾਮ ਤੋਂ ਪਹਿਲਾਂ ਸਪਤਸਿੰਧੂ ਕਹਿਲਾਂਦਾ ਸੀ, ਅਟਕ, ਜਿਹਲਮ, ਚਨਾਬ, ਰਾਵੀ, ਬਿਆਸ, ਸਤਲੁਜ ਅਤੇ ਸਰਸੁਤੀ। ਬਦਲਦੇ ਹਾਲਾਤ ਮੁਤਾਬਕ ਪੱਛਮ ਦੇ ਹਮਲਾਵਰਾਂ ਅਰਬਾਂ ਈਰਾਨੀਆਂ ਦੇ ਔਣ ਨਾਲ ਦੁਰਾਡਾ ਅਟਕ ਅਲਹਿਦਾ ਹੋ ਗਿਆ। ਏਧਰ ਕਿਸੇ ਕਾਰਨ ਤੋਂ ਸਰਸੁਤੀ ਨੇ ਧਰਤ ਸਮਾਧ ਗ੍ਰਹਿਣ ਕਰ ਲਈ। ਹੁਣ ਸੰਸਕ੍ਰਿਤ ਦੇ ਸਪਤਸਿੰਧੂ ਤੋਂ ਬਦਲ ਕੇ ਫ਼ਾਰਸੀ ਦਾ ਪੰਜ-ਆਬ, ਪੰਜਾਬੀ ਦਾ ਪੰਜਾਬ ਹੋ ਗਿਆ।

ਪੁਰਾਤਨ ਗ੍ਰੰਥਾਂ ਅਨੁਸਾਰ ਸਰਸੁਤੀ ਕੰਢੇ ਕਾਲਕਾ ਤੋਂ ਸੂਰਤਗੜ੍ਹ ਤੱਕ ਸੰਧਿਆ ਸਮੇਂ ਘੰਟੀਆਂ ਦੀ ਘਨਘਨਾਹਟ ਅਨੂਠਾ ਸਮਾਂ ਸਿਰਜ ਦੇਂਦੀ ਸੀ। ਇਸ ਦੇ ਕਿਨਾਰਿਆਂ ਤੇ ਰਿਸ਼ੀਆਂ, ਤਪੀਆਂ ਦੇ ਇਤਨੇ ਆਸ਼ਰਮ ਸਨ ਜਿਤਨੇ ਕਿਸੇ ਵੀ ਹੋਰ ਦਰਿਆ ਨੇੜੇ ਨਹੀਂ ਸਨ। ਇਸ ਦੀ ਸੰਘਣੀ ਵਸੋਂ ਦੀ ਨਿਸ਼ਾਨੀ ਵਜੋਂ ਕਾਲਕਾ ਤੋਂ ਹਨੂੰਮਾਨਗੜ੍ਹ ਤਕ ਜਿੰਨੇ ਥੜੇ ਵੇਖੇ ਜਾ ਸਕਦੇ ਹਨ ਏਨੇ ਹੋਰ ਕਿਧਰੇ ਵੀ ਨਹੀਂ। ਉਹਨਾਂ ਪੁਰਾਤਨ ਤਪੀਆਂ ਦੇ ਤਪ ਦੀ ਸੁਗੰਧੀ, ਹੋ ਸਕਦੈ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੰਤਰ ਆਤਮੇ ਨੂੰ ਸੁਗੰਧਤ ਕਰਦੀ ਹੋਵੇ, ਤੇ ਇਹ ਏਰੀਆ ਖਿੱਚ ਪਾਉਂਦਾ ਹੋਵੇ।

**ਪੁਰਾਤਨ ਗ੍ਰੰਥਾਂ ਅਨੁਸਾਰ ਸਰਸੁਤੀ ਕੰਢੇ ਕਾਲਕਾ ਤੋਂ ਸੂਰਤਗੜ੍ਹ ਤੱਕ ਸੰਧਿਆ ਸਮੇਂ ਘੰਟੀਆਂ ਦੀ ਘਨਘਨਾਹਟ ਅਨੂਠਾ ਸਮਾਂ ਸਿਰਜ ਦੇਂਦੀ ਸੀ। ਇਸ ਦੇ ਕਿਨਾਰਿਆਂ ਤੇ ਰਿਸ਼ੀਆਂ, ਤਪੀਆਂ ਦੇ ਇਤਨੇ ਆਸ਼ਰਮ ਸਨ ਜਿਤਨੇ ਕਿਸੇ ਵੀ ਹੋਰ ਦਰਿਆ ਨੇੜੇ ਨਹੀਂ ਸਨ। ਇਸ ਦੀ ਸੰਘਣੀ ਵਸੋਂ ਦੀ ਨਿਸ਼ਾਨੀ ਵਜੋਂ ਕਾਲਕਾ ਤੋਂ ਹਨੂੰਮਾਨਗੜ੍ਹ ਤਕ ਜਿੰਨੇ ਥੜੇ ਵੇਖੇ ਜਾ ਸਕਦੇ ਹਨ ਏਨੇ ਹੋਰ ਕਿਧਰੇ ਵੀ ਨਹੀਂ। ਉਹਨਾਂ ਪੁਰਾਤਨ ਤਪੀਆਂ ਦੇ ਤਪ ਦੀ ਸੁਗੰਧੀ, ਹੋ ਸਕਦੈ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅੰਤਰ ਆਤਮੇ ਨੂੰ ਸੁਗੰਧਤ ਕਰਦੀ ਹੋਵੇ, ਤੇ ਇਹ ਏਰੀਆ ਖਿੱਚ ਪਾਉਂਦਾ ਹੋਵੇ।**

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਉਸ ਵੇਲੇ ਦੇ ਉਤਲੇ ਭਾਰਤੀ ਨੇਤਾਵਾਂ ਨਾਲ ਚੰਗਾ ਹੇਲ ਮੇਲ ਸੀ, ਜਿਸ ਕਰ ਕੇ ਉਹਨਾਂ ਪੰਜਾਬ ਦੀ ਹੋਣ ਵਾਲੀ ਤ੍ਰਾਸਦੀ ਨੂੰ ਚੰਗੀ ਤਰ੍ਹਾਂ ਮਹਿਸੂਸ ਕਰ ਲਿਆ ਕਿ ਲੀਡਰਾਂ ਵਲੋਂ ਚੌਧਰ ਦੀ ਆਰੀ ਨਾਲ ਮਤੀ ਦਾਸ ਵਾਂਗੂੰ ਪੰਜਾਬ ਨੂੰ ਸਿਰ ਤੋਂ ਪੈਰਾਂ ਤਕ ਚੀਰ ਕੇ ਦੋ ਫਾੜ ਕਰ ਦਿੱਤਾ ਜਾਏਗਾ, ਤੇ ਨਾਲ ਏਹ ਵੀ ਕਿ ਇਕ ਪਾਸੇ ਜਿਹਲਮ-ਚਨਾਬ, ਦੂਜੇ ਪਾਸੇ ਸਤਲੁਜ ਬਿਆਸ, ਪਰ ਵਿਚਾਰੀ ਰਾਵੀ ਤੇ ਵਿਚਾਲਿਓਂ ਆਰੀ ਫੇਰੀ ਜਾਇਗੀ। ਇਸ ਕਰਕੇ ਸਤਿਗੁਰੂ ਜੀ ਨੇ ਦੋ ਮੋਰਚਿਆਂ ਤੇ ਸੰਘਰਸ਼ ਕਰਨਾ ਸ਼ੁਰੂ ਕਰ ਲਿਆ।

ਇਕ ਸ੍ਰ: ਚੰਨਣ ਸਿੰਘ ਥਰਾਜ ਵਾਲੇ ਦੇ ਜ਼ੁੰਮੇ ਲਾਇਆ ਕਿ ਇਸ ਇਲਾਕੇ ਵਿਚ ਜ਼ਮੀਨ ਵੇਖ ਜੇ ਕਿਤੇ ਇਕੱਠੀ ਮਿਲ ਸਕਦੀ ਹੋਵੇ ਤਾਂ ਪਤਾ ਦੇਵੇ। ਇਸ ਨੇ ਆਪਣੇ ਪਿਤਾ ਦੇ ਪੱਗ ਵੱਟ ਭਰਾ ਜ਼ਹੀਰੁੱਦੀਨ ਪਠਾਣ ਅਮਰਾਸਰ ਖੁਰਦ ਵਾਲੇ ਨਾਲ ਗੱਲ ਕੀਤੀ, ਜਿਸਨੇ ਆਖਿਆ ਕਿ ਸਾਡੇ ਨੇੜੇ ਨਾਲੀ ਘੱਘਰ ਤੋਂ ਪਹਾੜ ਚੁਚਾਲ ਕੋਠੀ ਵਾਲੇ ਸੇਠ ਆਪਣੀ ਕਈ ਪਿੰਡਾਂ ਵਾਲੀ ਜ਼ਮੀਨ ਵੇਚ ਰਹੇ ਨੇ। ਸ੍ਰ: ਚੰਨਣ ਸਿੰਘ ਸਿਰਸੇ ਦੇ ਇਕ ਦਲਾਲ ਡੂੰਗਰ ਮੱਲ ਗਧਈਆ ਨੂੰ ਮਿਲਿਆ ਜਿਸਨੇ ਚੂਰੂ ਰਿਆਸਤ ਬੀਕਾਨੇਰ ਜਾ ਕੇ ਉਹਨਾਂ ਸੇਠਾਂ ਨਾਲ ਗੱਲ ਕੀਤੀ ਅਤੇ ੨੪ ਲੱਖ ਵਿਚ ਇਹ ਸੌਦਾ ਤੈਅ ਹੋ ਗਿਆ।

ਦੂਸਰੇ ਪਾਸੇ ਸ੍ਰੀ ਸਤਿਗੁਰੂ ਜੀ ਨੇ ਲਹਿੰਦੇ ਪੰਜਾਬ

ਵਿਚ ਫਿਰ ਕੇ ਸਾਰੇ ਹਿੰਦੂ ਸਿੱਖਾਂ ਨੂੰ ਸਮਝਾਣਾ ਸ਼ੁਰੂ ਕੀਤਾ ਕਿ ਸਾਰੇ ਜਲਦੀ ਹੀ ਰਾਵੀਓਂ ਪਾਰ ਹੋ ਜਾਓ ਅਤੇ ਹਰ ਨਾਮਧਾਰੀ ਜ਼ਮੀਨ ਦੇ ਸੌਦੇ ਵਿਚ ਹਿੱਸਾ ਪਾਵੇ। ਕੋਈ ਮੁਰੱਬਾ ਦੋ ਮੁਰੱਬੇ ਜਿੰਨੀ ਕਿਸੇ ਦੀ ਫੁਰਸਤ ਹੋਵੇ ਜ਼ਰੂਰ ਹਿੱਸਾ ਪਾਵੇ। ਆਪ ਇਕ ਗੇੜਾ ਦੇ ਕੇ ਇਹ ਬਹੁਤ ਵੱਡਾ ਕੰਮ ਵੱਡੇ ਬਾਬਾ ਜੀ (ਹੁਣ ਸਤਿਗੁਰੂ ਜਗਜੀਤ ਸਿੰਘ ਜੀ) ਦੇ ਜ਼ੁੰਮੇ ਸੌਂਪ ਕੇ, ਖੁਦ ਸ੍ਰੀ ਭੈਣੀ ਸਾਹਿਬ ਚਲੇ ਗਏ। ਉਹਨਾਂ ਨੇ ਹਰ ਨਾਮਧਾਰੀ ਤੱਕ ਨਿੱਜੀ ਪਹੁੰਚ ਕਰ ਕੇ ਪ੍ਰੇਰਨਾ ਕੀਤੀ, ਰਾਵੀਓਂ ਪਾਰ ਹੋ ਜਾਓ ਅਤੇ ਜ਼ਮੀਨ ਵੀ ਓਧਰ ਖ਼ਰੀਦੋ।

ਸਤਿਗੁਰੂ ਪ੍ਰਤਾਪ ਸਿੰਘ ਜੀ ਹਰ ਵੱਡੇ, ਔਖੇ ਅਤੇ ਜਨ ਸੰਪਰਕ ਵਾਲੇ ਕੰਮ ਦੀ ਜ਼ੁੰਮੇਵਾਰੀ ਵੱਡੇ ਬਾਬਾ ਜੀ ਨੂੰ ਸੌਂਪਦੇ। ਜਿਵੇਂ ਕਿ ਨਨਕਾਣੇ ਦੇ ਮੇਲੇ (ਵੰਡਾਰੇ ਤੋਂ ਪਹਿਲਾਂ) ਸਮੇਂ ਪੰਡਿਤ ਜਵਾਹਰ ਲਾਲ ਜੀ ਗੁਰਦੁਆਰਾ ਜਨਮ ਸਥਾਨ ਤੇ ਨਮਸਕਾਰ ਕਰਨਾ ਚਾਹੁੰਦੇ ਸਨ, ਸਤਿਗੁਰੂ ਜੀ ਦੇ ਹੁਕਮ ਨਾਲ ਬਾਬਾ ਜਗਜੀਤ ਸਿੰਘ ਜੀ ਨੇ ਆਪਣੇ ਨੌਜਵਾਨ ਸਾਥੀ ਇਕੱਠੇ ਕੀਤੇ, ਪੰਡਿਤ ਨਹਿਰੂ ਨੂੰ ਵਿਚਾਲੇ ਕਰ ਲਿਆ, ਚੁਫੇਰੇ ਤਿੰਨ ਚਾਰ ਘੇਰੇ ਕ੍ਰਿਘਤੀਆ ਪਾ ਕੇ ਜਵਾਨ ਤੋਰ ਲਏ ਅਤੇ ਭੀੜ ਵਿਚੋਂ ਰਾਹ ਬਣਾਂਦੇ ਤੁਰ ਪਏ। ਅਕਾਲੀਆਂ ਨੂੰ ਪਤਾ ਲੱਗਾ। ਇਹਨਾਂ ਅੱਗੇ ਵੀ ਪੰਡਿਤ ਨਹਿਰੂ ਦੇ ਕਈ ਜਲਸੇ ਖਰੂਦ ਕਰਕੇ ਖਿੰਡਾਏ ਸਨ। ਉਹ ਕਹਿਣ ਲੱਗੇ ਇਸ ਵਾਰ ਸਾਡੇ ਕੋਲ ਬਿਅੰਤ ਸੰਗਤਾਂ ਦਾ ਇਕੱਠ ਹੈ, ਨਹਿਰੂ ਨੂੰ ਭੀੜ ਵਿਚ ਹੀ ਕੁਚਲ ਦਿਆਂਗੇ। ਜਿਓਂ ਜਿਓਂ ਬਿਅੰਤ ਜੀ, ਪੰਡਿਤ ਜੀ ਨੂੰ ਲੈ ਕੇ ਅੱਗੇ ਵਧਦੇ ਗਏ ਉਵੇਂ ਈ ਉਦਾਲਿਓਂ ਭੀੜ ਘੇਰਾ ਸੌੜਾ ਕਰਦੀ ਗਈ। ਦਰਸ਼ਨੀ ਡਿਓੜੀ ਨੇੜੇ ਜਾ ਕੇ ਤਾਂ ਹਜੂਮ ਨੇ ਹਮਲਾ ਹੀ ਕਰ ਦਿਤਾ। ਉਸ ਵੇਲੇ ਬਿਅੰਤ ਜੀ ਦੀ ਹਿਕਮਤ ਅਮਲੀ ਨਾਲ ਹੀ ਪੰਡਿਤ ਨਹਿਰੂ ਨੂੰ ਬਚਾ ਕੇ ਲਿਆਂਦਾ ਜਾ ਸਕਿਆ। ਆਪਣੇ ਜਵਾਨਾਂ ਦਾ ਘੇਰਾ ਸੌੜਾ ਕਰ ਕੇ ਮਲੂਕੜੇ ਜਹੇ ਨਹਿਰੂ ਨੂੰ ਵਿਚਾਲੇ ਲੁਕੋ ਲਿਆ ਅਤੇ ਹਜੂਮ ਨੂੰ ਧੱਕਦੇ ਧਕਾਂਦੇ ਆਪਣੇ ਡੇਰੇ ਸਤਿਗੁਰੂ ਜੀ ਆ ਪੁਜੇ। ਜਦੋਂ ਬਿਅੰਤ ਜੀ ਤੇ ਪੰਡਿਤ ਜੀ ਨੇ ਆ ਕੇ ਪ੍ਰਣਾਮ ਕੀਤਾ ਸਤਿਗੁਰੂ ਜੀ ਨੇ ਦੋਹਾਂ ਨੂੰ ਗਲਵਕੜੀ 'ਚ ਲੈ ਕੇ ਬਹੁਤ ਖੁਸ਼ੀਆਂ ਬਖ਼ਸ਼ੀਆਂ। ਸ੍ਰੀ ਮੁਖ ਤੋਂ ਫੁਰਮਾਇਆ, "ਸਾਡੇ ਕੋਲ ਪੰਥ ਅਤੇ ਭਾਰਤ ਦੀ ਅਤਿ ਮਹਿੰਗੀ ਵਸਤੂ ਸੰਭਾਲਣ ਦੀ ਜ਼ੁੰਮੇਵਾਰੀ ਸੀ। ਸ਼ੁਕਰ ਹੈ ਸਹੀ ਸਲਾਮਤ ਵਾਪਸ ਆ ਗਈ ਹੈ।" ■

# ਅਸਲ ਸਰਦਾਈ

✍ ਤਰਨ ਸਿੰਘ ਵਹਿਮੀ

ਸੰਤ ਕੰਧਾਰਾ ਸਿੰਘ ਜੀ (ਤਖਤ ਹਜਾਰੇ ਦੇ ਅਰੋੜੇ) ਗੁਰੂ ਹਰੀ ਸਿੰਘ ਜੀ ਦੇ ਸੇਵਕ ਨੇ, ਗੁਰੂ ਹਰੀ ਸਿੰਘ ਜੀ ਦੀ ਸੇਵਾ, ਹਰਿ ਵਿਚ ਹਰਿ ਗੁਰੂ ਜੀ ਨੂੰ ਜਾਣ ਕਰ ਖੁਸ਼ੀਆਂ ਲਈਆਂ ਹੋਈਆਂ ਸੀ। ਇਹ ਸੰਤ ਜੀ ਆਪਣੀ ਮਿਲੀ ਰਸਤ ਡੇਰੇ ਵਲੋਂ, ਹੋਰ ਆਏ ਮੇਲੀ ਤੇ ਲੋੜਵੰਦ ਸਾਧਾਂ ਨੂੰ ਛਕਾ, ਆਪ ਸੰਤੋਖ ਨਾਲ ਹੀ ਅੰਦਰ ਨੂੰ ਭਰ, ਅਨੰਦ ਰਹਿੰਦੇ।

ਏਕ ਸਮੇਂ ਗੁਰੂ ਹਰੀ ਸਿੰਘ ਜੀ ਵਾਸਤੇ ਇਹ ਸਰਦਾਈ ਰਗੜ, ਪੁਣ, ਗੜਵੇ ਵਿਚ ਪਾ ਗਲਾਸ ਲੈ ਟੁਰੇ। ਅਗੋਂ ਮਿਲੇ ਲੋੜਵੰਦਾਂ ਦੇ ਅਰਜ ਕਰਨ ਤੇ, ਤੇ ਆਪ ਭੀ ਲੋ ਜੀ ਸਰਦਾਈ ਛਕੋ ਕਹਿ ਸਤ ਵਾਰੀ ਰਗੜ, ਪੁਣ, ਲੈ ਟੁਰੇ ਗੁਰੂ ਜੀ ਪਾਸ ਪੁਜੇ ਤੇ ਚਿਰ ਹੋਏ ਤੋਂ ਚਿਤੋਂ ਸ਼ਰਮ ਖਾ ਰੋ ਪਏ ਤਾਂ ਗੁਰੂ ਹਰੀ ਸਿੰਘ ਜੀ ਇਹਨਾਂ ਨੂੰ ਉਚੇਚਾ ਉਠ ਅਗੋਂ ਮਿਲ ਧੀਰਜ ਦਿੱਤਾ ਤੇ ਕਿਹਾ, ਕੰਧਾਰਾ ਸਿੰਘ ਅਸਲ ਸਰਦਾਈ ਤੂੰ ਮੈਨੂੰ ਅੱਜ ਹੀ ਛਕਾਈ ਹੈ, ਹਰਿ ਵਿਚ ਹਰਿ ਜੀ ਜਾਣ। ਤੇ ਖੁਸ਼ ਹੋ ਵਰ ਦਿਤੇ, ਤੇਰਾ ਇਕ ਦਾ ਦਰਸਨ ਤੇ ਸੇਵਾ ਤੇਰੀ ਇਕ ਦੀ ਕੀਤੀ ਦਾ ਪੰਜਾਹ ਸਿਖਾਂ ਦੀ ਸੇਵਾ ਦਾ ਫਲ ਹੈ।

ਮਹੰਤ ਸੇਵਾ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਭੀ ਦਰਸਨ ਕੀਤੇ ਹੋਏ ਹਨ। ਤੇ ਗੁਰੂ ਹਰੀ ਸਿੰਘ ਜੀ ਸਮੇਂ ਡੇਰੇ ਦੀ ਮਹੰਤੀ ਤੇ ਸੇਵਾ ਭੀ ਬੜੀ ਕੀਤੀ ਹੈ। ਸਤਿਗੁਰੂ ਪਰਤਾਪ ਸਿੰਘ ਜੀ, ਸਤਿਗੁਰੂ ਜਗਜੀਤ ਸਿੰਘ ਜੀ ਦਾ ਭੀ ਬਹੁਤੁ ਸਮਾਂ ਇਸ ਮਹੰਤ ਜੀ ਨੇ ਦਸਤਾਰ- ਬੰਦੀ ਆਦਿ ਦਾ ਦੇਖਿਆ ਹੈ ਤੇ ਹੁਣ ਬਹੁਤ ਬਿਰਧ ਹਨ, ਬਾਬੇ ਬੁਢੇ ਜੀ ਤਰ੍ਹਾਂ। ਇਹਨਾਂ ਦਾ ਨਗਰ ਸੁਧਾਰੀ ਮਾਜਰਾ ਜ਼ਿਲ੍ਹਾ ਅੰਬਾਲਾ ਹੈ। ਤੇ ਰਾਮਗੜ੍ਹੀਏ ਹਨ। ਹੁਣ ਭੈਣੀ ਸਾਹਿਬ ਹੀ ੧੦੫-੭ ਸਾਲ ਦੀ ਉਮਰ ਦੇ ਹਨ। ■

# ਇਕ ਮੁਸਲਮਾਨ ਨਾਮਧਾਰੀ

✍ ਮਾਸਟਰ ਅਮਰੀਕ ਸਿੰਘ

**"ਤੈਨੂੰ ਜ਼ਰੂਰ ਕੋਈ ਠੱਗ ਮਿਲਿਆ ਜਾਪਦਾ ਏ। ਤੂੰ ਅੱਗੇ ਵੀ ਕਈ ਰੱਬਾਂ ਨੂੰ ਮਿਲ ਚੁਕਿਆ ਏਂ। ਸਖੀ ਸਰਵਰੀਏ, ਬੇਦੀ, ਸੋਢੀ ਤੇ ਹੋਰ ਕਈ। ਹੁਣ ਪਤਾ ਨਹੀਂ ਕਿਹੜਾ, ਨਵਾਂ ਰੱਬ ਤੈਨੂੰ ਮਿਲ ਪਿਆ, ਇਹ ਤੇਰੀਆਂ ਅੱਖਾਂ ਮਸਤੀ ਨਾਲ ਭਰੀਆਂ ਪਈਆਂ ਨੇ।"**

ਚੌਧਰੀ ਕਰਮ ਦਾਦ ਨੇ ਘੋੜੀ ਕਿੱਲੇ ਨਾਲ ਬੰਨ੍ਹਦਿਆਂ ਮੇਰੇ ਦਾਦਾ ਜੀ ਸੰਤ ਈਸ਼ਰ ਸਿੰਘ ਲਾਲੇਪੁਰ (ਜ਼ਿਲ੍ਹਾ ਗੁਜਰਾਂਵਾਲਾ) ਵਾਲਿਆਂ ਨੂੰ ਕਿਹਾ:-

"ਭਾਈ ਈਸ਼ਰ ਸਿੰਘ ਕੱਲ੍ਹ ਤੁਸੀਂ ਕਿੱਥੇ ਰਹੇ ਓ?"

"ਬੱਸ ਏਥੇ ਹੀ ਸਾਂ ਚੌਧਰੀ ਜੀ।"

"ਭਾਈ ਜੀ ਤੁਸੀਂ ਮੈਥੋਂ ਕੁਝ ਲੁਕਾ ਰਹੇ ਓ, ਮੈਂ ਕੱਲ੍ਹ ਏਥੇ ਬਹੁਤ ਚਿਰ ਉਡੀਕਿਆ ਪਰ ਤੁਸੀਂ ਨਾ ਆਇ। ਮੈਂ ਫੇਰ ਆਪੇ ਹੀ ਘੋੜੀ ਖੋਲ੍ਹ ਕੇ ਲੈ ਗਿਆ, ਕਵੇਲ ਜੁ ਹੁੰਦੀ ਸੀ।"

ਚੌਧਰੀ ਕਰਮ ਦਾਦ ਮਟੂ ਭਾਣੋਕਿਆਂ ਦਾ ਮੱਟੂ ਜੱਟ ਸੀ ਤੇ ਇਲਾਕੇ ਦਾ ਜ਼ੈਲਦਾਰ ਸੀ। ਉਹ ਕਰੀਬਨ ਰੋਜ਼ ਹੀ ਸ਼ਹਿਰ ਜਾਂਦਾ ਤੇ ਘੋੜੀ ਸਾਡੇ ਖੂਹ ਤੇ ਬੰਨ੍ਹ ਜਾਂਦਾ ਤੇ ਕੱਚੀ ਸੜਕ ਤੇ ਸ਼ਹਿਰ ਨੂੰ ਜਾ ਰਹੇ ਟਾਂਗੇ ਤੇ ਚੜ੍ਹ ਜਾਂਦਾ। ਗੁਜਰਾਂਵਾਲੇ ਤੋਂ ਆਪਣੇ ਕੰਮ ਕਾਰ ਨਿਪਟਾ ਕੇ ਟਾਂਗੇ ਤੇ ਹੀ ਵਾਪਸ ਆ ਜਾਂਦਾ ਤੇ ਸਾਡੇ ਖੂਹ ਤੋਂ ਘੋੜੀ ਲੈ ਕੇ ਅਪਣੇ ਪਿੰਡ ਚਲਾ ਜਾਂਦਾ। ਮੇਰੇ ਦਾਦਾ ਜੀ ਨਾਲ ਉਹਦਾ ਹੱਦੋਂ ਵੱਧ ਪਿਆਰ ਸੀ, ਹਾਣੀ ਹੋਣ ਦੇ ਨਾਤੇ ਆਪਸ ਵਿਚ ਬੜੀਆਂ ਪਿਆਰੀਆਂ ਗੱਲਾਂ ਕਰਦੇ ਰਹਿੰਦੇ।

"ਚੌਧਰੀ ਸੱਚੀ ਦੱਸਾਂ ਕੱਲ੍ਹ ਮੈਂ ਰੱਬ ਦੇ ਦਰਸ਼ਨ ਕਰਕੇ ਆਇਆਂ" ਹੱਸ ਕੇ ਕਰਮ ਦਾਦ ਨੂੰ ਮੇਰੇ ਦਾਦਾ ਜੀ ਨੇ ਸੰਗਦਿਆਂ ਇਹ ਗੱਲ ਕਹਿ ਦਿੱਤੀ।

ਕਰਮ ਦਾਦ ਨੇ ਆਖਿਆ "ਵਾਹ ਬਈ ਵਾਹ! ਰੱਬ ਤੈਨੂੰ ਕਿਥੋਂ ਮਿਲ ਪਿਆ। ਗਰਮੀ 'ਚ ਉਹ ਕਿੱਥੇ ਆ ਗਿਆ ਏਥੇ।"

"ਸੱਚੀਂ ਭਰਾ! ਕੱਲ ਰੱਬ ਨੂੰ ਮਿਲਿਆਂ ਮੈਨੂੰ ਐਸਾ ਸਰੂਰ ਚੜ੍ਹਿਆ ਏ ਕਿ ਹਾਲੇ ਤਕ ਮਸਤੀ ਵਿਚ ਫਿਰ ਰਿਹਾਂ।" ਦਾਦਾ ਜੀ ਚੌਧਰੀ ਨੂੰ ਭਰਾ ਕਰਕੇ ਵੀ ਸੱਦ ਲੈਂਦੇ ਸਨ।

"ਰੱਬ ਨੂੰ ਲੱਭਦੇ ਤਾਂ ਵੱਡੇ ਵੱਡੇ ਪੀਰ, ਫ਼ਕੀਰ ਔਲੀਆ ਮਿੱਟੀ ਵਿਚ ਮਿਲ ਗਏ। ਤੂੰ ਕਿਥੋਂ ਸੁਦਾਮਾ ਭਗਤ ਆ ਗਿਆ ਜੋ ਰੱਬ ਤੈਨੂੰ ਆਪ ਮਿਲਣ ਆ ਗਿਆ?" ਜ਼ੈਲਦਾਰ ਨੇ ਹੱਸਦਿਆਂ ਹੱਸਦਿਆਂ ਇਹ ਗੱਲ ਆਖ ਦਿੱਤੀ।

"ਮੈਂ ਭਾਵੇਂ ਸੁਦਾਮਾ ਭਗਤ ਨਹੀ ਪਰ ਮੈਨੂੰ ਮਿਲਿਆ ਜ਼ਰੂਰ ਏ ਜ਼ੈਲਦਾਰਾ।" ਦਾਦਾ ਜੀ ਨੇ ਗੰਭੀਰ ਹੋ ਕੇ ਆਖਿਆ।

"ਤੈਨੂੰ ਜ਼ਰੂਰ ਕੋਈ ਠੱਗ ਮਿਲਿਆ ਜਾਪਦਾ ਏ। ਤੂੰ ਅੱਗੇ ਵੀ ਕਈ ਰੱਬਾਂ ਨੂੰ ਮਿਲ ਚੁਕਿਆ ਏਂ। ਸਖੀ ਸਰਵਰੀਏ, ਬੇਦੀ, ਸੋਢੀ ਤੇ ਹੋਰ ਕਈ। ਹੁਣ ਪਤਾ ਨਹੀਂ ਕਿਹੜਾ, ਨਵਾਂ ਰੱਬ ਤੈਨੂੰ ਮਿਲ ਪਿਆ, ਇਹ ਤੇਰੀਆਂ ਅੱਖਾਂ ਮਸਤੀ ਨਾਲ ਭਰੀਆਂ ਪਈਆਂ ਨੇ।"

"ਹਾਂ ਯਾਰ! ਏਸ ਰੱਬ ਨੂੰ ਮਿਲ ਕੇ ਮੇਰੇ ਸਭ ਭਰਮ ਭੁਲੇਖੇ ਦੂਰ ਹੋ ਗਏ ਨੇ।" ਦਾਦਾ ਜੀ ਨੇ ਬੜੇ ਪਿਆਰ ਨਾਲ ਚੌਧਰੀ ਦੇ ਮੋਢਿਆਂ ਤੇ ਹੱਥ ਫੇਰਦਿਆਂ ਕਿਹਾ।

"ਭਾਈ ਜੀ ਕੁਝ ਦੱਸੋ ਵੀ ਬੁਝਾਰਤਾਂ ਹੀ ਪਾਈ ਜਾ ਰਹੇ ਓ" ਚੌਧਰੀ ਨੇ ਛਿਥਿਆਂ ਪੈ ਕੇ ਆਖਿਆ।

"ਲੈ ਸੁਣੋ ਭਰਾ ਜੀ" ਦਾਦਾ ਜੀ ਨੇ ਪੱਠਿਆਂ ਦੇ ਢੇਰ ਤੇ ਚੌਧਰੀ ਨੂੰ ਬਿਠਾਂਦਿਆਂ ਗੱਲ ਸ਼ੁਰੂ ਕੀਤੀ।

"ਕੱਲ੍ਹ ਮੈਂ ਜਦੋਂ ਪਸ਼ੂ ਲੈ ਕੇ ਪੈਲੀਆਂ ਨੂੰ ਗਿਆ ਤਾਂ ਮੇਰੇ ਨਾਲ ਲਾਲ ਸਿੰਘ ਰਾਮਗੜ੍ਹੀਆ ਵੀ ਚਲ ਪਿਆ, ਆਖਣ ਲੱਗਾ, ਚੱਲ ਤੈਨੂੰ ਅਜ ਰੱਬ ਦੇ ਦਰਸ਼ਨ ਕਰਵਾ ਲਿਆਂਵਾਂ।"

"ਨਾ ਭਰਾਵਾ ਮੈਂ ਨਹੀਂ ਕਿਸੇ ਰੱਬ ਰੁੱਬ ਨੂੰ ਵੇਖਣਾਂ, ਅਗੇ ਬੜੇ ਵੇਖੇ ਨੇ ਸਭ ਲੀਰਾਂ ਦੇ ਖਿੱਦੂ ਨਿਕਲੇ", ਮੈਂ ਆਖਿਆ।

"ਤੂੰ ਇਕ ਵੇਰਾਂ ਚਲ ਤਾਂ ਸਹੀ, ਆਹ ਦੋ ਮੀਲ ਵਾਟ ਏ ਆਪਾਂ ਹੁਣੇ ਆ ਜਾਣਾ ਏ"। ਲਾਲ ਸਿੰਘ ਨੇ ਜ਼ਿਦ ਕਰਦਿਆਂ ਆਖਿਆ।

"ਤੇ ਆਪਣੇ ਡੰਗਰ ਕੌਣ ਸੰਭਾਲੇਗਾ ਵੱਡਿਆ ਰੱਬ ਦੇ ਠੇਕੇਦਾਰਾ", ਮੈਂ ਟਿੱਚਰ ਜਹੀ ਕਰਕੇ ਆਖਿਆ।

"ਫਿਕਰ ਨਾ ਕਰ ਤੂੰ। ਆਪਣਾ ਸਾਰਾ ਮਾਲ ਬੂੜਾ ਤੇਲੀ ਸਾਂਭੇਗਾ"। ਲਾਲ ਸਿੰਘ ਜਿਵੇ ਜ਼ਰੂਰ ਹੀ ਮੈਨੂੰ ਲੈ ਕੇ ਜਾਊ ਸੀ।

ਤੇ ਅਸੀਂ ਦੋਵੇਂ ਮਾਲ ਬੂੜੇ ਨੂੰ ਸੰਭਾਲ ਕੇ ਮਟੂ ਭਾਈਕਿਆਂ ਨੂੰ ਚੱਲ ਪਏ। ਮਟੂ ਭਾਈ ਕੇ ਸਾਡੇ ਪਿੰਡੋਂ ਤਿੰਨ ਕੁ ਮੀਲ ਸੀ। ਏਥੇ ਛੇਵੀਂ ਪਾਤਸ਼ਾਹੀ ਸ੍ਰੀ ਗੁਰੂ ਹਰਿਗੋਬਿੰਦ ਜੀ ਦਾ ਇਤਿਹਾਸਿਕ ਗੁਰਦੁਆਰਾ ਸੀ। ਮਟੂ ਭਾਈਕੇ ਤੋਂ ਉਰੇ ਹੀ ਸਾਨੂੰ ਦੂਰੋਂ ਭੀੜ ਜਿਹੀ ਦਿੱਸੀ। ਕੋਲ ਪੁੱਜਣ ਤੇ ਇਕ ਮਨ ਨੂੰ ਮੋਹ ਲੈਣ ਵਾਲਾ ਨਜ਼ਾਰਾ ਨਜ਼ਰੀਂ ਪਿਆ।

"ਚਿੱਟੇ ਆਸਣ ਤੇ ਇਕ ਬਜ਼ੁਰਗ ਬੈਠੇ ਸਨ। ਆਲੇ ਦੁਆਲੇ ਚਿੱਟੇ ਬਸਤਰਾਂ ਵਿਚ ਕਾਫ਼ੀ ਸੰਗਤ ਬੈਠੀ ਸੀ। ਲੋਕ ਉਹਨਾਂ ਬਜ਼ੁਰਗਾਂ ਨੂੰ ਕਤਾਰ ਬੰਨ੍ਹ ਕੇ ਮੱਥੇ ਟੇਕ ਕੇ ਸੰਗਤ ਵਿਚ ਬੈਠੀ ਜਾ ਰਹੇ ਸਨ।"

ਦਾਦਾ ਜੀ ਨੇ ਖੰਘੂਰਾ ਮਾਰ ਕੇ ਗਲਾ ਸਾਫ਼ ਕੀਤਾ, ਚੌਧਰੀ ਨੂੰ ਪੁਛਿਆ, "ਕਿਓਂ ਭਰਾ ਸੁਣ ਰਿਹਾ ਹੈਂ ਕਿ ਨਹੀਂ?"

"ਈਸ਼ਰ ਸਿਹਾਂ, ਮੈਂ ਤਾਂ ਤੇਰੇ ਨਾਲ ਹੀ ਮਨ ਕਰਕੇ ਓਥੇ ਪੁੱਜਿਆ ਹੋਇਆ ਸਾਂ", ਚੌਧਰੀ ਕਰਮ ਦਾਦ ਨੇ ਕਾਹਲੀ ਕਾਹਲੀ ਆਖਿਆ।

ਦਾਦਾ ਜੀ ਨੇ ਫੇਰ ਗੱਲ ਸ਼ੁਰੂ ਕੀਤੀ, "ਅਸੀਂ ਵੀ ਕਤਾਰ ਵਿਚ ਲੱਗ ਗਏ ਮੱਥਾ ਟੇਕਣ ਲਈ। ਜਦੋਂ ਸਾਡੀ ਵਾਰੀ ਆਈ ਲਾਲ ਸਿੰਘ ਅੱਗੇ ਸੀ ਤੇ ਮੈਂ ਪਿੱਛੇ, ਦੂਰੋਂ ਹੀ ਮੈਂ ਬਜ਼ੁਰਗਾਂ ਦਾ ਦਰਸ਼ਨ ਕਰ ਰਿਹਾ ਸਾਂ। ਆਸਣ ਦੇ ਕੋਲ ਹੀ ਉਹਨਾਂ ਦੇ ਸ਼ਾਇਦ ਨੌਜਵਾਨ ਪੁੱਤਰ ਬੈਠੇ ਸਨ। ਕਸਮ ਏ, ਚੌਧਰੀ, ਉਹਨਾਂ ਦਾ ਜਲਾਲ ਝੱਲਿਆ ਨਹੀਂ ਸੀ ਜਾ ਰਿਹਾ।"

**ਓਧਰ ਚੌਧਰੀ ਕਰਮ ਦਾਦ ਵਿਚ ਵੀ ਕਮਾਲ ਦੀ ਤਬਦੀਲੀ ਆਈ। ਨੀਲਾ ਤਹਿਮਦ ਛੱਡ ਕੇ ਸਫ਼ੈਦ ਚਾਦਰ ਬੰਨ੍ਹਣ ਲੱਗ ਪਿਆ। ਗੋਸ਼ਤ ਖਾਣਾ ਆਪ ਵੀ ਤੇ ਸਾਰੇ ਪਰਵਾਰ ਨੂੰ ਛੁਡਾ ਦਿਤਾ। ਏਥੋਂ ਤਕ ਕਿ ਈਦ ਵਾਲੇ ਦਿਨ ਵੀ ਇਹ ਸਾਰਾ ਟੱਬਰ ਨਾ ਬੱਕਰਿਆਂ ਦੀ ਕੁਰਬਾਨੀ ਦੇਂਦਾ ਤੇ ਨਾ ਹੀ ਗੋਸ਼ਤ ਆਪਣੇ ਘਰ ਵੜਨ ਦੇਂਦਾ। ਮੇਰੇ ਬਾਪੂ ਜੀ ਨਾਲ ਕਈ ਵਾਰ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਦਾ ਤੇ ਕਹਿੰਦਾ "ਮੇਰਾ ਮੱਕਾ ਤਾਂ ਨੇੜੇ ਹੀ ਲੱਭ ਪਿਆ ਏ ਦਿਦਾਰ ਕਰਕੇ ਸੱਚੇ ਮੱਕੇ ਦਾ ਏਥੇ ਹੀ ਹੱਜ ਹੋ ਜਾਂਦਾ ਏ।"**

"ਖ਼ੈਰ! ਲਾਲ ਸਿੰਘ ਨੇ ਮੱਥਾ ਟੇਕਿਆ ਤੇ ਮੈਂ ਵੀ ਉਹਦੇ ਵਾਂਗੂ ਗੋਡਿਆਂ ਪਰਨੇ ਹੋ ਕੇ ਨਮਸਕਾਰ ਕੀਤੀ। ਬਜ਼ੁਰਗਾਂ ਨੇ ਨਜ਼ਰ ਭਰ ਕੇ ਮੇਰੇ ਵਲ ਵੇਖਿਆ ਤਾਂ ਮੈਨੂੰ ਜਿਵੇਂ ਸੁੱਧ ਬੁੱਧ ਭੁੱਲਦੀ ਜਾਪੀ।"

"ਮੱਥਾ ਟੇਕ ਕੇ ਅਸੀਂ ਵੀ ਸੰਗਤ ਵਿਚ ਜਾ ਬੈਠੇ। ਕੀਰਤਨ ਹੋ ਰਿਹਾ ਸੀ। ਮਸਤੀ ਆਕਾਸ਼ੋਂ ਵਰਖਾ ਵਾਂਗੂ ਝਰ ਰਹੀ ਸੀ, ਕੀਰਤਨ ਦਾ ਭੋਗ ਪਿਆ, ਅਰਦਾਸ ਹੋਈ। ਸੰਗਤ ਖਿੰਡਣ ਲਗੀ ਮੇਰਾ, ਧਰਮੀਆਂ ਗੱਲ ਏ, ਓਥੋਂ ਆਉਣ ਤੇ ਜੀ ਨਾ ਕਰੇ।"

"ਠੀਕ ਓਸੇ ਵੇਲੇ ਇੱਕ ਸਿੰਘ ਨੇ ਲਾਲ ਸਿੰਘ ਦੇ ਕੰਨ ਵਿਚ ਕੁਝ ਆਖਿਆ। ਇਹ ਸਿੱਖ ਉਹਨਾਂ ਬਜ਼ੁਰਗਾਂ ਦੇ ਕੋਲੋਂ ਹੀ ਆਇਆ ਸੀ। ਲਾਲ ਸਿੰਘ ਕਹਿਣ ਲੱਗਾ, ਚੱਲ ਤੈਨੂੰ ਰੱਬ ਨੇ ਸੱਦਿਆ ਏ। ਮੈਂ ਉਹਦੇ ਪਿੱਛੇ ਪਿੱਛੇ ਤੁਰ ਪਿਆ। ਬਜ਼ੁਰਗ ਖੜ੍ਹੇ ਸਨ, ਅਸਾਂ ਦੋਹਾਂ ਫੇਰ ਮੱਥਾ ਟੇਕਿਆ।"

ਬਜ਼ੁਰਗਾਂ ਰੂਪੀ ਰੱਬ ਨੇ ਲਾਲ ਸਿੰਘ ਨੂੰ ਪੁੱਛਿਆ, "ਇਹ ਸਿੰਘ ਕਿੱਥੋਂ ਏ?" "ਗ਼ਰੀਬ ਨਿਵਾਜ! ਇਹ ਸਾਡੇ ਹੀ ਪਿੰਡ ਲਾਲੇ ਪੁਰ ਦਾ ਜੱਟਾਂ ਦਾ ਮੁੰਡਾ ਈਸ਼ਰ ਸਿੰਘ ਏ। ਅੱਜ ਮੈਂ ਇਹਨੂੰ ਆਪ ਜੀ ਦੇ ਦਰਸ਼ਨਾਂ ਲਈ ਨਾਲ ਲੈ ਆਇਆ ਹਾਂ।"

"ਚੰਗਾ ਕੀਤਾ ਲਾਲ ਸਿਹਾਂ ਕਿਸੇ ਨੂੰ ਸੰਗਤ ਵਿਚ ਲੈ ਕੇ ਆਓਣ ਤੋਂ ਵੱਡਾ ਭਲਾ ਕਿਹੜਾ ਪੁੰਨ ਐ।" ਰੱਬ ਵਰਗੇ ਬਜ਼ੁਰਗਾਂ ਐਸੇ ਢੰਗ ਨਾਲ ਮੇਰੇ ਵਲ ਵੇਖਿਆ ਕਿ ਮੈਂ ਮਸਤੀ ਨਾਲ ਓਤ ਪੋਤ ਹੋ ਗਿਆ। ਮੇਰੀ ਕੰਡ ਪਲੋਸਦਿਆਂ ਫੇਰ ਬਚਨ ਕੀਤਾ।

"ਭਾਈ ਈਸ਼ਰ ਸਿੰਘ ਜੀ ਸੰਗਤ ਵਿਚ ਆਇਆ ਕਰੋ ਨਾਲੇ ਅੱਜ ਤੋਂ ਮਾਸ ਸ਼ਰਾਬ ਤੇ ਹੋਰ ਨਸ਼ੇ ਸਭ ਛੱਡ ਦੇਣੇ। ਲਾਲ ਸਿਹਾਂ ਇਹਨੂੰ ਭਜਨ ਦੱਸ ਦਿਓ, ਇਹਨੂੰ ਦੋ ਕਛਹਿਰੇ ਤੇ ਮਾਲਾ ਲੈ ਦਿਓ। ਤਾਕਿ ਇਹ ਅਜ ਤੋਂ ਤਹਿਮਦ ਵੀ ਨਾ ਬੰਨ੍ਹੇ।"

"ਜੋ ਹੁਕਮ ਸੱਚੇ ਪਾਤਸ਼ਾਹੋ!" ਲਾਲ ਸਿੰਘ ਨੇ ਹੱਥ ਜੋੜ ਕੇ ਆਖਿਆ।

ਅਸੀਂ ਦੋਵੇਂ ਨਾ ਚਾਹੁੰਦੇ ਹੋਏ ਵੀ ਵਾਪਸ ਪਿੰਡ ਨੂੰ ਤੁਰ ਪਏ। ਰਾਹ ਵਿਚ ਮੈਂ ਭਾਈ ਲਾਲ ਸਿੰਘ ਨੂੰ ਪੁੱਛਿਆ ਕਿ ਰੱਬ ਵਰਗੇ ਬਜ਼ੁਰਗ ਕੌਣ ਸਨ।

ਉਸ ਨੇ ਮੈਨੂੰ ਦੱਸਿਆ ਕਿ ਇਹ ਸ੍ਰੀ ਭੈਣੀ ਸਾਹਿਬ ਜ਼ਿਲ੍ਹਾ ਲੁਧਿਆਣਾ ਵਾਲੇ ਸਤਿਗੁਰੂ ਹਰੀ ਸਿੰਘ ਹਨ। ਇਹਨਾਂ ਦੇ ਵੱਡੇ ਭਰਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹਨ ਜਿਨ੍ਹਾਂ ਨੂੰ ਅੰਗਰੇਜ਼ਾਂ ਨੇ ਦੇਸ ਨਿਕਾਲਾ ਦੇ ਕੇ ਬਰਮਾ ਭੇਜ ਦਿਤਾ ਹੈ ਕਿਉਂਕਿ ਉਹਨਾਂ ਅੰਗਰੇਜ਼ ਦੇ ਖਿਲਾਫ਼ ਇਕ ਪ੍ਰਕਾਰ ਦੀ ਠੰਢੀ ਜੰਗ ਛੇੜ ਦਿੱਤੀ ਸੀ। ਅੰਗਰੇਜ਼ ਦਾ ਪੂਰਾ ਬਾਈਕਾਟ ਕੀਤਾ। ਉਹਦੀ ਬਣੀ ਹਰ ਵਸਤੂ ਦਾ, ਸਕੂਲਾਂ, ਨਹਿਰਾਂ, ਡਾਕ, ਹਰ ਤਰ੍ਹਾਂ ਦਾ ਨਾ ਮਿਲਵਰਤਨ ਕੀਤਾ। ਸੈਂਕੜੇ ਸਿੰਘ ਸ਼ਹੀਦ ਹੋ ਗਏ, ਹਜ਼ਾਰਾਂ ਕਾਲੇ ਪਾਣੀ ਭੇਜ ਦਿਤੇ। ਪਰ ਉਹ ਜਾਂਦੀ ਵੇਰ ਆਪਣੇ ਛੋਟੇ ਭਰਾ ਭਾਈ ਬੁੱਧ ਸਿੰਘ ਨੂੰ ਹਰੀ ਸਿੰਘ ਦਾ ਨਾਂ ਦੇ ਕੇ ਸਿੱਖੀ ਹਰੀ ਰੱਖਣ ਲਈ ਜ਼ੁੰਮੇਵਾਰੀ ਸੌਂਪ ਗਏ, "ਸੁਣ ਰਹੇ ਓ ਕਰਮ ਦਾਦ ਜੀ।"

ਚੌਧਰੀ ਮਗਨ ਹੋਇਆ ਇਹ ਸਭ ਕੁਝ ਸੁਣ ਰਿਹਾ ਸੀ ਤੇ ਨਾਲ ਨਾਲ ਹੁੰਗਾਰਾ ਵੀ ਭਰੀ ਜਾ ਰਿਹਾ ਸੀ।

ਦਾਦਾ ਜੀ ਨੇ ਫੇਰ ਗੱਲ ਤੋਰੀ, "ਅਸੀਂ ਉਹਨਾਂ ਦੇ ਦਰਸ਼ਨ ਕਰਕੇ ਕਿਸੇ ਹੋਰ ਜਹਾਨ ਵਿਚ ਪਹੁੰਚ ਗਏ ਜਾਪਦੇ ਸਾਂ।" ਪਤਾ ਹੀ ਨਾ ਲੱਗਾ ਲਾਲੇਪੁਰ ਕਦੋਂ ਆ ਗਿਆ।

ਆਪਣੇ ਆਪਣੇ ਘਰਾਂ ਨੂੰ ਜਾਣ ਲੱਗੇ ਤਾਂ ਲਾਲ ਸਿੰਘ ਨੇ ਕਿਹਾ, "ਸਵੇਰੇ ਦੋ ਕਛਹਿਰੇ ਤੇ ਮਾਲਾ ਤੈਨੂੰ ਦੇ ਜਾਵਾਂਗਾ। ਹੁਣ ਮਨ ਟਿਕਾ ਕੇ ਰੱਖੀਂ। ਸਵੇਰੇ ਕਛਹਿਰੇ ਪਾ ਕੇ ਭਜਨ ਵੀ ਦੱਸ ਦਿਆਂਗਾ।

"ਨਹੀਂ ਲਾਲ ਸਿੰਹਾਂ ਕੱਪੜਾ ਘਰੇ ਹੈ, ਮੈਂ ਭਾਈ ਚਰਨ ਸਿੰਘ ਦਰਜੀ ਨੂੰ ਹੁਣੇ ਹੀ ਸੀਣ ਲਈ ਦੇ ਆਵਾਂਗਾ। ਸਵੇਰੇ ਕਛਹਿਰੇ ਲੈ ਕੇ ਮੈਂ ਆਪ ਹੀ ਤੇਰੇ ਵਲ ਆ ਜਾਵਾਂਗਾ।" ਮੈਂ ਲਾਲ ਸਿੰਘ ਨੂੰ ਬੜੇ ਪਿਆਰ ਨਾਲ ਆਖਿਆ।

ਅਗਲੇ ਦਿਨ ਸਵੇਰੇ ਮੈਂ ਕਛਹਿਰੇਂ ਲੈ ਕੇ ਲਾਲ ਸਿੰਘ ਦੇ ਘਰ ਪਹੁੰਚ ਗਿਆ। ਉਸ ਨੇ ਘਰ ਦੀ ਖੂਹੀ ਤੋਂ ਸਣੇ ਕੇਸੀਂ ਇਸ਼ਨਾਨ ਕਰਵਾਇਆ ਤੇ ਮਾਲਾ ਦਿਤੀ ਤੇ ਕੰਨ ਵਿਚ ਭਜਨ ਦਿੱਤਾ।

ਜਦੋਂ ਦਾ ਕੰਨ ਵਿਚ ਭਜਨ ਲਿਆ ਏ ਧਰਤੀਓਂ ਉੱਚਾ ਹੀ ਤੁਰਿਆ ਫਿਰਦਾਂ।

"ਭਾਈ ਈਸ਼ਰ ਸਿੰਘ ਆਪ ਹੀ ਮਸਤੀ ਦੇ ਗੱਫੇ ਛੱਕ ਆਇਐਂ ਮੇਰੇ ਵੱਲ ਵੀ ਨਜ਼ਰ ਰੱਖਣੀ ਸੀ। ਚੰਗਾ ਗੱਲ ਕਰ ਹੁਣ ਮੈਨੂੰ ਰੱਬ ਦੇ ਦਿਦਾਰ ਕਦ ਕਰਵਾਉਣੇ ਨੀ?" ਕਰਮ ਦਾਦ ਨੇ ਆਖਿਆ।

"ਅੱਜ ਵੀ ਉਹ ਓਥੇ ਹੀ ਨੇ, ਚੱਲ ਹੁਣੇ ਹੀ ਚੱਲੀਏ" ਦਾਦਾ ਜੀ ਨੇ ਚੌਧਰੀ ਨੂੰ ਬਾਹੋਂ ਫੜ ਕੇ ਉਠਾਂਦਿਆਂ ਆਖਿਆ।

ਮੇਰੇ ਦਾਦਾ ਜੀ ਤੇ ਚੌਧਰੀ ਕਰਮ ਦਾਦ ਇੱਕੋ ਘੋੜੀ ਤੇ ਚੜ੍ਹ ਕੇ ਰੱਬ ਦਾ ਦਿਦਾਰ ਕਰਨ ਮਟੂ ਭਾਈਕਿਆਂ ਵਲ ਤੁਰ ਪਏ।

ਸ਼ਾਮ ਦਾ ਦਿਵਾਨ ਸਜਿਆ ਹੋਇਆ ਸੀ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਆਸਣ ਤੇ ਬਿਰਾਜਮਾਨ ਸਨ। ਕੀਰਤਨ ਹੋ ਰਿਹਾ ਸੀ। ਦੂਰ ਹੀ ਘੋੜਾ ਕਿਸੇ ਰੁਖ ਨਾਲ ਬੰਨ੍ਹ ਕੇ ਦੋਵੇਂ ਦਿਵਾਨ ਵਲ ਨੂੰ ਤੁਰ ਪਏ।

ਨੇੜੇ ਜਾ ਕੇ ਪਹਿਲੀ ਝਲਕ ਹੀ ਕਰਮ ਦਾਦ ਨੂੰ ਸਹਿਣੀ ਔਖੀ ਹੋ ਗਈ। ਅੱਗੇ ਮੇਰੇ ਦਾਦਾ ਜੀ ਤੇ ਪਿੱਛੇ ਚੌਧਰੀ ਕਰਮ ਦਾਦ। ਮੱਥਾ ਟੇਕ ਕੇ ਜਦੋਂ ਦੂਹਾਂ ਨੇ ਸਤਿਗੁਰੂ ਹਰੀ ਸਿੰਘ ਦੇ ਚਿਹਰੇ ਵਲ ਤੱਕਿਆ ਤਾਂ ਗਦ ਗਦ ਹੋ ਗਏ। ਅੱਖਾਂ ਚੁੰਧਿਆ ਗਈਆਂ। ਇਸ਼ਾਰਾ ਹੋਇਆ ਤੇ ਦੋਵੇਂ ਸੰਗਤ ਵਿਚ ਬੈਠ ਗਏ।

ਰਾਗੀ ਸ਼ਬਦ ਗਾ ਰਹੇ ਸਨ,

**ਜੈਸਾ ਸਤਿਗੁਰ ਸੁਣੀਦਾ ਤੈਸੋ ਹੀ ਮੈ ਡੀਠੁ॥**

ਚੌਧਰੀ ਤੇ ਦਾਦਾ ਜੀ ਝੂਮ ਰਹੇ ਤੇ ਸ਼ਬਦ ਨੂੰ ਸਾਕਾਰ ਹੁੰਦਾ ਵੇਖ ਰਹੇ ਸਨ। ਦਿਵਾਨ ਦੀ ਸਮਾਪਤੀ ਤੋਂ ਬਾਦ ਬਾਪੂ ਜੀ ਤੇ ਚੌਧਰੀ ਘੋੜੀ ਤੇ ਚੜ੍ਹਣ ਹੀ ਲੱਗੇ ਸਨ ਕਿ ਪਿਛਾਂ ਵੇਖਿਆ ਤਾਂ ਰੱਬ ਹੁਰੀਂ ਇਹਨਾਂ ਵੱਲ ਹੀ ਆ ਰਹੇ ਸਨ। ਦੋਵੇਂ ਖਲੋ ਗਏ।

ਸਤਿਗੁਰੂ ਜੀ ਨੇ ਕੋਲ ਆਕੇ ਪੁੱਛਿਆ "ਭਾਈ ਈਸ਼ਰ ਸਿਹਾਂ ਇਹ ਕੌਣ ਹਨ?"

"ਸੱਚੇ ਪਾਤਸ਼ਾਹੋ ਇਹ ਮੇਰਾ ਪਿਆਰਾ ਮਿੱਤਰ ਚੌਧਰੀ ਕਰਮ ਦਾਦ ਏ ਜੀ। ਜ਼ੈਲਦਾਰ ਹੈ, ਸਾਡੀ ਜ਼ੈਲ ਦਾ," ਬਾਪੂ ਜੀ ਨੇ ਹੱਥ ਜੋੜ ਕੇ ਅਰਜ਼ ਕੀਤੀ।

"ਅੱਛਾ! ਬਹੁਤ ਵਧੀਆ ਬੰਦਾ ਜਾਪਦਾ ਏ। ਲੈ ਫਿਰ ਜੇ ਆਪ ਸਾਡੇ ਨਾਲ ਜੁੜਿਆ ਹੈਂ ਤਾਂ ਇਹਨੂੰ ਵੀ

ਆਪਣੇ ਨਾਲ ਹੀ ਰੱਖੀਂ।" ਸਤਿਗੁਰੂ ਜੀ ਏਨੀ ਗੱਲ ਕਹਿੰਦੇ ਹੋਏ ਅਗਾਂਹ ਤੁਰ ਪਏ, ਸ਼ਾਇਦ ਸੈਰ ਕਰਨ ਜਾ ਰਹੇ ਸਨ।

ਕਰਮ ਦਾਦ ਨੇ ਵੀ ਉਚੀ ਸਾਰੀ ਆਖਿਆ, "ਰੱਬ ਜੀ! ਤੁਹਾਡੇ ਕੋਲ ਆ ਕੇ, ਤੁਹਾਡਾ ਦਿਦਾਰ ਕਰਕੇ ਹੁਣ ਕਿਥੇ ਜਾਣਾ ਏ, ਫਿਕਰ ਨਾ ਕਰੋ, ਮੈਂ ਈਸ਼ਰ ਸਿੰਘ ਦੇ ਨਾਲ ਹੀ ਰਹਾਂਗਾ।"

ਬਾਪੂ ਜੀ (ਦਾਦਾ ਜੀ) ਦਾ ਉਸ ਦਿਨ ਤੋਂ ਕਰਮ ਕਾਂਡ ਹੀ ਬਦਲ ਗਿਆ। ਸਵੇਰੇ ਤਿੰਨ ਵਜੇ ਜਾਗ ਕੇ ਸਕੇ ਸ਼ੀ ਇਸ਼ਨਾਨ ਕਰਕੇ ਹੀ ਬਲਦਾਂ ਦਾ ਹਲ ਜੋੜਦੇ, ਸਾਰਾ ਪਿੰਡ ਹੈਰਾਨ ਪ੍ਰੇਸ਼ਾਨ ਸੀ ਵੇਖ ਕੇ। ਮੇਰੀ ਦਾਦੀ ਜੀ ਨੇ ਵੀ ਨਾਲ ਹੀ ਆਪਣਾ ਰਵੱਈਆ ਬਦਲ ਦਿੱਤਾ। ਕਿੰਨਾ ਵੀ ਕੰਮ ਹੋਵੇ ਸ੍ਰੀ ਭੈਣੀ ਸਾਹਿਬ ਦਰਸ਼ਨ ਜ਼ਰੂਰ ਕਰਨ ਜਾਣਾ। ਗੱਲ ਕੀ ਪੂਰਨ ਨਾਮਧਾਰੀ ਸਜ ਗਏ।

ਓਧਰ ਚੌਧਰੀ ਕਰਮ ਦਾਦ ਵਿਚ ਵੀ ਕਮਾਲ ਦੀ ਤਬਦੀਲੀ ਆਈ। ਨੀਲਾ ਤਹਿਮਦ ਛੱਡ ਕੇ ਸਫ਼ੈਦ ਚਾਦਰ ਬੰਨ੍ਹਣ ਲੱਗ ਪਿਆ। ਗੋਸ਼ਤ ਖਾਣਾ ਆਪ ਵੀ ਤੇ ਸਾਰੇ ਪਰਵਾਰ ਨੂੰ ਛੁਡਾ ਦਿਤਾ। ਏਥੋਂ ਤਕ ਕਿ ਈਦ ਵਾਲੇ ਦਿਨ ਵੀ ਇਹ ਸਾਰਾ ਟੱਬਰ ਨਾ ਬੱਕਰਿਆਂ ਦੀ ਕੁਰਬਾਨੀ ਦੇਂਦਾ ਤੇ ਨਾ ਹੀ ਗੋਸ਼ਤ ਆਪਣੇ ਘਰ ਵੜਣ ਦੇਂਦਾ। ਮੇਰੇ ਬਾਪੂ ਜੀ ਨਾਲ ਕਈ ਵਾਰ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਦਾ ਤੇ ਕਹਿੰਦਾ "ਮੇਰਾ ਮੱਕਾ ਤਾਂ ਨੇੜੇ ਹੀ ਲੱਭ ਪਿਆ ਏ ਦਿਦਾਰ ਕਰਕੇ ਸੱਚੇ ਮੱਕੇ ਦਾ ਏਥੇ ਹੀ ਹੱਜ ਹੋ ਜਾਂਦਾ ਏ।"

ਬਾਪੂ ਜੀ ਤੇ ਜ਼ੈਲਦਾਰ ਕੱਠੇ ਹੀ ਕਈ ਵੇਰਾਂ ਸ੍ਰੀ ਭੈਣੀ ਸਾਹਿਬ ਤੇ ਹੋਰ ਮੇਲਿਆਂ ਤੇ ਜਾਂਦੇ। ਸਤਿਗੁਰੂ ਜੀ ਏਸ ਜੋੜੀ ਦਾ ਬੜਾ ਮਾਨ ਸਨਮਾਨ ਕਰਦੇ। ਮਾਤਾ ਜੀਵਨ ਕੌਰ ਜਗਤ ਮਾਤ ਤੋਂ ਪਰਸ਼ਾਦ ਲੈ ਕੇ ਆਉਂਦੇ ਤੇ ਸਾਰੇ ਪਰਵਾਰ ਨੂੰ ਵੰਡਿਆ ਕਰਦੇ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਜਦੋਂ ਦੇਹ ਦਾ ਓਹਲਾ ਕਰ ਗਏ ਤਾਂ ਨੌਜਵਾਨ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਮੇਲ ਹੋ ਗਿਆ। ਮੇਲ ਹੋਣ ਦਾ ਕਾਰਨ ਇਹ ਵੀ ਸੀ ਕਿ ਕਰਮ ਦਾਦ ਨੂੰ ਘੋੜੀਆਂ ਦਾ ਬੜਾ ਸ਼ੌਕ ਸੀ। ਸੋ ਗੁਰੂ ਕੇ ਤਬੇਲੇ ਜਾ ਕੇ ਘੋੜੀਆਂ ਦੀ ਪਰਖ ਕਰਦਾ ਤੇ ਨਾਲੇ ਇਹਨਾਂ ਨੂੰ ਸਾਂਭਣ ਦਾ ਢੰਗ ਪੁਛਦਾ ਰਹਿੰਦਾ। ਗੁਰੂ ਘਰ ਨਾਲ ਹੋਰ ਮੇਲ ਜੋਲ ਵਧ ਗਿਆ।

ਜ਼ੈਲਦਾਰ ਨਿਰਾ ਆਪ ਹੀ ਨਹੀਂ ਸੌਰਿਆ ਆਪਣੇ ਸਾਰੇ ਪਰਵਾਰ ਤੇ ਸਾਕਾਂ ਸੰਬੰਧੀਆਂ ਨੂੰ ਵੀ ਆਪਣੇ ਅਸਰ ਥੱਲੇ ਕਰ ਲਿਆ। ਸਭ ਨੇ ਈਦ ਨੂੰ ਵੀ ਬੱਕਰਿਆਂ ਦੀ ਕੁਰਬਾਨੀ ਦੇਣੀ ਬੰਦ ਕਰ ਦਿੱਤੀ। ਸਾਰੇ ਹੀ ਪੰਜੇ ਵਕਤ ਦੇ ਨਮਾਜ਼ੀ ਹੋ ਗਏ। ਲਾਲੇ ਪੁਰ ਜਦੋਂ ਵੀ ਆਉਂਦਾ ਧੱਕੋ ਨਾਲ ਮੇਰੇ ਬਾਪੂ ਜੀ ਤੇ ਸੰਤ ਲਾਲ ਸਿੰਘ ਦੇ ਪੈਰੀਂ ਹੱਥ ਲਾਉਂਦਾ ਤੇ ਕਹਿੰਦਾ, "ਤੁਸਾਂ ਮੈਨੂੰ ਦੋਜ਼ਖ਼ਾਂ 'ਚੋਂ ਕੱਢ ਕੇ ਜਿਓਂਦੇ ਹੀ ਜੰਨਤ ਵਖਾ ਦਿੱਤੀ ਏ"।

ਚੌਧਰੀ ਦਾ ਇਕਲੌਤਾ ਪੁਤਰ "ਗੁਲਾਮ ਗੌਂਸ" ਵੀ ਆਪਣੇ ਬਾਪ ਵਾਂਗ ਅਸਲੀ ਮੁਸਲਮਾਨ ਤੇ ਅਸੂਲਾਂ ਵਲੋਂ ਪੱਕਾ ਨਾਮਧਾਰੀ ਸੀ। ਉਹਨੂੰ ਵੱਡੇ ਚੌਧਰੀ ਵਲੋਂ ਸਿੱਖਿਆ ਮਿਲੀ ਸੀ ਕਿ "ਇਹਨਾਂ ਦਾ ਰਸਤਾ ਬਹੁਤ ਚੰਗਾ ਏ ਪੁੱਤਰ! ਇਹਨੂੰ ਨਹੀਂ ਛੱਡਣਾ"।

ਹੁਣ ਕਰਮ ਦਾਦ ਬੁੱਢਾ ਹੋ ਚੁੱਕਾ ਸੀ ਤੇ ਸਰਕਾਰੀ ਕੰਮ ਚੌਧਰੀ ਗੁਲਾਮ ਗ਼ੌਂਸ ਦੇ ਹੀ ਜ਼ੁੰਮੇ ਸਨ। ਮੈਂ ਵੱਡੇ ਚੌਧਰੀ ਦੇ ਦਰਸ਼ਨ ਕੀਤੇ ਹਨ। ਸਫ਼ੈਦ ਚਿੱਟੀ ਦਾੜੀ, ਹੁਣ ਉਹ ਲਬਾਂ ਵੀ ਨਹੀਂ ਸੀ ਕਟਾਂਦਾ ਮੁਸਲਮਾਨਾ ਵਾਂਗ। ਚਿੱਟੇ ਘੋੜੇ ਤੇ ਸਵਾਰ ਬੜਾ ਸੋਹਣਾ ਲਗਦਾ ਸੀ। ਚਿੱਟੀ ਪੱਗ, ਤਰੀਜਾਂ ਵਾਲੇ ਖੁਲੇ ਕੁੜਤੇ ਤੇ ਲੱਠੇ ਦੀ ਚਾਦਰ ਵਿਚ ਮਾਨੋ ਫ਼ਰਿਸ਼ਤਾ ਆ ਰਿਹਾ ਹੋਵੇ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜਦੋਂ ਵੀ ਦੌਰੇ ਤੇ ਆਉਂਦੇ, ਜ਼ੈਲਦਾਰ ਨੂੰ ਜ਼ਰੂਰ ਦਰਸ਼ਨ ਦੇਂਦੇ ਜਾਂ ਲਾਲੇ ਪੁਰ ਹੀ ਸੱਦ ਲੈਂਦੇ।

ਕਰਮ ਦਾਦ ਹੁਣ ਕਾਫੀ ਬੁੱਢਾ ਹੋ ਚੁੱਕਾ ਸੀ। ਆਪਣੇ ਪੁੱਤਰ ਨੂੰ ਪੱਕੀ ਕਰਦਾ, "ਮੇਰੇ ਵਫ਼ਾਤ ਪਾਣ ਤੇ ਭਾਈ ਈਸ਼ਰ ਸਿੰਘ ਨੂੰ ਮੇਰੀ ਮਈਅਤ (ਅਰਥੀ) ਚੁੱਕਣ ਤੇ ਜ਼ਰੂਰ ਲਾਣਾ ਤੇ ਜਤਨ ਕਰਨਾ ਕਿ ਕੋਈ ਗੋਸ਼ਤ ਖ਼ੋਰ (ਮਾਸਾਹਾਰੀ) ਮੇਰੀ ਮਈਅਤ ਨੂੰ ਹੱਥ ਨਾ ਲਾਏ। ਮੇਰਾ ਭੋਗ ਆਪਣੇ ਚਾਚੇ ਈਸ਼ਰ ਸਿੰਘ ਨੂੰ ਆਖ ਕੇ ਸ੍ਰੀ ਭੈਣੀ ਸਾਹਿਬ ਜ਼ਰੂਰ ਪੁਆਣਾ। ਕਿਆਮਤ ਦੇ ਰੋਜ਼ ਜਦੋਂ ਮੈਂ ਕਬਰ ਵਿਚੋਂ ਉਠਾਂਗਾ ਤਾਂ ਜ਼ਰੂਰ ਪੁੱਛ ਲੈਣਾ ਏ।"

ਕੁਝ ਦਿਨਾਂ ਬਾਦ ਕਰਮ ਦਾਦ ਵਫ਼ਾਤ ਪਾ ਗਿਆ। ਉਹਦੀ ਵਸੀਅਤ ਦੇ ਮੁਤਾਬਕ ਮੇਰੇ ਬਾਪੂ ਜੀ ਨੂੰ ਅਰਥੀ ਚੁੱਕਣ ਤੇ ਲਾਇਆ, ਅੱਗੇ ਗੁਲਾਮ ਗੌਂਸ, (ਉਹਦਾ ਪੁੱਤਰ) ਮੇਰੇ ਬਾਪੂ ਜੀ ਸਨ ਤੇ ਪਿਛੇ ਵੀ ਨਾਮਧਾਰੀ ਹੀ ਸਨ ਕਿਉਂਕਿ ਕੋਈ ਮੁਸਲਮਾਨ ਨਾ ਮਾਸ ਖਾਣ ਵਾਲਾ ਨਾ ਮਿਲਿਆ।

ਚੌਧਰੀ ਕਰਮ ਦਾਦ ਨੂੰ ਸਪੁਰਦੇ-ਖ਼ਾਕ ਕਰਨ ਇਲਾਕੇ ਦੇ ਹਜ਼ਾਰਾਂ ਲੋਕ ਪਹੁੰਚੇ ਹੋਏ ਸਨ। ਜਨਾਜ਼ਾ ਪਿੰਡੋਂ ਲੈ ਕੇ ਕਬਰਸਤਾਨ ਤਕ ਰਸਤਾ ਲੰਮਾ ਸੀ, ਸਭ ਦੀਆਂ ਅੱਖਾਂ ਪੁਰ-ਨਮ ਸਨ।

ਜਿੱਥੇ ਮੁਸਲਮਾਨਾਂ ਨੇ ਫਾਤਿਹਾ ਪੜ੍ਹਿਆ ਉਥੇ ਸਾਡੇ

**ਗੋਲੀ ਚਲਦੀ ਦੀ ਆਵਾਜ਼ ਚੌਧਰੀ ਨੇ ਵੀ ਸੁਣੀ ਤੇ ਆਪਣੀ ਦੋਨਾਲੀ ਬੰਦੂਕ ਲੈ ਕੇ ਭੱਜੇ ਆਉਂਦੇ ਲੋਕਾਂ ਨੂੰ ਅਗਲਵਾਂਢੀ ਆ ਮਿਲਿਆ। ਲੋਕਾਂ ਸਮਝਿਆ ਇਹ ਬੰਦੂਕ ਵਾਲਾ ਸਾਨੂੰ ਮਾਰਨ ਲਈ ਆ ਰਿਹਾ ਏ। ਵਿਚਾਰੇ ਪਿਛਾਂ ਨੂੰ ਭੱਜ ਉਠੇ ਪਰ ਜ਼ੈਲਦਾਰ ਨੇ ਉੱਚੀ ਆਵਾਜ਼ ਵਿਚ ਆਖਿਆ "ਮੈਂ ਤੁਹਾਡੇ ਵਿਚੋਂ ਹੀ ਹਾਂ। ਮੈਂ ਵੀ ਬਾਬੇ ਭੈਣੀ ਸਾਹਿਬ ਵਾਲੇ ਦਾ ਮੁਰੀਦ ਹਾਂ। ਮੈਂ ਤੁਹਾਨੂੰ ਬਚਾਣ ਆਇਆਂ, ਮਾਰਨ ਨਹੀਂ ਆਇਆ, ਕਸਮ ਲੈ ਲੌ ਅੱਲਾ ਪਾਕ ਦੀ।"**

ਪਿੰਡ ਦੇ ਗੁਰਦੁਆਰੇ ਦੇ ਗ੍ਰੰਥੀ ਭਾਈ ਮੇਲਾ ਸਿੰਘ ਨੇ ਕੀਰਤਨ ਸੋਹਿਲੇ ਦਾ ਪਾਠ ਕੀਤਾ ਤੇ ਅਰਦਾਸ ਵਿਚ ਸਭ ਹਿੰਦੂ ਸਿੱਖ ਮੁਸਲਮਾਨ ਸ਼ਾਮਲ ਹੋਏ। ਚੌਧਰੀ ਗੁਲਾਮ ਗੌਂਸ ਨੇ ਬਾਪੂ ਜੀ ਨੂੰ ਨਾਲ ਲੈ ਕੇ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ਭੋਗ ਪੁਆਇਆ, ਭੋਗ 'ਤੇ ਵੱਡ ਪ੍ਰਤਾਪੀ ਜੀ ਨੇ ਹੁਕਮ ਕੀਤਾ, "ਚੌਧਰੀ ਕਰਮ ਦਾਦ ਤਾਂ ਸਾਡਾ ਮੁਸਲਮਾਨ ਨਾਮਧਾਰੀ ਸੀ।"

ਗੁਲਾਮ ਗ਼ੌਂਸ ਨੇ ਆਪਣੇ ਬਾਪ ਦੇ ਪਦ-ਚਿਨ੍ਹਾਂ ਤੇ ਚੱਲਦਿਆਂ ਇਲਾਕੇ ਵਿਚ ਅੱਗੇ ਨਾਲੋਂ ਵੀ ਰਸੂਖ ਵਧਾ ਲਿਆ। ਖਾਸ ਕਰਕੇ ਨਾਮਧਾਰੀ ਸਿੱਖਾਂ ਵਿਚ। ਪਿੰਡ ਵਿਚ ਜਦੋਂ ਵੀ ਨਾਮਧਾਰੀ ਜਥਾ ਆਉਂਦਾ, ਸੁੱਕੀ ਰਸਤ ਦੇ ਕੇ ਲੰਗਰ ਜ਼ਰੂਰ ਕਰਵਾਉਂਦਾ ਤੇ ਆਪ ਪੰਗਤ ਤੋਂ ਪਰਾਂ ਬਹਿ ਕੇ ਲੰਗਰ ਛਕਦਾ ਆਪਣੇ ਸਾਰੇ ਟੱਬਰ ਨਾਲ।

ਦੇਸ਼ ਦੀ ਵੰਡ ਹੋ ਗਈ ਤੇ ਹਿੰਦੂ ਸਿੱਖ ਮਾਰੇ ਤੇ ਉਜਾੜੇ ਜਾਣ ਲੱਗ ਪਏ। ਲਾਲੇ ਪੁਰੋਂ ਪਿਛਲੇ ਪਿੰਡਾਂ ਦੇ ਹਿੰਦੂ ਸਿਖਾਂ ਦੇ ਟੋਲੇ ਲੰਘਣ ਲਗ ਪਏ। ਚੌਧਰੀ ਗੁਲਾਮ ਗ਼ੌਂਸ ਘੋੜੀ ਤੇ ਚੜ੍ਹ ਕੇ ਇਹਨਾਂ ਉੱਜੜੇ ਪੁੱਜੜੇ ਲੋਕਾਂ ਨੂੰ ਸੁਰੱਖਿਅਤ ਥਾਵਾਂ ਤੇ ਪੁਚਾਣ ਲਈ ਰਾਤ ਦਿਨ ਜਤਨ ਕਰ ਰਿਹਾ ਸੀ, ਪਰ ਚੜ੍ਹੇ ਹੜ੍ਹ ਨੂੰ ਭਲਾ ਇਕ ਬਨੇਰੀ ਕਿਵੇਂ ਰੋਕ ਸਕਦੀ ਸੀ।

ਲਾਲੇਪੁਰ ਤੋਂ ਛੇ ਕੁ ਮੀਲ ਮਾਨ ਸਰਦਾਰਾਂ ਦਾ ਪਿੰਡ ਸ਼ੇਰੇ ਦਾ ਕੋਟ ਸੀ। ਲੋਕ ਜਿੰਦ ਭਿਆਣੇ ਸਰਦਾਰ ਹਰਭਜਨ ਸਿੰਘ ਮਾਨ ਕੋਲ ਕੱਠੇ ਹੋਣੇ ਸ਼ੁਰੂ ਹੋ ਗਏ। ਵਾਹ ਵਾਹ ਇਕੱਠ ਵੇਖ ਕੇ ਸਰਦਾਰ ਹਰਭਜਨ ਸਿੰਘ ਮਾਨ ਘਬਰਾ ਗਿਆ ਤੇ ਇਕ ਦਿਨ ਸਾਰੇ ਇਕੱਠ ਨੂੰ ਨਾਲ ਲੈ ਕੇ "ਚੂਹੜਕਾਣੇ ਕੈਂਪ ਵਲ ਚੱਲ ਪਿਆ"। ਚੂਹੜਕਾਣਾ ਪਿੰਡ ਸ਼ੇਖੂਪੁਰ ਜ਼ਿਲ੍ਹੇ ਵਿਚ ਸੀ। ਏਥੇ ਇਤਿਹਾਸਿਕ ਗੁਰਦੁਆਰਾ "ਸੱਚਾ ਸੌਦਾ" ਹੋਣ ਕਰਕੇ ਇਲਾਕੇ ਦੇ ਸਾਰੇ ਲੋਕ ਇਕੱਠੇ ਹੋ ਗਏ ਸਨ ਤੇ ਇਕ ਵੱਡਾ ਕੈਂਪ ਬਣ ਗਿਆ ਸੀ। ਏਥੇ ਲੋਕਾਂ ਦੀ ਕੀ ਹਾਲਤ ਹੋਈ, ਇਹ ਇਕ ਵੱਖਰੀ ਦਰਦ ਭਰੀ ਕਹਾਣੀ ਏ।

ਹਾਂ ਤੇ ਸ਼ੇਰੇ-ਕੋਟ ਵਾਲਾ ਕਾਫਲਾ ਸਾਡੇ ਪਿੰਡੋਂ ਜਦੋਂ ਲੰਘ ਰਿਹਾ ਸੀ ਤਾਂ ਅਗੋਂ ਨੌਸ਼ਹਿਰੇ ਵਿਰਕਾਂ ਥਾਣੇ ਤੋਂ ਆਏ ਪਾਕਿਸਤਾਨੀ ਮਿਲਟਰੀ ਨੇ ਜਥੇ ਨੂੰ ਘੇਰ ਲਿਆ। ਤੇ ਅੰਧਾ ਧੁੰਦ ਗੋਲੀ ਚਲਾਉਣੀ ਸ਼ੁਰੂ ਕਰ ਦਿੱਤੀ। ਹਜ਼ਾਰਾਂ ਲੋਕ ਓਥੇ ਮਰ ਗਏ, ਜਵਾਨ ਲੜਕੀਆਂ ਨੇ ਖੂਹ ਭਰ ਦਿਤੇ ਆਪਣੀ ਇੱਜ਼ਤ ਬਚਾਣ ਲਈ। ਜਿਹੜੇ ਬਚੇ ਉਹ ਕੁਝ ਤਾਂ ਗੁਲਾਮ ਗੌਂਸ ਦੇ ਪਿੰਡ ਮਟੂ ਭਾਣੇਕਿਆਂ ਵਲ ਭੱਜ ਗਏ ਤੇ ਕੁਝ ਚੜ੍ਹਦੇ ਨੂੰ ਦੇਤ ਵਿਰਕਾਂ ਵੱਲ ਹੋ ਤੁਰੇ। ਗੋਲੀ ਚਲਦੀ ਦੀ ਆਵਾਜ਼ ਚੌਧਰੀ ਨੇ ਵੀ ਸੁਣੀ ਤੇ ਆਪਣੀ ਦੋਨਾਲੀ ਬੰਦੂਕ ਲੈ ਕੇ ਭੱਜੇ ਆਉਂਦੇ ਲੋਕਾਂ ਨੂੰ ਅਗਲਵਾਂਢੀ ਆ ਮਿਲਿਆ। ਲੋਕਾਂ ਸਮਝਿਆ ਇਹ ਬੰਦੂਕ ਵਾਲਾ ਸਾਨੂੰ ਮਾਰਨ ਲਈ ਆ ਰਿਹਾ ਏ। ਵਿਚਾਰੇ ਪਿਛਾਂ ਨੂੰ ਭੱਜ ਉਠੇ ਪਰ ਜ਼ੈਲਦਾਰ ਨੇ ਉੱਚੀ ਆਵਾਜ਼ ਵਿਚ ਆਖਿਆ "ਮੈਂ ਤੁਹਾਡੇ ਵਿਚੋਂ ਹੀ ਹਾਂ। ਮੈਂ ਵੀ ਬਾਬੇ ਭੈਣੀ ਸਾਹਿਬ ਵਾਲੇ ਦਾ ਮੁਰੀਦ ਹਾਂ। ਮੈਂ ਤੁਹਾਨੂੰ ਬਚਾਣ ਆਇਆਂ, ਮਾਰਨ ਨਹੀਂ ਆਇਆ, ਕਸਮ ਲੈ ਲੌ ਅੱਲਾ ਪਾਕ ਦੀ।"

ਲੋਕ ਖਲੋ ਗਏ ਤੇ ਜ਼ੈਲਦਾਰ ਸਾਰਿਆਂ ਨੂੰ ਨਾਲ ਲੈ ਕੇ ਪਿੰਡ ਆ ਗਿਆ। ਹਿੰਦੂ ਲੋਕਾਂ ਨੂੰ ਲਾ ਕੇ ਲੰਗਰ ਤਿਆਰ ਕਰਵਾ ਕੇ ਸਭ ਨੂੰ ਛਕਾਇਆ। ਰਾਤ ਇਕ ਵਜੇ ਸਾਰੇ ਜਥੇ ਨੂੰ ਤੋਰ ਲਿਆ ਕੈਂਪ ਵੱਲ ਨੂੰ। ਪਿੰਡਾਂ ਤੋਂ ਦੂਰ ਦੂਰ ਹੀ ਇਹ ਕਾਫ਼ਲਾ ਲੰਘਦਾ ਮਤੇ ਫੇਰ ਟਕਰਾ ਨਾ ਹੋ ਜਾਏ। ਕਾਫ਼ਲਾ ਇਸ ਤਰ੍ਹਾਂ ਤੁਰ ਰਿਹਾ ਸੀ ਵਿਚਾਲੇ ਜਵਾਨ ਸੋਟੇ ਲੈ ਕੇ ਆਦਮੀ ਘੇਰਾ ਪਾ ਕੇ ਚੱਲ ਰਹੇ ਸਨ। ਆਪ ਜ਼ੈਲਦਾਰ ਕਾਫ਼ਲੇ ਦੇ ਅੱਗੇ ਅੱਗੇ ਘੋੜੀ ਤੇ ਬੰਦੂਕ ਹੱਥ ਵਿਚ ਫੜ੍ਹੀ ਜਾ ਰਿਹਾ ਸੀ। ਪਿਛਲੇ ਤੇ ਆਸੇ ਪਾਸੇ ਵੀ ਕੁਝ ਮੁਸਲਮਾਨ ਘੋੜੀਆਂ ਵਾਲੇ ਚਲ ਰਹੇ ਸਨ ਜੋ ਜ਼ੈਲਦਾਰ ਨੇ ਰਾਤੀਂ ਸੱਦ ਲਏ ਸਨ।

ਪਿੰਡ ਗਰਮੂਲੇ ਆ ਕੇ ਦਿਨ ਚੜ੍ਹ ਗਿਆ। ਕਾਫ਼ਲੇ ਨੂੰ ਵੇਖ ਕੇ "ਗਰਮੂਲੇ" ਦੇ ਮੁਸਲਮਾਨ ਲੋਕ ਕਾਫ਼ਲੇ ਤੇ ਟੁੱਟ ਪਏ ਪਰ ਜਦੋਂ ਗੋਲੀਆਂ ਦੀ ਆਵਾਜ਼ ਸੁਣੀ ਤਾਂ ਸਭ ਦੌੜ ਗਏ। ਉਹਨਾਂ ਵਿਚੋਂ ਕੁਝ ਬੰਦੇ ਚੌਧਰੀ ਨੂੰ ਪਾਸੇ ਲੈ ਕੇ ਕਾਫ਼ਲੇ ਨੂੰ ਲੁੱਟ ਲੈਣ ਲਈ ਆਖ ਰਹੇ ਸਨ। ਪਰ.

**ਰਾਤ ਦੇ ਕਰੀਬ ਅੱਠ ਵਜੇ ਇਹ ਕਾਫ਼ਲਾ ਕੈਂਪ ਵਿਚ ਅੱਪੜਿਆ। ਸਾਰਿਆਂ ਨੂੰ ਕੱਠੇ ਕਰ ਕੇ ਜ਼ੈਲਦਾਰ ਨੇ ਵਿਦਾ ਮੰਗੀ ਤੇ ਆਪਣੇ ਸਾਥੀਆਂ ਨਾਲ ਵਾਪਸ ਤੁਰ ਪਿਆ। ਸਲਾਮ ਦੁਆ ਕਰਦਾ ਹੋਇਆ ਹਨੇਰੇ ਵਿਚ ਗ਼ਾਇਬ ਹੋ ਗਿਆ। ਸਾਰੇ ਲੋਕ ਜ਼ੈਲਦਾਰ ਦਾ ਸ਼ੁਕਰੀਆ ਅਦਾ ਕਰਦੇ ਹੋਏ ਕੈਂਪ ਵਿਚ ਦਾਖ਼ਲ ਹੋ ਗਏ।**

ਚੌਧਰੀ ਉੱਚੀ ਉੱਚੀ ਕਹਿ ਰਿਹਾ ਸੀ: "ਮੈਨੂੰ ਮਾਰ ਕੇ ਹੀ ਇਹਨਾਂ ਨੂੰ ਲੁੱਟ ਜਾਂ ਮਾਰ ਸਕੋਗੇ। ਤੁਸੀਂ ਮੁਸਲਮਾਨ ਨਹੀਂ ਕਾਫ਼ਰ ਹੋ। ਮੈਂ ਇਹਨਾਂ ਨੂੰ ਕੈਂਪ ਵਿਚ ਪੁਚਾ ਕੇ ਹੀ ਪਰਤਾਂਗਾ, ਜਾਓ ਚਲੇ ਜਾਓ ਵਾਪਸ।"

"ਆਹ ਪੰਜ ਚਾਰ ਕੁੜੀਆਂ ਤਾਂ ਸਾਨੂੰ ਦੇ ਜਾ ਜ਼ੈਲਦਾਰਾ। ਕੋਈ ਤਾਂ ਗੱਲ ਮੰਨ ਸਾਡੀ"। ਇਕ ਜਵਾਨ ਮੁੰਡਾ ਜ਼ੈਲਦਾਰ ਨੂੰ ਆਖ ਰਿਹਾ ਸੀ।

ਜ਼ੈਲਦਾਰ ਦੇ ਤਨ ਬਦਨ ਵਿਚ ਜਿਵੇਂ ਅੱਗ ਲੱਗ ਗਈ। ਉਸ ਨੇ ਦੋਨਾਲੀ ਬੰਦੂਕ ਦੇ ਇਕੱਠੇ ਫਾਇਰ ਕੀਤੇ ਜਿਨ੍ਹਾਂ ਨਾਲ ਉਹ ਮੁੰਡਾ ਧਰਤੀ ਤੇ ਡਿਗ ਪਿਆ।

ਜ਼ੈਲਦਾਰ ਨੇ ਆਖਿਆ "ਇਹ ਕੁੜੀਆਂ ਸਾਡੀਆਂ ਹੀ ਧੀਆਂ ਭੈਣਾਂ ਨੇ। ਇਹਨ੍ਹਾਂ ਦੀ ਇੱਜ਼ਤ ਨੂੰ ਹੱਥ ਪਾਣ ਵਾਲਾ ਜ਼ਿੰਦਾ ਨਹੀਂ ਛੱਡਾਂਗਾ।"

ਕਾਫ਼ਲੇ ਨੂੰ ਅੱਗੇ ਤੁਰਨ ਲਈ ਆਖਿਆ ਗਿਆ। ਕਿਉਂਕਿ ਗੋਲੀ ਦੀ ਆਵਾਜ਼ ਸੁਣ ਕੇ ਸਭ ਖਰੂਦੀ ਭੱਜ ਗਏ ਸਨ।

ਰਾਤ ਦੇ ਕਰੀਬ ਅੱਠ ਵਜੇ ਇਹ ਕਾਫ਼ਲਾ ਕੈਂਪ ਵਿਚ ਅੱਪੜਿਆ। ਸਾਰਿਆਂ ਨੂੰ ਕੱਠੇ ਕਰ ਕੇ ਜ਼ੈਲਦਾਰ ਨੇ ਵਿਦਾ ਮੰਗੀ ਤੇ ਆਪਣੇ ਸਾਥੀਆਂ ਨਾਲ ਵਾਪਸ ਤੁਰ ਪਿਆ। ਸਲਾਮ ਦੁਆ ਕਰਦਾ ਹੋਇਆ ਹਨੇਰੇ ਵਿਚ ਗ਼ਾਇਬ ਹੋ ਗਿਆ । ਸਾਰੇ ਲੋਕ ਜ਼ੈਲਦਾਰ ਦਾ ਸ਼ੁਕਰੀਆ ਅਦਾ ਕਰਦੇ ਹੋਏ ਕੈਂਪ ਵਿਚ ਦਾਖ਼ਲ ਹੋ ਗਏ।

ਦੂਸਰੇ ਦਿਨ ਪਤਾ ਲੱਗਾ ਕਿ ਗਰਮੂਲੇ ਕੋਲੋਂ ਲੰਘਦਿਆਂ ਜ਼ੈਲਦਾਰ ਤੇ ਉਹਦੇ ਸਾਥੀਆਂ ਤੇ ਉਥੋਂ ਦੇ ਲੋਕਾਂ ਨੇ ਘਾਤ ਲਾ ਕੇ ਹਮਲਾ ਕਰ ਦਿਤਾ ਜਿਸ ਵਿਚ ਆਪ ਗੁਲਾਮ ਗੌਸ ਸਖ਼ਤ ਫੱਟੜ ਹੋ ਗਿਆ। ਚੋਥੇ ਦਿਨ ਫੇਰ ਖ਼ਬਰ ਆਈ ਕਿ ਜ਼ਖ਼ਮਾਂ ਦੀ ਤਾਬ ਨਾ ਲਿਆ ਕੇ ਜ਼ੈਲਦਾਰ ਗੁਲਾਮ ਗੌਸ ਫੌਤ ਹੋ ਗਿਆ। ਇਹ ਵੀ ਦੱਸਿਆ ਗਿਆ ਕਿ ਮਰਨ ਲੱਗੇ ਉਸ ਆਖਿਆ ਕਿ ਮੇਰੀ ਮਈਅਤ ਨੂੰ ਕੋਈ ਗੋਸ਼ਤਖੋਰ ਹੱਥ ਨਾ ਲਾਏ। ਜਿਸ ਬੰਦੇ ਇਹ ਸੁਨੇਹਾ ਲਿਆ ਕੇ ਦਿੱਤਾ ਉਸ ਇਹ ਵੀ ਆਖਿਆ ਕਿ ਗੁਲਾਮ ਗੌਂਸ ਨੇ ਆਖਿਆ ਏ ਕਿ ਮੇਰਾ ਭੋਗ ਸ੍ਰੀ ਭੈਣੀ ਸਾਹਿਬ ਜ਼ਰੂਰ ਪੁਆ ਦੇਣਾ। ਜੋ ਓਸ ਕਾਫ਼ਲੇ ਵਿਚੋਂ ਹੀ ਕਿਸੇ ਨੇ ਪਹਿਲਾਂ ਸੱਚੇ ਸੌਦੇ ਗੁਰਦੁਆਰੇ ਤੇ ਫੇਰ ਏਧਰ ਆ ਕੇ ਸ੍ਰੀ ਭੈਣੀ ਸਾਹਿਬ ਵੀ ਪੁਆਇਆ। ਅਰਦਾਸ ਵਿਚ ਜਦੋਂ ਚੌਧਰੀ ਗ਼ੁਲਾਮ ਗ਼ੌਂਸ ਦਾ ਨਾਮ ਲਿਆ ਗਿਆ ਤਾਂ ਲੋਕੀ ਹੈਰਾਨ ਹੋ ਰਹੇ ਸਨ। ਭੋਗ ਪੁਆਣ ਵਾਲੇ ਨੇ ਦੱਸਿਆ, "ਹੈਰਾਨ ਨਾ ਹੋਵੋ ਇਹ ਵੀ ਇਕ ਮੁਸਲਮਾਨ ਨਾਮਧਾਰੀ ਸੀ।" ■

## ਮਹਿਮਾ ਵੱਡ ਪ੍ਰਤਾਪੀ ਦੀ

✍ ਸੁਰਜੀਤ ਖੁਰਸ਼ੀਦੀ

ਵੱਡ ਪਰਤਾਪੀ ਕੌਤਕ ਕੀਤੇ ਸਾਰੇ ਜਗ ਤੋਂ ਨਿਆਰੇ
ਚਰਨ-ਕੰਵਲ ਸਭ ਸੀਸ ਨਿਵਾਈਏ ਜਾਈਏ ਵਾਰੇ ਵਾਰੇ।

ਸਦਾ-ਵਰਤ ਲੰਗਰ ਚਲਵਾਇਆ ਤੋਟ ਨਾ ਆਈ ਕੋਈ
ਗਊ-ਗਰੀਬ ਦੀ ਰੱਖਿਆ ਕੀਤੀ ਬਣੇ ਜਗਤ ਦੀ ਢੋਈ।

ਨਾਨਕ ਪੰਥੀ 'ਕਠੇ ਕਰਕੇ ਇਕੋ ਮੰਚ ਬਹਾਇਆ।
"ਸਾਰੇ ਰਲ ਮਿਲ ਵੱਸੋ ਭਾਈ", ਆਪ ਨੇ ਇਹ ਫਰਮਾਇਆ।

ਗੁਰੂ ਰਾਮ ਸਿੰਘ ਤਨ ਮਨ ਰਚਿਆ, ਤਨ ਮਨ ਓਹੋ ਹੋਇਆ।
ਫੇਰ ਵੀ ਦੇਖੋ ਮਿਲਣ ਤਾਂਘ ਵਿਚ ਵੱਡ ਪਰਤਾਪੀ ਰੋਇਆ।

"ਵਿਛੜੇ ਈ ਨਾਹ ਤੁਰ ਜਾਈਏ ਰੱਬਾ", ਨਿਸ ਦਿਨ ਇਹੋ ਕਹਿੰਦੇ।
ਭਜਨ, ਸਿਮਰਨ, ਬਰਨੀ ਦੇਖੋ ਸਦਾ ਹੀ ਚਲਦੇ ਰਹਿੰਦੇ।

ਆਜ਼ਾਦੀ ਦੀ ਜੰਗ ਵਿਚ ਦੇਖੋ ਪਿਛੇ ਲਾਏ ਸਾਰੇ।
ਬਿੱਲੇ ਨੂੰ ਫਿਰ ਦੇਸੋਂ ਕੱਢਿਆ, ਜਾਈਏ ਸਭ ਬਲਿਹਾਰੇ।

ਵੰਡ ਦੇ ਘਲੂਘਾਰੇ ਦੇ ਵਿਚ ਉਥੱਲ ਪੁੱਥਲ ਸੀ ਹੋਇਆ।
ਆਪਣੇ ਸਿੱਖਾਂ ਨੂੰ ਪਰਤਾਪੀ ਖੰਭਾਂ ਹੇਠ ਲੁਕੋਇਆ।

ਰੋਟੀ, ਬਸਤਰ, ਕੁੱਲੀ, ਜੁੱਲੀ ਦੇ ਪੈਲੀ ਵਿਚ ਬਿਠਾਇਆ।
ਵੱਡ ਪਰਤਾਪੀ ਕੌਤਕ ਕੀਤਾ ਜੀਵਨ ਨਗਰ ਵਸਾਇਆ।

ਧੰਨ ਗੁਰੂ ਜੀ ਵੱਡ ਪਰਤਾਪੀ ਲੱਖਾਂ ਪ੍ਰਾਣੀ ਤਾਰੇ।
ਭੁੱਲੇ ਭਟਕੇ ਸੀਨੇ ਲਾਏ, ਬਖ਼ਸ਼ੇ ਔਗਣ ਹਾਰੇ।

ਦੇਹ ਦਾ ਓਹਲਾ ਕਰ ਗਏ ਭਾਵੇਂ ਹਿਰਦੇ ਵਿਚ ਨੇ ਰਹਿੰਦੇ।
'ਸੁਰਜੀਤ' ਨੂੰ ਯਾਰੋ ਸਾਰੇ ਕੂਕੇ ਇਸ ਦਿਨ ਇਹੋ ਕਹਿੰਦੇ।

# ਰਾਜ ਮਹਿ ਰਾਜੁ ਜੋਗ ਮਹਿ ਜੋਗੀ

ਸੰਤੋਖ ਸਿੰਘ ਨਾਮਧਾਰੀ

**ਸ੍ਰੀ ਸਤਿਗੁਰੂ ਜੀ ਪਰਉਪਕਾਰ ਦੀ ਮੂਰਤੀ ਸਨ ਜਿਸ ਕਿਸੇ ਨੇ ਵੀ ਆਰਥਕ ਸਾਰਥਕ ਜਾਂ ਪ੍ਰਮਾਰਥਕ ਅਰਜ਼ ਕੀਤੀ ਉਸਦੀ ਯੋਗ ਸਹਾਇਤਾ ਕੀਤੀ। ਆਪ ਜੀ ਨੇ ਕਿਸੇ ਵੀ ਧਰਮ ਜਾਂ ਪਾਰਟੀ ਦਾ ਖਿਆਲ ਕਰਨ ਤੋਂ ਬਿਨਾਂ ਹਰ ਇਕ ਨਾਲ ਪ੍ਰੇਮ ਪੂਰਵਕ ਸਲੂਕ ਕਰਕੇ ਉਸਦਾ ਮਨ ਮੋਹ ਲਿਆ। ਇਹ ਹੀ ਕਾਰਨ ਸੀ ਕਿ ਆਪ ਜੀ ਦੇ ਰਸਮੀਆਂ ਸਰੀਰਕ ਅੰਤਮ ਕਿਰਿਆ ਸਮੇਂ ਲੱਖਾਂ ਆਦਮੀਆਂ ਦੀ ਹਾਜ਼ਰੀ ਨੇ ਆਪ ਜੀ ਦੇ ਪਰਉਪਕਾਰ ਯਾਦ ਕਰਕੇ ਜੱਸ ਕੀਤਾ।**

ਇਕ ਦਿਨ ਸ੍ਰੀ ਗੁਰੂ ਅੰਗਦ ਦੇਵ ਜੀ ਕੋਲ ਭਾਈ ਬਾਲਾ ਜੀ ਬੈਠੇ ਸਨ। ਸਮਾਂ ਵਿਚਾਰ ਕੇ ਭਾਈ ਬਾਲਾ ਜੀ ਨੇ ਅਰਜ਼ ਕੀਤੀ ਕਿ ਹੇ ਸਤਿਗੁਰੂ ਜੀ! ਮੇਰੇ ਦਿਲ ਵਿਚ ਇਕ ਸ਼ੰਕਾ ਹੈ ਨਵਿਰਤ ਕਰੋ। ਸਤਿਗੁਰੂ ਜੀ ਨੇ ਪੁਛਿਆ ਭਾਈ ਬਾਲਾ ਜੀ ਕੀ ਸ਼ੰਕਾ ਹੈ? ਭਾਈ ਬਾਲਾ ਜੀ ਨੇ ਅਰਜ਼ ਕੀਤੀ ਗੁਰੂ ਜੀ ਮੈਂ ਸਾਰੀ ਉਮਰ ਗੁਰੂ ਨਾਨਕ ਦੇਵ ਜੀ ਨਾਲ ਰਿਹਾ ਹਾਂ, ਸੇਵਾ ਵੀ ਕੀਤੀ ਹੈ, ਬਚਨ ਵੀ ਕਦੇ ਨਹੀਂ ਸੀ ਮੋੜਿਆ ਪਰ ਗੁਰਿਆਈ ਆਪ ਜੀ ਨੂੰ ਦੇ ਗਏ ਹਨ। ਸ੍ਰੀ ਗੁਰੂ ਅੰਗਦ ਜੀ ਨੇ ਪੁੱਛਿਆ ਭਾਈ ਬਾਲਾ ਜੀ ਤੁਸੀਂ ਗੁਰੂ ਨਾਨਕ ਦੇਵ ਜੀ ਨੂੰ ਕੀ ਜਾਣ ਕੇ ਸੇਵਾ ਕਰਦੇ ਸਉ। ਭਾਈ ਬਾਲਾ ਜੀ ਆਖਿਆ ਜੀ ਮੈਂ ਤਾਂ ਪੂਰਨ ਸੰਤ ਜਾਣਦਾ ਸਾਂ। ਅਗੋਂ ਗੁਰੂ ਅੰਗਦ ਦੇਵ ਜੀ ਨੇ ਆਖਿਆ ਭਾਈ ਜੀ ਤੁਸੀਂ ਪੂਰਨ ਸੰਤ ਜਾਣਦੇ ਸਉ ਤੁਹਾਨੂੰ ਪੂਰਨ ਸੰਤ ਬਣਾ ਗਏ ਹਨ। ਮੈਂ ਉਨ੍ਹਾਂ ਨੂੰ ਅਕਾਲ ਪੁਰਖ ਜਾਣਦਾ ਸਾਂ ਮੇਰੇ ਤੇ ਇਹ ਮਿਹਰ ਕਰ ਗਏ ਹਨ--

***ਜੇਹਾ ਸਤਗੁਰੁ ਕਰਿ ਜਾਣਿਆ***
***ਤੇਹੋ ਜੇਹਾ ਸੁਖੁ ਹੋਇ।।***
***ਏਹੁ ਸਹਸਾ ਮੂਲੇ ਨਾਹੀ***
***ਭਾਉ ਲਾਏ ਜਨੁ ਕੋਇ।।***

ਕੁਝ ਇਹੋ ਜਿਹਾ ਬਚਨ ਇਕ ਦਿਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਵੀ ਕੀਤਾ ਸੀ। ਆਪ ਜੀ ਨੇ ਕਹਿਆ ਸੀ ਕਿ ਜਿਹੜਾ ਮੈਨੂੰ ਚੋਰ ਸਮਝੂ ਉਸਦੀ ਕੁਲ ਵਿਚ ਚੋਰੀ ਕਰ ਦਿਊਂ। ਜਿਹੜਾ ਯਾਰ ਸਮਝੂ ਉਸਦੀ ਕੁਲ ਵਿਚ ਯਾਰੀ ਕਰ ਦਿਊਂ। ਜਿਹੜਾ ਸੰਤ ਸਮਝੂ ਉਸ ਨੂੰ ਸੰਤ ਬਣਾ ਦਿਊਂ। ਜਿਹੜਾ ਗੁਰੂ ਸਮਝੂ ਉਸਦਾ ਪਾਰ ਉਤਾਰਾ ਕਰ ਦਿਊਂ। ਅਤੇ ਅਕਾਲ ਪੁਰਖ ਮੈਂ ਹੈ ਹੀ ਹਾਂ

***ਸਤਿਗੁਰ ਨੋ ਜੇਹਾ ਕੋ ਇਛਦਾ***
***ਤੇਹਾ ਫਲੁ ਪਾਏ ਕੋਇ***

ਅਥਵਾ

***ਸਤਿਗੁਰੁ ਧਰਤੀ ਧਰਮ ਹੈ***
***ਤਿਸੁ ਵਿਚਿ ਜੇਹਾ ਕੋ ਬੀਜੇ ਤੇਹਾ ਫਲੁ ਪਾਏ।।***

ਇਹ ਸਤਿਗੁਰੂ ਜੀ ਦੀ ਰਜ਼ਾ ਹੀ ਸੀ ਕਿ ਇਹ ਬਚਨ ਕੀਤਾ ਸੀ। ਵੈਸੇ ਗੁਰੂ ਗੋਬਿੰਦ ਸਿੰਘ ਜੀ ਤਾਂ ਉਨ੍ਹਾਂ ਬਾਰੇ ਪਹਿਲੋਂ ਹੀ ਲਿਖ ਗਏ ਸਨ--

***ਦੁਆਦਸ ਪੁਰਖ ਹੈ ਆਦਿ ਸੇ***
***ਸਭਹਨ ਕੇ ਸਿਰਮੌਰ।***
***ਸ਼ਕਤ ਅਨੰਤੀ ਆਇ ਹੈਂ***
***ਆਦਿ ਇਹੈ ਨਹੀ ਔਰ॥***

ਮੇਰੇ ਲਿਖਣ ਦਾ ਭਾਵ ਇਹ ਹੈ ਕਿ ਸਤਿਗੁਰੂ ਅਕਾਲ ਪੁਰਖ ਦਾ ਸਰਗੁਨ ਸਰੂਪ ਹੁੰਦਾ ਹੈ--

*ਨਿਰਗੁਨ ਅਤੇ ਸਰਗੁਨ ਦੋਨੋਂ ਏਕ ਜਾਨੋਂ*
*ਵਿਚ ਭੇਦ ਨਹੀਂ ਇਕ ਤਾਰਦਾ ਏ।*
*ਜਦੋਂ ਧਾਰੀ ਹੁੰਦੀ ਆਪ ਸੁੰਨ ਸਮਾਧਿ*
*ਤਦੋਂ ਕਰਮ ਨੂੰ ਕਉਣ ਬਿਚਾਰਦਾ ਏ।*
*ਚਿਤ੍ਰ ਗੁਪਤ ਕਿਸੁ ਪੂਛਤ ਲੇਖਾ*
*ਜਦ ਨ ਹੋਵੈ ਰੂਪ ਕਰਤਾਰ ਦਾ ਏ।*
*ਨਿਰਗੁਣੀ ਦਾ ਹੋਵੈ ਨ ਕਦੇ ਦਰਸ਼ਨ*
*ਗੁਣ ਵਾਲਾ ਹੀ ਰੂਪ ਨੂੰ ਧਾਰਦਾ ਏ।*
*ਬ੍ਰਹਮ ਨਿਰਗੁਣੋਂ ਜਦ ਸਰਗੁਣੀ ਹੋਵੇ*
*ਤਦੋਂ ਰੂਪ ਸਤਿਗੁਰੂ ਦਾ ਧਾਰਦਾ ਏ।*

ਉਦੋਂ ਦਰਸ਼ਨ ਦੀ ਮੰਗ ਕਰੇ ਪੂਰੀ
ਨਾਲੇ ਸਭਸ ਦੇ ਕਾਜ ਸਵਾਰਦਾ ਏ।
ਗੁਰੂ ਆਪ ਗੋਪਾਲ ਤੇ ਗੋਬਿੰਦ ਗੁਰੂ ਹੈ
ਸਤਿਗੁਰੂ ਹੀ ਰੂਪ ਕਰਤਾਰ ਦਾ ਏ।
ਗੁਰੂ ਦਇਆਲ ਤੇ ਬਖਸਿੰਦ ਗੁਰੂ ਹੈ
ਗੁਰੂ ਕੋਟ ਪਤਿਤ ਉਧਾਰਦਾ ਏ।
ਸਤਿਜੁਗ ਤ੍ਰੇਤਾ ਦੁਆਪਰ ਤਿੰਨੇ ਜੁਗ ਬੀਤੇ
ਕਲੀ ਆਪਣਾ ਰਾਜ ਪਸਾਰਦਾ ਏ।
ਤਦੋਂ ਨਾਨਕ ਨੇ ਰਾਜ ਚਲਾਇਆ ਆਨ
ਨੀਂਵ ਸੱਚ ਤੇ ਕੋਟ ਉਸਾਰਦਾ ਏ।
ਬਾਜਾਂ ਵਾਲੜਾ ਹੈ ਦਸਮੇਸ਼ ਸਤਿਗੁਰੂ
ਜੋ ਔਰੰਗੇ ਦਾ ਰਾਜ ਉਖਾੜਦਾ ਏ।
ਗੁਪਤ ਗਿਆਰਵਾਂ ਖੇਲਦਾ ਰਿਹਾ ਹਜਰੋਂ
ਜੋ ਕੋਇਕੁ ਪਾਰ ਉਤਾਰਦਾ ਏ।
ਦੁਆਦਸ ਪੁਰਖ ਹੈ ਆਦਿ ਸਤਿਗੁਰੂ ਮੇਰਾ
ਸਿਰਮੌਰ ਜੁ ਸਭਸ ਸਰਕਾਰ ਦਾ ਏ।
ਜੋਤ ਕਾ ਜਾਮਾ ਸਤਿਗੁਰੂ ਹਰੀ ਸਿੰਘ ਹੈ
ਜਿਹੜਾ ਟੁੱਟੀਆਂ ਗੰਢਾਂ ਸਵਾਰਦਾ ਏ।
ਜਸ ਜੀਵਨ ਪ੍ਰਤਾਪ ਹੈ ਸਤਿਗੁਰੂ ਪੂਰਾ
ਸੁਚ ਸੋਧ ਰਿਹਾ ਪਰਚਾਰਦਾ ਏ।
ਨਾਮ ਬਾਣੀ ਦਾ ਦੇ ਕੇ ਖੂਬ ਛੱਟਾ
ਜਿਹੜਾ ਪਾਪੀਆਂ ਨੂੰ ਪਾਰ ਉਤਾਰਦਾ ਏ।
ਮਾਲਿਕ ਪਹਿਰੇ ਦਾ ਹੈ ਜਗਜੀਤ ਸਤਿਗੁਰੂ
ਹੁਣ ਤਾਂ ਇਹੋ ਹੀ ਧਰਮ ਪਰਚਾਰਦਾ ਏ।
ਦਾਤਾ ਰਿੱਧੀਆਂ ਸਿੱਧੀਆਂ ਰਹਿਮਤਾਂ ਦਾ
ਵਿਗੜੇ ਕਾਜ ਵੀ ਇਹੋ ਸਵਾਰਦਾ ਏ।
ਨਾਮ ਇਦ੍ਹਾ ਹੈ ਰਤਨ ਗੋਪਾਲ ਸੁਆਮੀ
ਕਾਮਧੇਨਾਂ ਇਹ ਲੱਖਾਂ ਹੀ ਚਾਰਦਾ ਏ।
ਅਨਿਕ ਤੁਰੰਗ ਕੁਰੰਗ ਸੇ ਕੂਦਤ ਹੈਂ
ਇਹੋ ਪਉਨ ਕੇ ਗਉਨ ਨਿਵਾਰਦਾ ਏ।
ਭਲੇ ਭਲੇ ਕਰ ਮੰਨੀਅਨਿ ਤਕ ਲਏ ਨੇ
ਇਹ ਤਾਂ ਬੁਰਿਆਂ ਦੇ ਕਾਜ ਸਵਾਰਦਾ ਏ।
ਸੁਤ ਅਪਰਾਧ ਕਰਤ ਹੈ ਜੇਤੇ
ਵਾਂਙ ਜਨਨੀ ਦੇ ਚਿਤ ਨ ਧਾਰਦਾ ਏ।
ਜੋ ਸਰਣਿ ਆਵੈ ਤਿਸੁ ਕੰਠਿ ਲਾਵੈ
ਸਦਾ ਆਪਣਾ ਬਿਰਦੁ ਸੰਭਾਰਦਾ ਏ।
ਕਿਆ ਗੁਣ ਤੇਰੇ ਮੈਂ ਸਾਰ ਸਮਾਲ ਸਕਾਂ
ਫਾਨੀ ਜੀਵ ਵਿਸ਼ਾਲ ਸੰਸਾਰ ਦਾ ਏ।

ਭਾਵ ਜਦੋਂ ਅਕਾਲ ਪੁਰਖ ਨਿਰਗੁਣ ਤੋਂ ਸਰਗੁਣ ਹੁੰਦਾ ਹੈ ਤਦੋਂ ਕੋਈ ਨ ਕੋਈ ਸਰੀਰ ਧਾਰ ਕੇ ਆਉਂਦਾ ਹੈ ਅਤੇ 'ਸਤਿਗੁਰ ਵਿਚਿ ਆਪੁ ਰਖਿਓਨੁ' ਅਨੁਸਾਰ ਉਹ ਸਰੀਰ ਸਤਿਗੁਰੂ ਕਰਕੇ ਸਤਿਕਾਰਿਆ ਜਾਂਦਾ ਹੈ। ਜਿਵੇਂ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਪ੍ਰਥਾਏ ਲਿਖਿਆ ਹੈ--

***ਆਪਿ ਨੇਰਾਇਣੁ ਕਲਾ ਧਾਰਿ***
***ਜਗ ਮਹਿ ਪਰਵਰਿਯਉ।।***
***ਨਿਰੰਕਾਰਿ ਆਕਾਰੁ ਜੋਤਿ***
***ਜਗ ਮੰਡਲ ਕਰਿਯਉ।।***

ਇਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਪ੍ਰਥਾਏ ਮਥਰਾ ਭੱਟ ਜੀ ਲਿਖਦੇ ਹਨ-

***ਭਨਿ ਮਥੁਰਾ ਕਛੁ ਭੇਦੁ ਨਹੀ***
***ਗੁਰੁ ਅਰਜੁਨੁ ਪਰਤਖ ਹਰਿ।***

ਫਿਰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਪੇਸ਼ੀਨਗੋਈ ਕਰ ਗਏ ਹਨ-

*ਦੁਆਦਸ ਪੁਰਖ ਹੈ ਆਦਿ ਸੇ*
*ਸਭਹਨ ਕੇ ਸਿਰਮੌਰ।*
*ਸ਼ਕਤ ਅਨੰਤੀ ਆਇ ਹੈਂ*
*ਆਦਿ ਇਹੈ ਨਹੀਂ ਔਰ।*

ਭਾਵ ਇਹ ਹੈ ਕਿ ਕਲਿਜੁਗ ਵਿਚ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਅਤੇ ਉਨ੍ਹਾਂ ਦੀ ਸਰੀਰਕ ਅਵਸਥਾ ਉਪਰੰਤ ਉਨ੍ਹਾਂ ਦੇ ਚਲਾਏ ਹੋਏ ਨਾਨਕ ਰਾਜ ਦੀ ਗੱਦੀ ਤੇ ਸੁਭਾਏਮਾਨ ਸਭ ਗੁਰੂ ਸਾਹਿਬਾਨ ਵਿਚ ਅਪਣੇ ਅਪਣੇ ਸਮੇਂ ਅਕਾਲ ਪੁਰਖ ਦੀ ਜੋਤੀ ਜਗਮਗਾਂਦੀ ਰਹੀ। ਇਸ ਵੇਲੇ ਉਸ ਗੱਦੀ ਦੇ ਮਾਲਿਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹਨ। ਜਿਸ ਤਰ੍ਹਾਂ ਗੁਰੂ ਗੋਬਿੰਦ ਸਿੰਘ ਜੀ ਕਾਫੀ ਸਮਾਂ ਬਾਬਾ ਅਜਾਪਾਲ ਸਿੰਘ ਜੀ ਦੇ ਨਾਮ ਹੇਠ ਗੁਪਤ ਵਿਚਰਦੇ ਰਹੇ, ਇਸੇ ਤਰ੍ਹਾਂ ਹੀ ਸਤਿਗੁਰੂ ਰਾਮ ਸਿੰਘ ਜੀ ਆਪਣੀ ਰਜ਼ਾ ਅਨੁਸਾਰ ਗੁਪਤ ਵਿਚਰ ਰਹੇ ਹਨ। ਗੁਪਤ ਵਿਚਰਨ

**ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤਿਆਗ ਦੀ ਇਕ ਮਿਸਾਲ ਸਨ। ਲੱਖਾਂ ਰੁਪੈ ਲੰਗਰ ਦੀ ਭੇਟਾ ਜਾਂਦੇ ਸਨ, ਕਈ ਕਿਸਮ ਦੇ ਕਪੜੇ ਰੇਸ਼ਮੀ, ਸੂਤੀ, ਊਨੀ, ਡੈਕਰੋਨ, ਸ਼ਨੀਲ ਆਦਿਕ ਸਿਖ ਆਪ ਜੀ ਨੂੰ ਭੇਟਾ ਕਰਦੇ ਸਨ ਪਰ ਆਪ ਜੀ ਨੇ ਆਪਣੇ ਨਿਜੀ ਵਰਤਣ ਵਾਸਤੇ ਸਫੈਦ ਸਵੱਛ ਖੱਦਰ ਨੂੰ ਮਾਨ ਦਿੱਤਾ ਅਤੇ ਸਦਾ ਹਿੰਸਾ ਰਹਿਤ ਸਾਦੇ ਖਾਣੇ ਦਾ ਪ੍ਰਚਾਰ ਕੀਤਾ। ਜਦੋਂ ਲੋੜ ਪਈ ਆਪ ਜੀ ਨੇ ਸਭ ਕੁਛ ਲੋੜਵੰਦਾਂ ਨੂੰ ਵੰਡ ਦਿਤਾ।**

ਦੇ ਵੇਲੇ ਤਕ ਆਪ ਜੀ ਦੇ ਹੁਕਮ ਅਨੁਸਾਰ ਪਹਿਲੋਂ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਸਿਖੀ ਨੂੰ ਹਰੀ ਰੱਖਦੇ ਰਹੇ ਫਿਰ ਉਨ੍ਹਾਂ ਦੇ ਹੁਕਮ ਅਨੁਸਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਇਸ ਘਰ ਦੇ (ਸਿਖੀ ਦੇ) ਮਾਲਕ ਬਣੇ। ਅਜ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਜ਼ਾ ਅਨੁਸਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਸਿਖੀ ਦੀ ਰਹਿਨੁਮਾਈ ਕਰ ਰਹੇ ਹਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਗਟ ਹੋਣ ਬਾਰੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਹਿਲੋਂ ਹੀ ਸੰਤ ਕਾਨ੍ਹ ਸਿੰਘ ਗੜ੍ਹੀ ਵਾਲੇ ਨੂੰ ਬਚਨ ਕਰ ਗਏ ਸਨ। 'ਪ੍ਰਤਾਪ ਸਿੰਘ ਵਡੇ ਪ੍ਰਤਾਪ ਵਾਲਾ ਹੋਵੇਗਾ।' ਫਿਰ ਜਦੋਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਗਟ ਹੋਣ ਦੀ ਖਬਰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੂੰ ਮਿਲੀ ਤਾਂ ਆਪ ਜੀ ਨੇ ਖੁਸ਼ ਹੋ ਕੇ ਵਰ ਦਿੱਤੇ-

"ਪ੍ਰਤਾਪ ਸਿੰਘ ਬਤੇ ਪ੍ਰਤਾਪ ਵਾਲਾ ਆਇਆ ਹੈ। ਘਰ ਦਾ ਮਾਲਕ ਆਇਆ ਹੈ ਬਤੇ ਪ੍ਰਤਾਪ ਵਾਲਾ ਹੋਵੇਗਾ। ਇਸ ਦੀ ਛਤਰ ਛਾਇਆ ਹੇਠ ਸੰਗਤ ਨੂੰ ਬਤੇ ਸੁਖ ਹੋਣਗੇ" ਇਤਿਆਦਿ

ਗੁਰੂ ਗੋਬਿੰਦ ਸਿੰਘ ਜੀ ਨੇ ਵੀ ਇਕ ਨਿਹੰਗ ਸਿੰਘ (ਕਲਿਆਨ ਸਿੰਘ) ਨੂੰ ਸੁਖੋਪਤੀ ਅਵਸਥਾ ਵਿਚ ਦਰਸ਼ਨ ਦੇ ਕੇ ਆਖਿਆ ਸੀ--

"ਮੈਂ ਹੁਣ (ਸ੍ਰੀ) ਭੈਣੀ ਸਾਹਿਬ ਪ੍ਰਗਟਿਆ ਹਾਂ ਮੇਰਾ ਇਹ ਜਾਮਾ ਬਤੇ ਪ੍ਰਤਾਪ ਵਾਲਾ ਹੋਵੇਗਾ" ਇਤਿਆਦਿ।

ਇਸ ਵੱਡੇ ਪ੍ਰਤਾਪ ਵਾਲੇ ਸਤਿਗੁਰੂ ਵਿਚ ਅਕਾਲ ਪੁਰਖ ਹੋਣ ਦੇ ਛੀਏ ਹੀ ਗੁਣ ਪ੍ਰਤੱਖ ਸਨ--

(੧) ਸੰਪੂਰਨ ਗਿਆਨ (2) ਸੰਪੂਰਨ ਵੈਰਾਗ (3) ਸੰਪੂਰਨ ਲਛਮੀ (4) ਸੰਪੂਰਨ ਐਸ਼ਵਰਯ (5) ਸੰਪੂਰਨ ਸੁੰਦਰਤਾ (6) ਸੰਪੂਰਨ ਜਸ

**ਪਹਿਲਾ ਗੁਣ ਹੈ ਸੰਪੂਰਨ ਗਿਆਨ-**

ਸੰਸਾਰ ਵਿਚ ਵੇਖਿਆ ਜਾਂਦਾ ਹੈ ਕਿ ਕਿਸੇ ਆਦਮੀ ਨੂੰ ਕਿਸੇ ਚੀਜ਼ ਦਾ ਗਿਆਨ ਹੈ ਅਤੇ ਕਿਸੇ ਨੂੰ ਕਿਸੇ ਚੀਜ਼ ਦਾ, ਪਰ ਹਰ ਇਕ ਚੀਜ਼ ਦਾ ਗਿਆਨ ਸਿਰਫ ਅਕਾਲ ਪੁਰਖ ਸਤਿਗੁਰੂ ਨੂੰ ਹੀ ਹੁੰਦਾ ਹੈ। ਇਹ ਗੁਣ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਿਚ ਪ੍ਰਤੱਖ ਸੀ। ਆਪ ਜੀ ਦੇ ਕੋਲ ਕੋਈ ਕਿਸੇ ਤਰ੍ਹਾਂ ਦੀ ਸਲਾਹ ਲੈਣ ਗਿਆ ਆਪ ਜੀ ਨੇ ਉਸ ਨੂੰ ਯੋਗ ਸਲਾਹ ਦਿਤੀ। **ਆਪ ਜਪੈ ਅਵਰਾ ਨਾਮ ਜਪਾਵੈ** ਅਨੁਸਾਰ ਕਦੇ ਤਾਂ ਆਪ ਜਗਿਆਸੂਆਂ ਨੂੰ ਨਾਮ ਸਿਮਰਨ ਦੀ ਸਿਖਿਆ ਦਿੰਦੇ ਸਨ ਅਤੇ ਕਦੀ ਰਾਗੀਆਂ ਦੀ ਮਹਿਫਲ ਵਿਚ ਬੈਠਕੇ ਚੰਗੇ ਰਾਗ ਅਲਾਪਣ ਦੀ ਜਾਚ ਦੱਸਦੇ ਸਨ। ਕਦੀ ਡੰਗਰਾਂ ਦੀ ਨੁਮਾਇਸ਼ ਕਰਕੇ ਗਊਆਂ ਮੱਝਾਂ ਅਤੇ ਘੋੜਿਆਂ ਦੇ ਗੁਣ ਅਵਗੁਣ ਦੱਸਦੇ ਸਨ ਅਤੇ ਕਦੀ ਬਾਗਾਂ ਵਿਚ ਜਾ ਕੇ ਫਲਾਂ ਫੁੱਲਾਂ ਅਤੇ ਬ੍ਰਿਛਾਂ ਦੇ ਬੀਜਾਂ ਬਾਰੇ ਬਹਿਸ ਕਰਦੇ ਸਨ। ਕਦੀ ਵੈਦਾਂ ਹਕੀਮਾਂ ਨੂੰ ਚੰਗੇ ਚੰਗੇ ਨੁਸਖੇ ਦੱਸਦੇ ਅਤੇ ਬਿਮਾਰੀ ਦੀ ਰੋਕਥਾਮ ਵਾਸਤੇ ਤੁਲਸੀ ਅਤੇ ਪਿਪਲ ਦੇ ਬ੍ਰਿਛ ਲਗਵਾਉਂਦੇ ਸਨ। ਕਦੀ ਕਵੀ ਦਰਬਾਰ 'ਚ ਕਵੀਆਂ ਨੂੰ ਕਵਿਤਾ ਦੇ ਗੁਣ ਦੱਸਦੇ ਅਤੇ ਕਦੀ ਸਾਹਿਤ ਦੀ ਕਦਰ ਨੂੰ ਜਾਣ ਕੇ ਪੰਜਾਬੀ ਸਾਹਿਤ ਕਮੇਟੀ ਨੂੰ ਦਫਤਰ ਵਾਸਤੇ ਜਮੀਨ ਦਾਨ ਦਿੰਦੇ ਸਨ। ਕਦੀ ਸਿਖਾਂ ਵਿਚ ਮਿਲਾਪ ਵਾਸਤੇ ਸਰਬ ਸੰਪਰਦਾ ਕਾਨਫਰੰਸ ਕਰਦੇ ਅਤੇ ਕਦੀ ਹਿੰਦੂ ਸਿਖ ਮਿਲਾਪ ਵਾਸਤੇ ਹਿੰਦੂ ਸਿਖ ਕਾਨਫਰੰਸ ਕਰਦੇ ਸਨ। ਕਦੀ ਗਊ ਰਕਸ਼ਾ ਕਾਨਫਰੰਸ ਵਿਚ ਜਾਂਦੇ ਸਨ ਅਤੇ ਕਦੀ ਦੇਸ ਰਕਸ਼ਾ ਲਈ ਚੰਗੀਆਂ ਚੰਗੀਆਂ ਤਜਵੀਜ਼ਾਂ ਦੱਸਦੇ ਸਨ। ਭਾਵ ਕਿ ਆਪ ਜੀ ਨੂੰ ਹਰ ਕਿਸਮ ਦਾ ਗਿਆਨ ਸੀ।

**ਦੂਸਰਾ ਗੁਣ ਹੈ ਸੰਪੂਰਨ ਵੈਰਾਗ-**

ਕਬੀਰ ਜੀ ਲਿਖਦੇ ਹਨ--

***ਕਬੀਰ ਜਉ ਗ੍ਰਿਹੁ ਕਰਹਿ ਤ ਧਰਮ ਕਰੁ***
***ਨਾਹੀ ਤਾ ਕਰੁ ਬੈਰਾਗੁ।।***
***ਬੈਰਾਗੀ ਬੰਧਨ ਕਰੈ***
***ਤਾ ਕੋ ਬਡੋ ਅਭਾਗੁ।।***

ਵੈਰਾਗ ਦੇ ਅਰਥ ਹਨ ਤਿਆਗ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਤਿਆਗ ਦੀ ਇਕ ਮਿਸਾਲ ਸਨ। ਲੱਖਾਂ ਰੁਪੈ ਲੰਗਰ ਦੀ ਭੇਟਾ ਜਾਂਦੇ ਸਨ, ਕਈ ਕਿਸਮ ਦੇ ਕਪੜੇ ਰੇਸ਼ਮੀ, ਸੂਤੀ, ਊਨੀ, ਡੈਕਰੋਨ, ਸ਼ਨੀਲ ਆਦਿਕ ਸਿਖ ਆਪ ਜੀ ਨੂੰ ਭੇਟਾ ਕਰਦੇ ਸਨ ਪਰ ਆਪ ਜੀ ਨੇ ਆਪਣੇ ਨਿਜੀ ਵਰਤਣ ਵਾਸਤੇ ਸਫੈਦ ਸਵੱਛ ਖੱਦਰ ਨੂੰ ਮਾਨ ਦਿੱਤਾ ਅਤੇ ਸਦਾ ਹਿੰਸਾ ਰਹਿਤ ਸਾਦੇ ਖਾਣੇ ਦਾ ਪ੍ਰਚਾਰ ਕੀਤਾ। ਜਦੋਂ ਲੋੜ ਪਈ ਆਪ ਜੀ ਨੇ ਸਭ ਕੁਛ ਲੋੜਵੰਦਾਂ ਨੂੰ ਵੰਡ ਦਿਤਾ। ਇਥੋਂ ਤਕ ਇਕ ਵਾਰ ਇਕ ਗਰੀਬ ਸਿੱਖ ਦੇ ਲੜਕੇ ਦੇ ਅਨੰਦ ਕਾਰਜ ਵਾਸਤੇ ਅਪਣੇ ਗਲ ਪਾਏ ਹੋਏ ਕਪੜੇ ਵੀ ਲਾਹ ਕੇ ਦੇ ਦਿਤੇ ਅਤੇ ਇਕ ਪੂਰਨ ਵੈਰਾਗੀ ਦਾ ਦ੍ਰਿਸ਼ ਪੇਸ਼ ਕੀਤਾ।

**ਤੀਸਰਾ ਗੁਣ ਹੈ ਸੰਪੂਰਨ ਲੱਛਮੀ**

ਸੰਪੂਰਨ ਲੱਛਮੀ ਦੀ ਪ੍ਰਤੱਖ ਝਲਕ ਸਤਿਗੁਰੂ ਜੀ ਦੇ ਸਦਾ ਵਰਤ ਲੰਗਰ ਤੋਂ ਲਈ ਜਾ ਸਕਦੀ ਹੈ। ਇਸ ਲੰਗਰ ਵਿਚੋਂ ਹਜਾਰਾਂ ਨਹੀਂ ਸਗੋਂ ਲੱਖਾਂ ਆਦਮੀਆਂ ਨੇ ਪ੍ਰਸ਼ਾਦਾ ਛਕਿਆ ਹੋਵੇਗਾ ਪਰ ਹਾਲੀ ਤਕ ਅਤੁੱਟ ਹੈ ਅਤੇ ਅਤੁੱਟ

ਕਈ ਰਾਜਿਆਂ ਜਾਂ ਦਾਨੀ ਪੁਰਖਾਂ ਨੇ ਸਦਾ ਵਰਤ ਨਾਮ ਤੇ ਕੋਈ ਕੋਈ ਲੰਗਰ ਲਾਇਆ ਹੈ ਪਰ ਉਹ ਲੰਗਰ ਖੁਲ੍ਹਦਾ ਸਿਰਫ ਮੁਕੱਰਰ ਵਕਤ ਤਕ ਹੀ ਹੈ, ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਲੰਗਰ ਵਿਚੋਂ ਕੋਈ ਕਿਸੇ ਵਕਤ ਜਾਏ ਰਾਤ ਨੂੰ ਜਾਏ ਜਾਂ ਦਿਨ ਨੂੰ ਜਾਏ, ਦੁਪਹਿਰ ਨੂੰ ਜਾਏ ਜਾਂ ਸ਼ਾਮ ਨੂੰ ਜਾਏ ਪ੍ਰਸ਼ਾਦਾ ਰੱਜਵਾਂ ਲੈ ਸਕਦਾ ਹੈ। ਕਾਲ ਹੋਵੇ ਜਾਂ ਅੰਨ ਦੀ ਮਹਿੰਗਾਈ ਹੋਵੇ, ਫਸਲਾਂ ਬਰਸਾਤ ਜਾਂ ਹੜ੍ਹਾਂ ਨਾਲ ਤਬਾਹ ਹੋ ਗਈਆਂ ਹੋਣ ਜਾਂ ਰਿਫੀਊਜੀਆਂ (ਅਤਿਥੀਆਂ) ਦੀ ਅਣਗਿਣਤੀ ਹੋਵੇ, ਪ੍ਰਸ਼ਾਦਾ ਸਭ ਨੂੰ ਰੱਜਵਾਂ ਮੁਫਤ ਮਿਲਦਾ ਹੈ।

ਰਹੇਗਾ। ਕਈ ਰਾਜਿਆਂ ਜਾਂ ਦਾਨੀ ਪੁਰਖਾਂ ਨੇ ਸਦਾ ਵਰਤ ਨਾਮ ਤੇ ਕੋਈ ਕੋਈ ਲੰਗਰ ਲਾਇਆ ਹੈ ਪਰ ਉਹ ਲੰਗਰ ਖੁਲ੍ਹਦਾ ਸਿਰਫ ਮੁਕੱਰਰ ਵਕਤ ਤਕ ਹੀ ਹੈ, ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਲੰਗਰ ਵਿਚੋਂ ਕੋਈ ਕਿਸੇ ਵਕਤ ਜਾਏ ਰਾਤ ਨੂੰ ਜਾਏ ਜਾਂ ਦਿਨ ਨੂੰ ਜਾਏ, ਦੁਪਹਿਰ ਨੂੰ ਜਾਏ ਜਾਂ ਸ਼ਾਮ ਨੂੰ ਜਾਏ ਪ੍ਰਸ਼ਾਦਾ ਰੱਜਵਾਂ ਲੈ ਸਕਦਾ ਹੈ। ਕਾਲ ਹੋਵੇ ਜਾਂ ਅੰਨ ਦੀ ਮਹਿੰਗਾਈ ਹੋਵੇ, ਫਸਲਾਂ ਬਰਸਾਤ ਜਾਂ ਹੜ੍ਹਾਂ ਨਾਲ ਤਬਾਹ ਹੋ ਗਈਆਂ ਹੋਣ ਜਾਂ ਰਿਫੀਊਜੀਆਂ (ਅਤਿਥੀਆਂ) ਦੀ ਅਣਗਿਣਤੀ ਹੋਵੇ, ਪ੍ਰਸ਼ਾਦਾ ਸਭ ਨੂੰ ਰੱਜਵਾਂ ਮੁਫਤ ਮਿਲਦਾ ਹੈ। ਇਹ ਅਤੁਟ ਲੱਛਮੀ ਦੀ ਹੀ ਨਿਸ਼ਾਨੀ ਹੈ।

**ਚੌਥਾ ਗੁਣ ਹੈ ਸੰਪੂਰਨ ਐਸ਼ਵਰਯ–**

ਐਸ਼ਵਰਯ ਦੇ ਅਰਥ ਹਨ ਚਿੰਤਾ ਰਹਿਤ ਜਾਂ ਸ਼ੋਕ ਰਹਿਤ। ਇਹ ਗੁਣ ਵੀ ਆਪ ਜੀ ਵਿਚ ਪ੍ਰਤੱਖ ਸੀ। ਪਹਿਲਾਂ ਅੰਗਰੇਜ਼ੀ ਸਰਕਾਰ ਅਤੇ ਫਿਰ ਕਾਂਗਰਸੀ ਸਰਕਾਰ ਆਪ ਜੀ ਦਾ ਜਸ ਨਾ ਸਹਾਰਦੀ ਹੋਈ ਆਪ ਜੀ ਤੇ ਕਈ ਝੂਠੇ ਇਲਜ਼ਾਮ ਲਾ ਕੇ ਝੂਠੇ ਮੁਕੱਦਮੇ ਚਲਾਏ ਅਤੇ ਝੂਠੀਆਂ ਗਵਾਹੀਆਂ ਭੁਗਤਾਈਆਂ। ਇਥੋਂ ਤਕ ਕਿ ਆਪ ਜੀ ਦੇ ਦੁਨਿਆਵੀ ਮਰਯਾਦਾ ਅਨੁਸਾਰ ਸਾਹਿਬਜ਼ਾਦੇ ਕਹਿਲਾਉਣ ਵਾਲੇ ਮਹਾਰਾਜ ਬੀਰ ਸਿੰਘ ਜੀ ਨੂੰ ਅਤੇ ਕਈ ਲਾਡਲੇ ਸਿਖਾਂ ਨੂੰ ਨਿਰਦੋਸ਼ ਜੇਲ੍ਹਾਂ ਵਿਚ ਰੱਖਿਆ। ਪਰ ਆਪ ਜੀ ਨੇ ਗੁਰਬਾਣੀ ਦੀ ਇਸ ਤੁਕ ਨੂੰ ਪੂਰਾ ਕੀਤਾ–

***ਸਦਾ ਅਨੰਦ ਤਹਿ ਨਹੀ ਬਿਯੋਗ।***

ਸਿਰਫ ਆਪ ਹੀ ਨਹੀਂ ਸਗੋਂ ਸਿਖਾਂ ਨੂੰ ਵੀ ਸਿਦਕ ਅਤੇ ਸਬਰ ਕਰਕੇ ਚਿੰਤਾ ਰਹਿਤ ਹੋਣ ਦੀ ਸਿਖਿਆ ਦਿੱਤੀ ਅਤੇ ਭਜਨ ਕਰਨ ਅਤੇ ਬਾਣੀ ਪੜ੍ਹਨ ਵੱਲ ਲਾਇਆ।

**ਪੰਜਵਾਂ ਗੁਣ ਹੈ ਸੰਪੂਰਨ ਸੁੰਦਰਤਾ–**

ਆਮ ਤੌਰ ਤੇ ਵੇਖਿਆ ਜਾਂਦਾ ਹੈ ਕਿ ਲੋਕ ਗੋਰੇ ਰੰਗ ਨੂੰ ਪਸੰਦ ਕਰਦੇ ਹਨ। ਪਰ ਸਤਿਗੁਰੂ ਸਾਂਵਲਾ ਹੁੰਦਾ ਹੋਇਆ ਸੁੰਦਰ ਹੁੰਦਾ ਹੈ––

**ਬਲਿ ਬਲਿ ਜਾਉ ਸਿਆਮ ਸੁੰਦਰ ਕਉ**
**ਅਕਥ ਕਥਾ ਜਾ ਕੀ ਬਾਤ ਸੁਨੀ।।**

ਕੋਈ ਕਹਿੰਦਾ ਹੈ ਫਲਾਣੇ ਦਾ ਚਿਹਰਾ ਬੜਾ ਸੁੰਦਰ ਹੈ ਕੋਈ ਕਹਿੰਦਾ ਹੈ ਕਿ ਫਲਾਣੇ ਦੇ ਨੇਤ੍ਰ ਬੜੇ ਸੋਹਣੇ ਹਨ, ਕੋਈ ਕਿਸੇ ਅੰਗ ਨੂੰ ਸਲਾਹੁੰਦਾ ਹੈ ਕੋਈ ਕਿਸੇ ਅੰਗ ਨੂੰ। ਪਰ ਪੂਰਨ ਸੁੰਦਰਤਾ ਸਿਰਫ ਅਕਾਲ ਪੁਰਖ ਸਤਿਗੁਰੂ ਵਿਚ ਹੀ ਹੁੰਦੀ ਹੈ ਜਿਸ ਤਰ੍ਹਾਂ ਲਿਖਿਆ ਹੈ––

**ਕੰਜਲਕ ਨੈਣ ਕੰਬੁ ਗ੍ਰੀਵ ਕਟ ਕੇਹਰ ਕੁੰਚਰ ਗਵਨ**
**ਕਦਲੀ ਕੁਰੰਗ ਕਪੂਰ ਗਤ ਬਿਨ ਅਕਾਲ ਦੂਜੋ ਕਵਨ**

ਇਹ ਸੁੰਦਰਤਾ ਦੇ ਸਾਰੇ ਹੀ ਲੱਛਣ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਵਿਚ ਪ੍ਰਤੱਖ ਸਨ। ਇਹ ਹੀ ਵਜ੍ਹਾ ਸੀ ਕਿ ਕੋਈ ਭਾਵੇਂ ਕਿਨਾ ਹੀ ਚਿੰਤਾਵਾਨ ਹੋਵੇ, ਬਿਮਾਰ ਹੋਵੇ, ਦਲਿਦਰੀ ਹੋਵੇ ਆਪ ਜੀ ਦੇ ਦਰਸ਼ਨ ਕਰਦਿਆਂ ਸਾਰ ਹੀ ਮੋਹਿਆ ਜਾਂਦਾ ਸੀ ਅਤੇ ਕਲੇਜੇ ਵਿਚ ਠੰਡ ਪੈ ਜਾਂਦੀ ਸੀ। ਕਈ ਅਭਿਮਾਨੀ ਆਕੜ ਖਾਂ ਜਿਨ੍ਹਾਂ ਨੇ ਆਪ ਜੀ ਨੂੰ ਮੱਥਾ ਨਾ ਟੇਕਣ ਦੇ ਮਤੇ ਪਾਸ ਕੀਤੇ ਹੁੰਦੇ ਸਨ ਉਹ ਵੀ ਆਪ ਜੀ ਦੇ ਦਰਸ਼ਨ ਕਰਦੇ ਸਾਰ ਹੀ ਚਰਨਾਂ ਤੇ ਲੋਟ ਪੋਟ ਹੋ ਗਏ।

**ਛੇਵਾਂ ਗੁਣ ਹੈ ਸੰਪੂਰਨ ਜਸ–**

ਜਸ ਪਰਉਪਕਾਰ ਕਰਨ ਤੋਂ ਮਿਲਦਾ ਹੈ। ਸ੍ਰੀ ਸਤਿਗੁਰੂ ਜੀ ਪਰਉਪਕਾਰ ਦੀ ਮੂਰਤੀ ਸਨ ਜਿਸ ਕਿਸੇ ਨੇ ਵੀ ਆਰਥਕ ਸਾਰਥਕ ਜਾਂ ਪ੍ਰਮਾਰਥਕ ਅਰਜ਼ ਕੀਤੀ ਉਸਦੀ ਯੋਗ ਸਹਾਇਤਾ ਕੀਤੀ। ਆਪ ਜੀ ਨੇ ਕਿਸੇ ਵੀ ਧਰਮ ਜਾਂ ਪਾਰਟੀ ਦਾ ਖਿਆਲ ਕਰਨ ਤੋਂ ਬਿਨਾਂ ਹਰ ਇਕ ਨਾਲ ਪ੍ਰੇਮ ਪੂਰਵਕ ਸਲੂਕ ਕਰਕੇ ਉਸਦਾ ਮਨ ਮੋਹ ਲਿਆ। ਇਹ ਹੀ ਕਾਰਨ ਸੀ ਕਿ ਆਪ ਜੀ ਦੇ ਰਸਮੀਆਂ ਸਰੀਰਕ ਅੰਤਮ ਕਿਰਿਆ ਸਮੇਂ ਲੱਖਾਂ ਆਦਮੀਆਂ ਦੀ ਹਾਜ਼ਰੀ ਨੇ ਆਪ ਜੀ ਦੇ ਪਰਉਪਕਾਰ ਯਾਦ ਕਰਕੇ ਜੱਸ ਕੀਤਾ ਅਤੇ ਗੁਰਬਾਣੀ ਦੀ ਇਸ ਤੁਕ ਨੂੰ ਪੂਰਾ ਕੀਤਾ–

**ਤੁਮਨ ਜਸ ਸਕਲ ਜਗਤ ਕਰ ਹੈ ਬਖਾਨੀ**

ਸਭ ਤੋਂ ਵੱਡਾ ਪਰਉਪਕਾਰ ਜੋ ਸਿਰਫ ਸਿਖ ਪੰਥ ਤੇ ਹੀ ਨਹੀਂ ਸਗੋਂ ਸ੍ਰਿਸ਼ਟੀ ਤੇ ਕੀਤਾ ਉਹ ਇਹ ਹੈ ਜੋ ਆਪ ਜੀ ਨੇ ਜੋਤੀ ਜੋਤਿ ਸਮਾਉਣ ਤੋਂ ਪਹਿਲਾਂ ਸਾਰੇ

ਅਖਤਿਆਰ ਆਪਣੇ ਵੱਡੇ ਸਾਹਿਬਜ਼ਾਦੇ ਨੂੰ ਦੇ ਦਿੱਤੇ।

ਸੰਤ ਪ੍ਰੀਤਮ ਸਿੰਘ ਕਵੀ ਲਿਖਦੇ ਹਨ ਕਿ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਨੇ ੮ ਮਈ ੧੯੫੯ (੨੭ ਵੈਸਾਖ ਸੰਮਤ ੨੦੧੬) ਨੂੰ ਸ੍ਰੀ ਜੀਵਨ ਨਗਰ ਘੱਗਰ ਨਾਲੀ ਤੇ ਸਾਫ ਹੁੰਦੇ ਖਾਲ਼ ਤੇ ਕੰਮ ਕਰਦਿਆਂ ਸਭ ਨੂੰ ਕੱਠਿਆਂ ਕਰਕੇ ਕਹਿਆ ਸੀ "ਮੇਰਾ ਕੋਈ ਪਤਾ ਨਹੀਂ ਕਦੋਂ ਆਵਾਂ ਜਾਂ ਕਦੋਂ ਨਾ ਆਵਾਂ। ਹੁਣ ਤੋਂ ਏਥੇ ਵਡੇ ਕਾਕੇ ਨੇ ਰਹਿਣਾ ਹੈ। ਜਿਸਦੀ ਉਸ ਨਾਲ ਬਣਦੀ ਹੈ ਉਹ ਰਹੇ ਜਾਂ ਜਿਸ ਬਣਾ ਕੇ ਰਖਣੀ ਹੈ। ਜਿਸ ਉਹਦੇ ਆਖੇ ਨਹੀਂ ਲੱਗ ਸਕਣਾ ਉਹ ਬੇਸ਼ਕ ਬਿਸਤਰਾ ਗੋਲ ਕਰ ਲਏ। ਸਾਡੀ ਉਸ 'ਤੇ ਖੁਸ਼ੀ ਹੀ ਹੋਵੇਗੀ। ਹੁਣ ਸਾਰੇ ਅਖਤਿਆਰ ਵੱਡੇ ਕਾਕੇ ਹੀ ਪਾਸ ਹੋਣੇ ਹਨ।" ਇਸੇ ਲਈ ਲਿਖਿਆ ਹੈ--

*ਮਾਲਕ ਪਹਿਰੇ ਦਾ ਹੈ ਜਗਜੀਤ ਸਤਿਗੁਰੂ*
*ਹੁਣ ਤਾਂ ਇਹੋ ਹੀ ਧਰਮ ਪਰਚਾਰਦਾ ਏ।*
*ਦਾਤਾ ਰਿੱਧੀਆਂ ਸਿੱਧੀਆਂ ਰਹਿਮਤਾਂ ਦਾ*
*ਵਿਗੜੇ ਕਾਜ ਵੀ ਇਹੋ ਸਵਾਰਦਾ ਏ।*

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਰੀਰਕ ਵਿਛੋੜੇ ਦਾ ਗਮ ਕੁਦਰਤੀ ਤੌਰ ਤੇ ਹੋਣਾ ਹੀ ਸੀ ਪਰ ਜਾਂਦਿਆਂ ਪ੍ਰਿੰ. ਅਜੀਤ ਸਿੰਘ ਚੀਮਾ ਜੀ ਦੀ ਕਲਮ ਰਾਹੀਂ ਇਹ ਸੰਦੇਸ਼ ਦੇ ਗਏ-

*ਏਸ ਦੇਹ ਨੇ ਤੁਸਾਂ ਨੂੰ ਲੱਭਣਾ ਨਹੀਂ*
*ਤੜਪ ਤੜਪ ਨਾ ਜਾਨ ਗੁਆ ਲੈਣਾ।*
*ਜਿਨ੍ਹੂੰ ਮੇਰੇ ਦੀਦਾਰ ਦੀ ਲੋੜ ਹੋਵੇ*
*'ਚੀਮੇ' ਦਰਸ ਜਗਜੀਤ ਦਾ ਪਾ ਲੈਣਾ।*

# ਗੱਦੀ ਪਰਤਾਪ ਸਿੰਘ ਕੀ ਹੈ

**ਬਾਬਾ ਸੰਤੋਖ ਸਿੰਘ ਬਾਹੋਵਾਲ**

ਜਿਲਾ ਸਾਹਿਬ ਅਰੋੜਾ ਸੀ ਰਾਮਦਾਸ ਪੁਰੇ ਸਾਹਿਬ ਆਇਆ। ਔਦਾ ਹੀ ਕਹਿਣ ਲਗਾ ਬਾਬਾ ਸਾਹਿਬ ਕੇ ਗੁਜਰ ਜਾਣੇ ਕਾ ਹਮਨੇ ਬੜਾ ਅਫਸੋਸ ਕੀਆ ਹੈ। ਪੁੱਛਣੇ ਲੱਗਾ ਤੁਮ ਗੱਦੀ ਕਿਸ ਕੋ ਦੇਣੀ ਚੌਂਹਦੇ ਹੋ। ਨਰੈਣ ਸਿੰਘ ਮਹੰਤ ਨੇ ਕਹਿਆ ਸਤਿਗੁਰੂ ਜੀ ਪਰਤਾਪ ਸਿੰਘ ਸਾਹਬਜ਼ਾਦੇ ਕੋ ਕਹਿ ਗਏ ਹਨ। ਸੰਗਤ ਨੇ ਭੀ ਏਨਾਂ ਕੋ ਦਈ ਹੈ ਗੱਦੀ। ਬਸੰਤ ਸਿੰਘ ਖੜਾ ਥਾ, ਪੁੱਛਿਆ ਤੁਮ ਇਨਕੋ ਗੱਦੀ ਦੇਣ ਮੇਂ ਰਾਜੀ ਹੋ। ਕਹਾ ਜੀ ਮੈਂ ਰਾਜੀ ਹਾਂ। ਸੂਰਤ ਸਿੰਘ ਭੀ ਕੋਲ ਹੀ ਖੜਾ ਸੀ ਤਿਸਨੇ ਭੀ ਕਹਿਆ ਕਿ ਰਾਜੀ ਹੈਂ। ਹਰਨਾਮ ਸਿੰਘ ਕਾ ਨਾਮ ਪੁੱਛਿਆ ਅਰ ਲਿਖਿਆ ਕਿ ਸਭ ਰਾਜੀ ਹਨ। ਫੇਰ ਸਿੰਘਾਂ ਤੇ ਪੁੱਛਿਆ ਅਰ ਲਿਖਿਆ ਕਿ ਸਭ ਰਾਜੀ ਹਨ ਗੱਦੀ ਦੇਣੇ ਮੈ। ਬਾਬੇ ਨਰੈਣ ਸਿੰਘ ਨੇ ਕਹਿਆ ਕਿ ਅਸੀਂ ਬੀ ਮੰਨਾਂਗੇ, ਸਾਥੋਂ ਗੋਹਾ ਕੂੜਾ ਕਰੌਣ ਤਦ ਭੀ ਕਰਾਂਗੇ ਗੁਰੂ ਜੀ ਕੇ ਘਰ ਕਾ। ਜਿਲੇ ਨੇ ਕਹਿਆ ਕਿ ਗੱਦੀ ਪਰਤਾਪ ਸਿੰਘ ਕੀ ਹੈ। ਦਸਤਖਤ ਕਰਾਇ ਲੀਏ, ਅਰ ਚਲੇ ਗਏ। ਗੇਧਾ ਸਿੰਘ ਬੀ ਪੁੱਛਿਆ ਤੇਰਾ ਘਰ ਕਹਾਂ ਹੈ? ਕਹਾ ਕਿ ਅਬਲੂ ਹੈ। ਨਰੈਣ ਸਿੰਘ (ਪਿਤਾ ਦਾ ਨਾਂ ਦੇਵਾ ਸਿੰਘ) ਬੀ ਪੁੱਛਿਆ ਤੁਮਾਰਾ ਘਰ ਕਹਾਂ ਹੈ? ਕਹਾ ਕਿ ਰੋੜੀ ਹੈਂ ਘਰ। ਸੇਵਾ ਸਿੰਘ ਕੋਲ ਖੜਾ ਸੀ, ਪੁੱਛਿਆ ਤੁਮਾਰਾ ਘਰ ਕਹਾਂ ਹੈ? ਕਹਿਆ ਸਧਾਰੀ ਮਾਜਰਾ ਹੈ। ਸੂਰਤ ਸਿੰਘ ਕੋਲ ਖੜਾ ਸੀ, ਪੁੱਛਿਆ ਤਾਂ ਕੋਲੋਂ ਸਿੰਘਾਂ ਨੇ ਕਹਾ ਜੀ ਖਟੜੀ ਹੈਂ। ਜਿਲੇ ਨੇ ਕਹਿਆ ਸਭਨਾ ਕੇ ਘਰ ਬਾਹਰ ਹੈਨ, ਘਰ ਕਾ ਮਾਲਕ ਕੌਣ ਹੈ? ਸੇਵਾ ਸਿੰਘ ਨੇ ਕਹਾ ਕਿ ਤਿੰਨੇ ਸਾਹਿਬਜਾਦੇ ਹੈਂ। ਸਾਨੂੰ ਜੋ ਸੇਵਾ ਕਹਿਣ ਸੋ ਕਰਦੇ ਹੈਂ। ਫੇਰ ਜਿਲੇ ਨੇ ਕਹਿਆ ਕਿ ਸਾਹਿਬਜਾਦੇ ਨਿਦਾਨ ਹੈਂ। ਕੋਲੋਂ ਸਿੰਘਾਂ ਨੇ ਕਹਿਆ ਮਾਈ ਜੀਊਣ ਕੌਰ ਹੈ। ਜਿਲੇ ਨੇ ਕਹਿਆ ਕਿ ਮਾਈ ਜੀਊਣ ਕੌਰ ਨੇ ਕਚੈਹਰੀ ਤਾਂ ਨਹੀਂ ਜਾਣਾ ਹੈ। ਸੇਵਾ ਸਿੰਘ ਨੇ ਕਹਿਆ ਕਿ ਮੈਂ ਜਾਊਂਗਾ ਸਰਕਾਰੇ ਜਿੱਥੇ ਜਾਣਾ ਹੈ। ਏਹ ਭੀ ਕਹਿਆ ਨਰੈਣ ਸਿੰਘ ਜੋ ਹੈ ਕਾਰ ਮੁਖਤਾਰ ਹੈ। ਜਿਲੇ ਨੇ ਕਹਾ ਕਿ ਜੇਕਰ ਮਿਲ ਕਰ ਰਹੋਗੇ ਤਾਂ ਹੱਛੀ ਬਾਤ ਹੈ।

# ਮਹਾਰਾਜ ਦੇ ਕਦਮਾਂ ਵਿਚ

**ਪ੍ਰਕਾਸ਼ ਸਾਥੀ**

ਸਤਿਗੁਰੂ ਪਰਤਾਪ ਸਿੰਘ ਦੀ ਸਾਡੇ ਦਿਲ ਤੇ ਛਾਪ ਏ। ਜੀਭ ਹੈ ਸਾਡੀ ਮਗਰ ਓਹ ਬੋਲਦਾ ਪਿਆ ਆਪ ਏ
ਚਿੱਟੇ ਵਸਤਰ, ਚਿੱਟੀ ਮਾਲਾ, ਦਿਲ ਦਾ ਦਰਪਣ ਸਾਫ਼ ਏ। ਸਾਡੇ ਦਿਲ ਦੇ ਪਿਆਰ ਨੂੰ ਅੱਜ ਕੌਣ ਸਕਦਾ ਨਾਪ ਏ
ਹੋ ਰਿਹਾ ਸੂਤਰ ਦੀ ਮਾਲਾ ਦਾ ਦਿਲਾਂ ਵਿਚ ਜਾਪ ਏ। ਸਤਿਗੁਰੂ ਪਰਤਾਪ ਸਿੰਘ ਦਾ ਇਹ ਸਾਰਾ ਪਰਤਾਪ ਏ

ਗਊਆਂ ਦੀ ਸੇਵਾ ਉਨ੍ਹਾਂ ਕੀਤੀ ਬੜੇ ਹੀ ਪਿਆਰ ਨਾਲ। ਘੋੜਿਆਂ ਨੂੰ ਸੀ ਦੌੜਾਂਦੇ ਹਵਾ ਦੀ ਰਫ਼ਤਾਰ ਨਾਲ
ਸੁਦੇਸ਼ੀ ਖੱਦਰ ਦੇ ਉਹ ਵਸਤਰ ਪਾਓਂਦੇ ਸੀ ਸਤਿਕਾਰ ਨਾਲ। ਤਾਰ ਉਹਨਾਂ ਦੀ ਜੁੜੀ ਰਹਿੰਦੀ ਸੀ ਪਰ ਕਰਤਾਰ ਨਾਲ
ਬਾਣੀ ਦਾ ਅੰਮ੍ਰਿਤ ਓਹ ਵੰਡਦਾ ਸਾਰਿਆਂ ਨੂੰ ਆਪ ਏ। ਸਤਿਗੁਰੂ ਪਰਤਾਪ ਸਿੰਘ ਦਾ ਇਹ ਸਾਰਾ ਪਰਤਾਪ ਏ

ਸਾਜ਼ ਨੂੰ ਛੋਹਿਆ ਜਦੋਂ ਆਪੇ ਘਟਾਵਾਂ ਆ ਗਈਆਂ। ਮਸਤੀ ਦੇ ਵਿਚ ਡੁਪੀਆਂ ਆਪੇ ਹਵਾਵਾਂ ਆ ਗਈਆਂ
ਚਰਨ ਪਰਸਣ ਦੇ ਲਈ ਆਪੇ ਹੀ ਰਾਹਵਾਂ ਆ ਗਈਆਂ। ਸੇਵਕਾਂ ਲਈ ਉਹਨਾਂ ਦੇ ਦਿਲਾਂ 'ਚੋਂ ਦੁਆਵਾਂ ਆ ਗਈਆਂ
ਸਤਿਗੁਰਾਂ ਨੇ ਸੱਤ ਸੁਰਾਂ ਨੂੰ ਵੀ ਦਿੱਤੀ ਅਜ ਥਾਪ ਏ। ਸਤਿਗੁਰੂ ਪਰਤਾਪ ਸਿੰਘ ਦਾ ਇਹ ਸਾਰਾ ਪਰਤਾਪ ਏ

ਆਊ ਦੁਨੀਆ ਵਾਲਿਉ, ਸੱਚਾ ਸੁੱਚਾ ਦਰਬਾਰ ਹੈ। ਛੋਟਾ ਵੱਡਾ ਕੋਈ ਨਹੀਂ, ਸਭ ਨਾਲ ਗੂੜ੍ਹਾ ਪਿਆਰ ਹੈ
ਧਰਮ ਕੋਈ ਵੀ ਹੋਵੇ, ਸਭ ਦਾ ਏਥੇ ਸਤਕਾਰ ਹੈ। ਸੇਵਕਾਂ ਨੂੰ ਸਤਿਗੁਰਾਂ ਦਾ ਹੋ ਰਿਹਾ ਦੀਦਾਰ ਹੈ
ਮਿਹਰ 'ਸਾਥੀ' ਤੇ ਕਰੋ, ਦਰ ਤੇ ਬੈਠਾ ਚੁੱਪਚਾਪ ਏ। ਸਤਿਗੁਰੂ ਪਰਤਾਪ ਸਿੰਘ ਦਾ ਇਹ ਸਾਰਾ ਪਰਤਾਪ ਏ

# ਅਟੱਲ-ਪ੍ਰਤਾਪੀ ਸਤਿਗੁਰੂ ਜੀ ਦੇ ਉਪਕਾਰ

ਅਮਰ ਸਿੰਘ ਸ੍ਰੀ ਜੀਵਨ ਨਗਰ

**ਜਿਹੜੀ ਪੈਲੀ ਢੋਟੀਆਂ ਜ਼ਿਲ੍ਹਾ ਲਾਇਲਪੁਰ ਤੋਂ ਅਲਾਟ ਹੋਈ ਸੀ ਮਿਰਜਾਪੁਰ ਥੇੜ੍ਹ ਤੇ, ਉੱਥੇ ਭੱਠਾ ਲਾ ਕੇ ਇੱਟਾਂ ਪਕਾਈਆਂ ਅਤੇ ਹੁਕਮ ਦੇ ਦਿੱਤਾ ਕਿ ਸਾਰੇ ਜਤਨ ਕਰੋ ਅਤੇ ਖੂਹ ਲਾਓ। ਇਹ ਵੀ ਹੁਕਮ ਕੀਤਾ ਕਿ ਇਹ ਇੱਟ ਸਿਰਫ਼ ਉਨ੍ਹਾਂ ਨੂੰ ਦਿੱਤੀ ਜਾਵੇ ਜੋ ਖੂਹ ਲਾਏ। ਕਿਸੇ ਨੂੰ ਵੀ ਮਕਾਨ ਬਣਾਉਣ ਵਾਸਤੇ ਨਾ ਦਿਤੀ ਜਾਵੇ। ਸਾਧ-ਸੰਗਤ ਨੇ ਹੁਕਮ ਮੰਨ ਕੇ ਖੂਹ ਲਾਉਣੇ ਸ਼ੁਰੂ ਕਰ ਦਿੱਤੇ।**

ਪਾਕਿਸਤਾਨ ਬਣਨ ਤੋਂ ਤਿੰਨ-ਚਾਰ ਸਾਲ ਬਾਦ ਵਿੱਚ ਸਤਿਗੁਰੂ ਪ੍ਰਤਾਪ ਸਿੰਘ ਜੀ ਵੱਲੋਂ ਖਰੀਦੀ ਹੋਈ ਜ਼ਮੀਨ ਅਤੇ ਜੋ ਮਰੂਸੀ ਰਕਬਾ ਅਲਾਟੀਆਂ ਨੂੰ ਦਿੱਤਾ ਗਿਆ ਸੀ ਉਸ ਉਤੇ ਪੂਰੀ ਤਰ੍ਹਾਂ ਕਬਜਾ ਲੈ ਕੇ ਫ਼ਸਲਾਂ ਬੀਜਣੀਆਂ ਸ਼ੁਰੂ ਕਰ ਦਿੱਤੀਆਂ ਗਈਆਂ। ਇਸ ਦੌਰਾਨ ਬਾਰਿਸ਼ ਨਾ ਹੋਣ ਕਰਕੇ ਬਹੁਤ ਜਬਰਦਸਤ ਕਾਲ ਪੈ ਗਿਆ ਅਤੇ ਬਹੁਤ ਸਾਰੇ ਘਰ ਜਮੀਨਾਂ ਵੇਚ-ਵੇਚ ਕੇ ਜਾਣੇ ਸ਼ੁਰੂ ਹੋ ਗਏ। ਮਾਲ ਪਸ਼ੂਆਂ ਦਾ ਚਾਰੇ ਕਾਰਨ ਬਹੁਤ ਬੁਰਾ ਹਾਲ ਹੋ ਗਿਆ। ਬਹੁਤ ਸਾਰੇ ਪਸ਼ੂ ਮਰ ਵੀ ਗਏ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਪਣੇ ਪਸ਼ੂ ਵੀ ਸਨ। ਆਪ ਜੀ ਨੇ ਸਰਦਾਰ ਸੁਰਜਨ ਸਿੰਘ ਢੋਟੀਆਂ ਵਾਲੇ ਦੀ ਅਗਵਾਈ ਹੇਠ ਪਿੰਡ ਕੰਗਣਪੁਰ ਜੋ ਕਿ ਸਰਸਾ ਦੇ ਨਜਦੀਕ ਹੈ, ਅਤੇ ਨਹਿਰ ਦਾ ਆਸਰਾ ਸੀ, ਭੇਜ ਦਿੱਤੇ। ਇਹ ਸਾਧ-ਸੰਗਤ ਦਾ ਦੁੱਖ ਵੇਖ ਕੇ ਸਤਿਗੁਰੂ ਜੀ ਨੇ ਇੱਕ ਬਹੁਤ ਵੱਡਾ ਉਪਰਾਲਾ ਕੀਤਾ। ਜਿਹੜੀ ਪੈਲੀ ਢੋਟੀਆਂ ਜ਼ਿਲ੍ਹਾ ਲਾਇਲਪੁਰ ਤੋਂ ਅਲਾਟ ਹੋਈ ਸੀ ਮਿਰਜਾਪੁਰ ਥੇੜ੍ਹ ਤੇ, ਉੱਥੇ ਭੱਠਾ ਲਾ ਕੇ ਇੱਟਾਂ ਪਕਾਈਆਂ ਅਤੇ ਹੁਕਮ ਦੇ ਦਿੱਤਾ ਕਿ ਸਾਰੇ ਜਤਨ ਕਰੋ ਅਤੇ ਖੂਹ ਲਾਓ। ਇਹ ਵੀ ਹੁਕਮ ਕੀਤਾ ਕਿ ਇਹ ਇੱਟ ਸਿਰਫ਼ ਉਨ੍ਹਾਂ ਨੂੰ ਦਿੱਤੀ ਜਾਵੇ ਜੋ ਖੂਹ ਲਾਏ। ਕਿਸੇ ਨੂੰ ਵੀ ਮਕਾਨ ਬਣਾਉਣ ਵਾਸਤੇ ਨਾ ਦਿਤੀ ਜਾਵੇ। ਸਾਧ-ਸੰਗਤ ਨੇ ਹੁਕਮ ਮੰਨ ਕੇ ਖੂਹ ਲਾਉਣੇ ਸ਼ੁਰੂ ਕਰ ਦਿੱਤੇ। ਜਿਵੇਂ:-

(1) ਮਾਸਟਰ ਸੁਹਾਵਾ ਸਿੰਘ, (2) ਸ੍ਰ.ਆਸਾ ਸਿੰਘ ਨੰਬਰਦਾਰ, (3) ਹਰਨਾਮ ਸਿੰਘ ਕਾਮੋਕੇ ਅਤੇ ਸਰਦਾਰ ਇੰਦਰ ਸਿੰਘ ਚੀਫ ਸ੍ਰੀ ਜੀਵਨ ਨਗਰ ਨੇ ਖੂਹ ਲਵਾਏ। ਹੋਰ ਵੀ ਬਹੁਤ ਸਾਰਿਆਂ ਪਿੰਡਾਂ ਇੱਟਾਂ ਮਿਲਣ ਕਰਕੇ ਖੂਹ ਲਾਉਣੇ ਸ਼ੁਰੂ ਕਰ ਦਿਤੇ। ਖੂਹ ਤਾਂ ਲੱਗ ਗਏ ਪੰਦਰਾਂ-ਵੀਹ ਤੇ ਹਰਟ ਜਿਹੜੇ ਪਾਣੀ ਕੱਢਣ ਵਾਸਤੇ ਹੁੰਦੇ ਹਨ ਉਨ੍ਹਾਂ ਦੀ ਮੁਸ਼ਕਿਲ ਬਣ ਗਈ। ਸਤਿਗੁਰਾਂ ਨੇ ਇਸ ਮੁਸ਼ਕਿਲ ਨੂੰ ਦੂਰ ਕਰਨ ਵਾਸਤੇ ਹਰਟਾਂ ਦਾ ਕੰਮ ਸ੍ਰੀ ਜੀਵਨ ਨਗਰ ਆਪਣੇ ਖਰਚੇ ਤੇ, ਮਿਸਤਰੀ ਗੁਰਦਿੱਤ ਸਿੰਘ ਜੋ ਕਿ ਪਿੰਡੀ ਦਾਸ ਜਿਲਾ ਸ਼ੇਖੂਪੁਰ ਦੀ ਅਗਵਾਈ ਹੇਠ ਸ਼ੁਰੂ ਕਰ ਦਿਤਾ। ਜਿੰਨੇ ਵੀ ਖੂਹ ਲੱਗੇ ਸਨ ਉਨਾਂ ਸਾਰਿਆਂ ਨੂੰ ਹਰਟ ਦਿੱਤੇ, ਜੋ ਲਾਗਤ ਆਈ ਸੀ ਉਸ ਹਿਸਾਬ ਨਾਲ। ਸਾਧ-ਸੰਗਤ ਹਰਟਾਂ ਦੇ ਆਸਰੇ ਆਪਣਾ ਪਸ਼ੂ ਧਨ ਤੇ ਆਪਣੀ ਦਾਣਿਆਂ ਦੀ ਮੁਸ਼ਕਿਲ ਦੂਰ ਕਰ ਲਈ ਅਤੇ ਸੱਚੇ ਪਾਤਸ਼ਾਹ ਜੀ ਦੇ ਇਸ ਉਪਰਾਲੇ ਨਾਲ ਸਾਧ-ਸੰਗਤ ਵਿੱਚ ਖੁਸ਼ੀ ਦਾ ਦੌਰ ਆ ਗਿਆ।

ਇਸ ਪਿਛੋਂ ਹੁਕਮ ਕੀਤਾ ਕਿ ਏਥੇ ਟਿਊਬਵੈਲ ਲਾਓ। ਸਭ ਤੋਂ ਪਹਿਲਾਂ ਆਪ ਟਿਊਬਵੈਲ ਟਿੱਬੇ ਤੇ ਲਾਉਣਾ ਸ਼ੁਰੂ ਕੀਤਾ ਅਤੇ ਉਸ ਸਮੇਂ ਇਲਾਕਾ ਸ੍ਰੀ ਜੀਵਨ ਨਗਰ ਵਿਚ ਇਹ ਪਹਿਲਾ ਟਿਊਬਵੈਲ ਸੀ। ਇਸ ਦਾ ਪਾਣੀ ਇਕ ਘੰਟੇ ਦਾ ਅਠਾਰਾਂ ਹਜਾਰ ਗੈਲਣ ਦੇ ਹਿਸਾਬ ਨਾਲ ਮਿਲਿਆ। ਇਸ ਨੇ ਤਕਰੀਬਨ ਦੋ ਮੁਰੱਬੇ ਜਮੀਨ ਸਿੰਚਾਈ ਹੇਠ ਕਰ ਲਈ ਤੇ ਬਹੁਤ ਚੰਗੀ ਫਸਲ ਅਤੇ ਚਾਰਾ ਹੋਣਾ ਸ਼ੁਰੂ ਹੋ ਗਿਆ। ਇਸ ਟਿਊਬਵੈਲ ਉੱਤੇ ਯਨਮਾਰ ਜਪਾਨੀ ਇੰਜਨ ਲਾਇਆ ਅਤੇ ਸੰਤ ਗੰਡਾ ਸਿੰਘ ਦਿਲੀ ਨੇ ਇਕ ਨਵੀਂ ਕਾਢ ਕੱਢੀ, ਐਸੀ ਫੁੱਟ ਸ਼ਾਫ਼ਟ

ਖੂਹ ਦੇ ਵਿਚ ਪਾਈ ਅਤੇ ਗੱਡੀ ਦਾ ਡਿਫਰੈਂਸ਼ਲ ਪਾ ਕੇ ਉਸ ਦੇ ਨਾਲ ਪੰਪ ਲਾਇਆ। ਇਸ ਲਈ ਕਿ ਵਾਟਰ ਲੈਵਲ ਅੱਸੀ ਫੱਟ ਦੂਰ ਸੀ ਤੇ ਪਟਾ ਨਹੀਂ ਸੀ ਚੱਲ ਸਕਦਾ। ਇਸ ਲਈ ਇਹ ਉਪਰਾਲਾ ਕੀਤਾ ਗਿਆ। ਇਹ ਉਪਰਾਲਾ ਇਸਤੋਂ ਪਹਿਲਾਂ ਹਿੰਦੁਸਤਾਨ ਵਿਚ ਕਿਤੇ ਵੀ ਨਹੀਂ ਸੀ ਜੋ ਕਿ ਸੰਤ ਗੰਡਾ ਸਿੰਘ ਜੀ ਹੋਰਾਂ ਕੀਤਾ। (ਸੂਬਾ ਗੰਡਾ ਸਿੰਘ ਜੀ ਗੁਜਰਾਂ ਵਾਲੇ ਦੇ ਸਨ ਆਮ ਤੌਰ ਤੇ ਆਰੇ ਵਾਲੇ ਕਰਕੇ ਬਹੁਤ ਮਸ਼ਹੂਰ ਸਨ)।

ਇਸ ਦੌਰਾਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੁਕਮ ਕੀਤਾ "ਸੰਤ ਗੰਡਾ ਸਿੰਘ ਜੀ ਮੈਂ ਚਾਹੁੰਦਾ ਹਾਂ ਕਿ ਇਹ ਜੋ ਅਮਰ ਸਿੰਘ ਹੈ ਇਸ ਨੂੰ ਕੰਮ ਸਿਖਾਓ।" ਸੰਤ ਜੀ ਨੇ ਅਰਜ਼ ਕੀਤੀ। "ਗ਼ਰੀਬ ਨਿਵਾਜ਼ ਜੀ ਇਹ ਥੋੜ੍ਹਾ ਜਿਹਾ ਅੜ੍ਬ ਦਿਮਾਗ਼ ਹੈ, ਕੰਮ ਸਿੱਖਣ ਵਾਲਾ ਨਹੀਂ"। ਸਤਿਗੁਰਾਂ ਹੁਕਮ ਕੀਤਾ, "ਆਪੇ ਠੀਕ ਹੋ ਜਾਇਗਾ ਤੁਸੀ ਕਿਰਪਾ ਕਰੋ"। ਅਤੇ ਰਤਨ ਸਿੰਘ ਨੂੰ ਹੁਕਮ ਕੀਤਾ, "ਜਾਹ ਅਤੇ ਇੱਕ ਦਸਤਾਰ, ਇਕ ਥਾਲ ਮਿਸ਼ਰੀ ਦਾ ਅਤੇ ਇੱਕ ਸੌ ਰੁਪਈਆ ਲੈ ਕੇ ਆ"। ਉਹ ਹੁਕਮ ਮੰਨ ਕੇ ਉਸੇ ਵੇਲੇ ਲੈ ਆਇਆ ਅਤੇ ਅਮਰ ਸਿੰਘ ਨੂੰ ਹੁਕਮ ਕੀਤਾ ਸੰਤਾਂ ਦੇ ਚਰਨਾਂ ਵਿਚ ਰਖ ਕੇ ਮੱਥਾ ਟੇਕ ਕੇ ਅਰਜ਼ ਕਰ ਮੇਰੇ ਤੇ ਕਿਰਪਾ ਕਰੋ। ਮੈਂ ਏਸੇ ਤਰ੍ਹਾਂ ਕੀਤਾ ਤੇ ਸੰਤ ਗੰਡਾ ਸਿੰਘ ਹੋਰਾਂ ਮੈਨੂੰ ਥਾਪੜਾ ਦੇ ਕੇ ਆਖਿਆ "ਤਕੜਾ ਹੋ ਕੇ ਕੰਮ ਕਰ। ਸੱਚੇ ਪਾਤਸ਼ਾਹ ਕਿਰਪਾ ਕਰਨਗੇ।" ਇਸ ਦੌਰਾਨ ਹੀ-ਮੈਨੂੰ ਵਰਕਸ਼ਾਪ ਜੋ ਕਿ ਜੀਵਨ ਨਗਰ ਸੀ, ਸਤਿਗੁਰਾਂ ਦੀ, ਉਸ ਦਾ ਇੰਚਾਰਜ ਬਣਾ ਦਿੱਤਾ। ਇਸ ਤੋਂ ਬਾਅਦ ਮੇਰੀ ਅਗਵਾਈ ਹੇਠ ਅਤੇ ਸੰਤ ਗੰਡਾ ਸਿੰਘ ਜੀ ਦੇ ਹੁਕਮ ਮੁਤਾਬਕ ਚਾਰ ਟਿਊਬਵੈਲ ਲੱਗੇ ਜਿਨ੍ਹਾਂ ਵਿਚੋਂ ਇਕ ਕੋਠੀ ਤੋਂ ਨਹਿਰ ਵਾਲੇ ਪਾਸੇ ਲਾਇਆ ਗਿਆ। ਇਸੇ ਇੰਜਨ ਨਾਲ ਆਟਾ ਪੀਣ੍ਹ ਵਾਸਤੇ ਚੱਕੀ ਲਾਈ ਜੋ ਕਿ ਲੰਗਰ ਵਾਸਤੇ ਸੀ, ਅਤੇ ਨਿਵਾਸੀ ਜੀਵਨ ਨਗਰ ਜੋ ਘਰ ਸਨ, ਹੁਕਮ ਕੀਤਾ ਕਿ ਇਨ੍ਹਾਂ ਤੋਂ ਪਿਸਾਈ ਲੈ ਲਿਆ ਕਰੋ ਤੇ ਦਾਣੇ ਪੀਹ ਦਿਆ ਕਰੋ ਕਿਉਂਕਿ ਹੋਰ ਕੋਈ ਸਾਧਨ ਹੈ ਨਹੀਂ। ਉਸ ਤੋਂ ਬਾਅਦ ਇਕ ਟਿਊਬਵੈਲ ਨਹਿਰ ਤੋਂ ਪਾਰ ਲਾਇਆ ਗਿਆ। ਇਸ ਉਤੇ ਸੰਤਾ ਸਿੰਘ ਜੋ ਕਿ ਸੈਦੋਂ ਜਿਲਾ ਫਿਰੋਜਪੁਰ ਦਾ ਸੀ ਨੂੰ ਲਾ ਦਿਤਾ ਗਿਆ। ਇਸ ਦੌਰਾਨ ਸਤਿਗੁਰੂ ਜੀ ਨੇ ਸੰਤ ਗੰਡਾ ਸਿੰਘ ਨੂੰ ਹੁਕਮ ਕੀਤਾ ਜੋ ਖੂਹ ਪੁਰਾਣਾ ਕੋਠੀ ਦੇ ਸਾਹਮਣੇ ਲੱਗਾ ਹੈ ਉਸ ਨੂੰ ਵੀ ਸ਼ਾਫਟ ਪਾ ਕੇ ਇੰਜਨ ਲਾ ਦਿਉ। ਸੰਤਾਂ ਨੇ ਹੁਕਮ ਮੰਨ ਕੇ ਸ਼ਾਫਟ ਪਾ ਕੇ ਜੋ ਅੱਸੀ ਫੁੱਟ ਵਾਟਰ ਲੈਵਲ ਸੀ ਉਸ ਉਤੇ ਪੰਜ ਹਾਰਸ ਪਾਵਰ ਪੀਟਰ ਇੰਜਨ ਲਾ ਦਿਤਾ। ਇਹ ਟਿਊਬਵੈਲ ਲੰਗਰ ਦੀ ਸਬਜ਼ੀ ਅਤੇ ਪਸ਼ੂਆਂ ਲਈ ਜੋ ਖੇਲ੍ਹ ਸੀ, ਨੂੰ ਪਾਣੀ ਦਿੰਦਾ ਰਿਹਾ।

ਇਸ ਤੋਂ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਐਗਰੀਕਲਚਰ ਯੂਨੀਵਰਸਿਟੀ ਲੁਧਿਆਣਾ ਨਾਲ ਸੰਪਰਕ ਕਰਕੇ ਜੋ ਬੋਰਿੰਗ ਮਸ਼ੀਨ ਉਸ ਵੇਲੇ ਉਨ੍ਹਾਂ ਨੇ ਬਣਾਈ ਸੀ ਉਸ ਨਾਲ ਇੱਕ ਫੁਟ ਦਾ ਬੋਰ ਕਰਵਾਇਆ ਜੋ ਚਾਰ ਸੌ ਪੰਜੀ ਫੁਟ ਗਿਆ ਪਰ ਪਾਣੀ ਨਾ ਮਿਲਿਆ। ਇਸ ਤੋਂ ਬਾਦ ਸਤਿਗੁਰੂ ਜੀ ਨਾਲੀ ਦੇ ਨੇੜੇ, ਜੋ ਮਸਤਾਨ ਗੜ੍ਹ ਦੇ ਨਾਂਤੇ, ਜੋ ਸਤਿਗੁਰੂ ਜੀ ਦਾ ਫਾਰਮ ਹੈ ਉਥੇ ਇਸ ਮਸ਼ੀਨ ਨਾਲ ਬੋਰ ਕੀਤਾ। ਇਸ ਬੋਰ ਤੇ ਮੇਰੀ, ਅਮਰ ਸਿੰਘ ਅਤੇ ਬਸੰਤ ਸਿੰਘ ਜੋ ਕਿ ਚਵਿੰਡਾ ਜ਼ਿਲ੍ਹਾ ਸਿਆਲਕੋਟ ਦੇ ਸਨ, ਦੋਵਾਂ ਦੀ ਇਹ ਬੋਰ ਲਾਉਣ ਤੇ ਡਯੂਟੀ ਲੱਗੀ ਜੋ ਬੋਰ ਸਾਢੇ ਚਾਰ ਸੌ ਫੁੱਟ ਕੀਤਾ ਗਿਆ। ਪਾਣੀ ਸਿਰਫ ਤਿੰਨ ਇੰਚ ਦਾ ਹੀ ਮਿਲਿਆ। ਮੈਂ ਅਤੇ ਬਸੰਤ ਸਿੰਘ ਬੜੇ ਹੀ ਨਿਰਾਸ਼ ਹੋਏ। ਮਿਹਨਤ ਬੜੀ ਕੀਤੀ ਹੈ ਪਰ ਪਾਣੀ ਬਹੁਤ ਥੋੜ੍ਹਾ ਮਿਲਿਆ ਹੈ। ਅਜੇ ਇਹ ਹੀ ਸੋਚਦੇ ਸਾਂ ਇੰਨੇ ਨੂੰ ਸੱਚੇ ਪਾਤਸ਼ਾਹ ਸਤਿਗੁਰੂ ਪ੍ਰਤਾਪ ਸਿੰਘ ਜੀ ਜੀਪ ਤੇ ਟਿਊਬਵੈਲ ਵੇਖਣ ਆ ਗਏ। ਇਸ ਨੂੰ ਗੁਰਚਰਨ ਸਿੰਘ ਅਮਰਾਸਰ ਜਿਸਨੂੰ (ਕਾਕਾ) ਆਖਿਆ ਜਾਂਦਾ ਹੈ, ਚਲਾ ਰਿਹਾ ਸੀ। ਮੈਂ ਨਿਰਾਸ ਹੋ ਕੇ ਸਤਿਗੁਰੂ ਜੀ ਅਗੇ ਅਰਜ ਕੀਤੀ, "ਸੱਚੇ ਪਾਤਸ਼ਾਹ ਜੀ ਖਪਾਅ ਅਤੇ ਖਰਚ

**ਮੈਂ ਨਿਰਾਸ ਹੋ ਕੇ ਸਤਿਗੁਰੂ ਜੀ ਅਗੇ ਅਰਜ ਕੀਤੀ, "ਸੱਚੇ ਪਾਤਸ਼ਾਹ ਜੀ ਖਪਾਅ ਅਤੇ ਖਰਚ ਬਹੁਤ ਕੀਤਾ ਹੈ ਤੇ ਪਾਣੀ ਬਹੁਤ ਥੋੜ੍ਹਾ ਮਿਲਿਆ ਹੈ, ਮਿਹਨਤ ਦਾ ਮੁੱਲ ਵੀ ਨਹੀਂ ਮੁੜਿਆ।"**

**ਸਤਿਗੁਰੂ ਜੀ ਨੇ ਮੁਸਕਰਾ ਕੇ ਬਚਨ ਕੀਤਾ, ਫਿਕਰ ਨਾ ਕਰ ਇਥੇ ਪਾਣੀ ਦੇ ਹੜ੍ਹ ਫਿਰਨਗੇ। ਇਹ ਹੀ ਲਫ਼ਜ ਸਨ। ਇਸ ਤੋਂ ਬਾਅਦ ਹਰ ਸਾਲ ਨਾਲੀ (ਘੱਗਰ) ਵਿਚ ਹੜ੍ਹ ਆਉਂਦੇ ਰਹੇ ਅਤੇ ਵਾਟਰ ਲੈਵਲ ਵੀਹ ਫੁੱਟ ਤੇ ਆ ਗਿਆ।**

ਬਹੁਤ ਕੀਤਾ ਹੈ ਤੇ ਪਾਣੀ ਬਹੁਤ ਥੋੜ੍ਹਾ ਮਿਲਿਆ ਹੈ, ਮਿਹਨਤ ਦਾ ਮੁੱਲ ਵੀ ਨਹੀਂ ਮੁੜਿਆ।"

ਸਤਿਗੁਰੂ ਜੀ ਨੇ ਮੁਸਕਰਾ ਕੇ ਬਚਨ ਕੀਤਾ, ਫਿਕਰ ਨਾ ਕਰ ਇਥੇ ਪਾਣੀ ਦੇ ਹੜ੍ਹ ਫਿਰਨਗੇ। ਇਹ ਹੀ ਲਫ਼ਜ਼ ਸਨ। ਇਸ ਤੋਂ ਬਾਅਦ ਹਰ ਸਾਲ ਨਾਲੀ (ਘੱਗਰ) ਵਿਚ ਹੜ੍ਹ ਆਉਂਦੇ ਰਹੇ ਅਤੇ ਵਾਟਰ ਲੈਵਲ ਵੀਹ ਫੁੱਟ ਤੇ ਆ ਗਿਆ। ਇਸ ਤੋਂ ਬਾਅਦ ਸਰਦਾਰ ਤੇਜਾ ਸਿੰਘ ਜੋ ਕਿ ਐਮ.ਐਲ.ਸੀ., ਸੀ ਉਨ੍ਹਾਂ ਨੂੰ ਹੁਕਮ ਕੀਤਾ ਕਿ ਪੰਜਾਬ ਸਰਕਾਰ ਨੂੰ ਲਿਖੋ ਕਿ ਨਾਲੀ ਦੇ ਦੋਹੀਂ ਪਾਸੀਂ ਬੰਨ੍ਹ ਲਾਏ ਜਾਣ ਤਾਂ ਕਿ ਸਾਧ-ਸੰਗਤ ਹੜ੍ਹਾਂ ਤੋਂ ਬਚ ਸਕੇ। ਕਈ ਦੇਰ ਕਾਗਜ਼ੀ ਕਾਰਵਾਈ ਹੁੰਦੀ ਰਹੀ ਪਰ ਕੋਈ ਅਸਰ ਨਾ ਹੋਇਆ। ਸਰਦਾਰ ਪ੍ਰਤਾਪ ਸਿੰਘ ਕੈਰੋਂ ਚੀਫ ਮਨਿਸਟਰ ਸੀ। ਸਰਦਾਰ ਤੇਜਾ ਸਿੰਘ ਜੀ ਨੇ ਸਤਿਗੁਰਾਂ ਅੱਗੇ ਅਰਜ਼ ਕੀਤੀ, "ਮੈਂ ਬਹੁਤ ਲਿਖਾ ਪੜ੍ਹੀ ਕੀਤੀ ਹੈ ਪਰ ਕੋਈ ਅਸਰ ਨਹੀਂ ਹੋ ਰਿਹਾ। ਆਪ ਕਿਰਪਾ ਕਰਕੇ ਕੈਰੋਂ ਨੂੰ ਮਿਲੋ।" ਸਰਦਾਰ ਜੀ ਦੀ ਅਰਜ਼ ਮੰਨ ਕੇ ਸਤਿਗੁਰਾਂ ਕੈਰੋਂ ਨੂੰ ਮਿਲਣ ਦਾ ਪ੍ਰੋਗਰਾਮ ਬਣਾਇਆ। ਸੱਚੇ ਪਾਤਸ਼ਾਹ ਜੀ ਆਪਣੀ ਗੱਡੀ ਵਿੱਚ ਸਨ ਦੂਸਰੀ ਗੱਡੀ ਵਿਚ ਮੈਂ ਡਰਾਈਵਰ ਸਾਂ, ਸ੍ਰੀ ਬਾਬਾ ਜਗਜੀਤ ਸਿੰਘ ਜੀ, ਸਰਦਾਰ ਅਵਤਾਰ ਸਿੰਘ, ਸਰਦਾਰ ਤੇਜਾ ਸਿੰਘ, ਸਰਦਾਰ ਹਰਵੇਲ ਸਿੰਘ, ਸ੍:ਚੰਨਣ ਸਿੰਘ ਥਰਾਜ ਸਨ। ਕੈਰੋਂ ਤੋਂ ਸਰਦਾਰ ਤੇਜਾ ਸਿੰਘ ਜੀ ਨੇ ਟਾਈਮ ਲਿਆ ਕਿ ਸਤਿਗੁਰੂ ਜੀ ਆਪ ਜੀ ਨੂੰ ਮਿਲਣ ਆਏ ਹਨ। ਕੈਰੋਂ ਨੇ ਉਸੇ ਵੇਲੇ ਕਿਹਾ ਕਿ ਅੰਦਰ ਲੈ ਆਓ। ਕੈਰੋਂ ਨੇ ਅੰਦਰ ਜਾਂਦਿਆਂ ਹੀ ਸਤਿਗੁਰੂ ਜੀ ਨੂੰ ਮੱਥਾ ਟੇਕਿਆ ਤੇ ਅਰਜ਼ ਕੀਤੀ, "ਤੁਸਾਂ ਮੈਨੂੰ ਸੱਦਣਾ ਸੀ ਆਪ ਕਿਉਂ ਖੇਚਲ ਕੀਤੀ।"

ਸੱਚੇ ਪਾਤਸ਼ਾਹ ਜੀ ਹੁਕਮ ਕੀਤਾ ਕਿ ਮੈਂ ਸਰਦਾਰ ਤੇਜਾ ਸਿੰਘ ਨੂੰ ਤੁਹਾਡੇ ਕੋਲ ਕਈ ਵਾਰ ਭੇਜਿਆ ਤੇ ਲਿਖਿਆ ਵੀ ਹੈ। ਕੈਰੋਂ ਨੇ ਅਰਜ਼ ਕੀਤੀ ਕਿ ਕੀ ਹੁਕਮ ਹੈ, ਦੱਸੋ। ਤਾਂ ਸਤਿਗੁਰੂ ਜੀ ਨੇ ਹੁਕਮ ਕੀਤਾ ਸਾਧ-ਸੰਗਤ ਫਸਲ ਬੀਜਦੀ ਹੈ ਤੇ ਨਾਲੀ ਦਾ ਹੜ੍ਹ ਆਉਂਦਾ ਤੇ ਫਸਲ ਰੋੜ੍ਹ ਕੇ ਲੈ ਜਾਂਦਾ ਹੈ। ਮੈਂ ਚਾਹੁੰਦਾ ਹਾਂ ਕਿ ਨਾਲੀ ਦੇ ਦੋਵੇਂ ਪਾਸੇ ਬੰਨ੍ਹ ਬਣਾਇਆ ਜਾਵੇ ਤਾਂ ਜੋ ਫਸਲਾਂ ਖ਼ਰਾਬ ਨਾ ਹੋਣ।

ਇਹ ਹੁਕਮ ਸੁਣ ਕੇ ਕੈਰੋਂ ਨੇ ਉਸੇ ਵੇਲੇ ਮਿਸਟਰ ਢੇਸੀ ਜੋ ਕਿ ਪੰਜਾਬ ਦਾ ਚੀਫ ਇੰਜੀਨੀਅਰ ਸੀ, ਨੂੰ ਬੁਲਾਇਆ। ਉਹ ਆ ਗਿਆ ਤੇ ਕੈਰੋਂ ਨੇ ਉਸਨੂੰ ਆਖਿਆ ਸਤਿਗੁਰੂ ਜੀ ਆਏ ਹਨ ਤੇ ਇਹ ਹੁਕਮ ਦੇਂਦੇ ਹਨ ਕਿ ਨਾਲੀ ਨੂੰ ਕੈਨਾਲਾਈਜ਼ ਕੀਤਾ ਜਾਵੇ। ਢੇਸੀ ਨੇ ਇਹ ਸੁਣ ਕੇ ਆਖਿਆ ਨਾਲੀ ਦਰਿਆ ਹੈ ਅਤੇ ਇਸ ਨੂੰ ਅਗਰ ਤਾਂਬੇ ਦੀ ਪਲੇਟ ਲਾ ਕੇ ਵੀ ਬੰਨ੍ਹਿਆ ਜਾਵੇ ਤਾਂ ਵੀ ਬੰਨ੍ਹ ਨਹੀਂ ਰਹਿ ਸਕਦਾ। ਇੰਨੇ ਗਲ ਸੁਣਦਿਆਂ ਹੀ ਸਤਿਗੁਰੂ ਜੀ ਜੋਸ਼ ਵਿਚ ਆ ਗਏ ਤੇ ਬਚਨ ਕੀਤਾ, "ਢੇਸੀ ਜੀਅ ਕਰਦਾ ਏ ਤੇ ਬੰਨ੍ਹ, ਜੀਅ ਕਰਦਾ ਹੈ ਨਾ ਬੰਨ ਪਰ ਮੇਰੀ ਨਾਲੀ ਦੀ ਮਿੱਟੀ ਤਾਂਬੇ ਨਾਲੋਂ ਵੀ ਸਖਤ ਹੈ।

ਇੰਨਾ ਬਚਨ ਸੁਣਦਿਆਂ ਹੀ ਸਰਦਾਰ ਪ੍ਰਤਾਪ ਸਿੰਘ ਕੈਰੋਂ ਆਪਣੀ ਕੁਰਸੀ ਤੋਂ ਖੜ੍ਹਾ ਹੋ ਗਿਆ। ਉਸ ਨੇ ਢੇਸੀ ਨੂੰ ਹੁਕਮ ਦੇ ਦਿਤਾ, "ਢੇਸੀ ਸਾਹਿਬ ਸਤਿਗੁਰੂ ਜੀ ਨੇ ਵਰ ਦੇ ਦਿਤਾ ਹੈ, ਮਿੱਟੀ ਤਾਂਬੇ ਨਾਲੋਂ ਵੀ ਸਖ਼ਤ ਹੈ ਤੇ ਮੈਂ ਸਮਝਦਾ ਹਾਂ ਕਿ ਸਤਿਗੁਰਾਂ ਦਾ ਇਹ ਵਰ ਹੈ ਤੇ ਹੁਣ ਬੰਨ੍ਹ ਨਹੀਂ ਟੁੱਟੇਗਾ। ਤੂੰ ਹੁਣੇ ਹੀ ਸਰਕਾਰੀ ਤੌਰ ਤੇ ਕੰਮ ਸ਼ੁਰੂ ਕਰ ਦੇ।"

ਇਸ ਤਰ੍ਹਾਂ ਹੀ ਹੋਇਆ। ਸੱਚੇ ਪਾਤਸ਼ਾਹ ਅਜੇ ਵੀ ਉਸੇ ਹੀ ਰੋਹ ਵਿੱਚ ਸਨ ਤੇ ਕੈਰੋਂ ਨੂੰ ਹੁਕਮ ਕੀਤਾ, "ਇਹ ਸਾਰੇ ਪੰਜਾਬ ਦਾ ਚੀਫ਼ ਇੰਜੀਨੀਅਰ ਹੈ ਤੇਰੇ ਕੋਲ ਰੋਜ਼ਾਨਾ ਆਉਂਦਾ ਹੋਵੇਗਾ। ਸਾਨੂੰ ਤਾਂ ਛੱਡੋ, ਇਸ ਨੂੰ ਇੰਨੀ ਅਕਲ ਵੀ ਨਹੀਂ ਕਿ ਚੀਫ ਮਨਿਸਟਰ ਦੇ ਪੇਸ਼ ਹੋ ਰਿਹਾ ਤਾਂ ਕਾਲੀਆਂ ਐਨਕਾਂ ਤਾਂ ਲਾਹ ਲਵਾਂ।"

ਸਤਿਗੁਰੂ ਜੀ ਵਾਪਸ ਆਉਣ ਲਈ ਖੜ੍ਹੇ ਹੋਏ ਤੇ ਕੈਰੋਂ ਆਪ ਤੋਰਨ ਆਇਆ ਗੱਡੀ ਤੱਕ ਅਤੇ ਮਾਫੀ ਮੰਗੀ ਕਿ ਜਿਹੜਾ ਆਪ ਜੀ ਦੇ ਹੁਕਮ ਨੂੰ ਦੇਰ ਲੱਗ ਗਈ ਹੈ। ਨਾਲੀ ਕੈਨਾਲਾਈਜ਼ ਹੋ ਗਈ। ਟਿਊਬਵੈਲ ਦਾ ਪਾਣੀ ਉਪਰ ਆ ਗਿਆ। ਜਿਥੇ ਸਾਲਾਂ ਬੱਧੀ ਖਪਣਾ ਪੈਂਦਾ ਸੀ। ਉਥੇ ਹਰ ਦੂਸਰੇ ਇਕ ਹੱਥ ਦੀ ਬੋਕੀ ਨਾਲ ਹੀ ਟਿਊਬਵੈਲ ਚਾਲੂ ਹੋਣੇ ਸ਼ੁਰੂ ਹੋ ਗਏ। ਸਾਧ-ਸੰਗਤ ਦੀ ਖੁਸ਼ਹਾਲੀ ਦੀ ਕੋਈ ਹੱਦ ਨਾ ਰਹੀ। ਲੇਖ ਮੈਂ ਇੱਥੇ ਹੀ ਬੰਦ ਕਰਦਾ ਹਾਂ। ਸਤਿਗੁਰੂ ਜੀ ਦੇ ਉਪਕਾਰ ਅਨੇਕਾਂ ਹੀ ਹਨ ਜੋ ਗਿਣੇ ਨਹੀਂ ਜਾ ਸਕਦੇ।

ਮੈਂ ਅਮਰ ਸਿੰਘ ਅੱਜ ਜੋ ਵੇਖ ਰਿਹਾ ਹਾਂ ਬੜੇ ਚੰਗੇ ਚੰਗੇ ਨਾਮਧਾਰੀ ਘਰਾਣੇ ਜਿਹੜੇ ਨਾਮਧਾਰੀ ਇਤਿਹਾਸ ਵਿਚ ਆਉਂਦੇ ਹਨ, ਉਨ੍ਹਾਂ ਦੇ ਬੱਚੇ ਕਲੀਨ ਸ਼ੇਵ ਹਨ ਅਤੇ ਪਿੰਡਾਂ ਵਿਚ ਵੀ ਲੰਘਦਿਆਂ ਇਹ ਪਤਾ ਹੀ ਨਹੀਂ ਲਗਦਾ ਕਿ ਇਹ ਨਾਮਧਾਰੀਆਂ ਦਾ ਪਿੰਡ ਹੈ? ਇਥੇ ਇਹ ਮੁਹਾਵਰਾ ਢੁੱਕਦਾ ਹੈ, "ਦਾਤ ਪਿਆਰੀ ਵਿੱਸਰਿਆ ਦਾਤਾਰ"। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਕਾਰਾਂ ਨੂੰ ਸਾਧ-ਸੰਗਤ ਭੁੱਲ ਚੁੱਕੀ ਹੈ ਜੋ ਕਿ ਨਹੀਂ ਭੁੱਲਣਾ ਚਾਹੀਦਾ।■

# ਰਹਿਨੁਮਾ
# ਸਤਿਗੁਰੂ ਪ੍ਰਤਾਪ ਸਿੰਘ ਜੀ

ਸਵਿੰਦਰ ਸਿੰਘ ਨਾਮਧਾਰੀ ਲੁਧਿਆਣਾ

**ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦਾ ਪਤਨ ਹੋਣ ਉਪਰੰਤ ਅੰਗਰੇਜ਼ਾਂ ਨੇ ਸਾਰੇ ਹਿੰਦੁਸਤਾਨ ਉਤੇ ਕਬਜ਼ਾ ਕਰ ਲਿਆ ਅਤੇ ਉਸ ਅੰਗਰੇਜ਼ ਨੇ ਸਦਾ ਲਈ ਹਿੰਦੁਸਤਾਨ ਤੇ ਰਾਜ ਕਰਨ ਲਈ ਪਾੜੋ ਅਤੇ ਰਾਜ ਕਰੋ ਦੀ ਕੁਟਿਲ ਨੀਤੀ ਅਪਣਾ ਕੇ ਹਿੰਦੂਆਂ ਸਿੱਖਾਂ ਅਤੇ ਮੁਸਲਮਾਨਾਂ ਵਿਚ ਆਪਸੀ ਫੁੱਟ ਪੁਆ ਦਿਤੀ ਸੀ। ਸੋ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸਨੂੰ ਜੜੋਂ ਪੁਟਣ ਲਈ ਸਭ ਤੋਂ ਪਹਿਲਾਂ ੧੩ ਅਕਤੂਬਰ ੧੯੩੪ ਈ: ਨੂੰ ਸ੍ਰੀ ਭੈਣੀ ਸਾਹਿਬ ਵਿਖੇ ਗੁਰੂ ਨਾਨਕ ਨਾਮ ਲੇਵਾ ਸਭ ਸਿੱਖ ਸੰਪਰਦਾਵਾਂ ਨੂੰ ਇਕੋ ਸਟੇਜ ਤੇ ਇਕੱਠੇ ਵੇਖਣ ਲਈ ਸ੍ਰੀ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ਬੁਲਵਾਈ।**

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਿਸ ਵੇਲੇ ਪੰਥ ਦੀ ਵਾਗ ਡੋਰ ੧੯੦੬ ਨੂੰ ਸੰਭਾਲੀ ਤਾਂ ਆਪ ਜੀ ਅਜੇ ੧੬ ਕੁ ਵਰ੍ਹਿਆਂ ਦੇ ਸਨ। ਪਰ ਜੋ ਆਪ ਜੀ ਅੰਦਰ ਦੂਰ ਅੰਦੇਸ਼ੀ ਸੂਝ-ਬੂਝ ਅਤੇ ਸੰਘਰਸ਼ਮਈ ਹੌਂਸਲਾ ਸੀ, ਉਹ ਆਪ ਜੀ ਨੂੰ ਧੁਰੋਂ ਹੀ ਪ੍ਰਾਪਤ ਹੋਇਆ ਸੀ। ਉਸ ਸਮੇਂ ਨਾਮਧਾਰੀ ਪੰਥ ਵਿਚ ਮਹਾਨ ਉਚੀਆਂ ਸੁੱਚੀਆਂ ਸ਼ਖਸੀਅਤਾਂ ਮੌਜੂਦ ਸਨ, ਜਿਹਨਾਂ ਨੇ ਸੰਘਰਸ਼ਮਈ ਨੌਜੁਆਨ-ਸਤਿਗੁਰੂ ਜੀ ਦੀ ਅਗਵਾਈ ਵਿਚ ਹਰ ਪਾਸੇ ਰੋਸ਼ਨੀ ਖਿਲਾਰ ਦਿਤੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਪੰਥ ਨੂੰ ਉਚਾ ਚੁੱਕਣ ਲਈ ਘਾਲਣਾ ਘਾਲੀ ਅਤੇ ਪੰਥ ਦੀ ਅਗਵਾਈ ਕੀਤੀ। ਅਜਿਹੇ ਸਤਿਗੁਰੂ ਦੇ ਗੁਰਿਆਈ 'ਤੇ ਬੈਠਣ ਤੇ ਹੀ ਪੰਥ-ਪ੍ਰਕਾਸ਼ ਗਿਆਨੀ ਕਾਲਾ ਸਿੰਘ ਜੀ ਨੇ ਪੰਨਾ ੧੫੮ ਤੇ ਲਿਖਿਆ ਹੈ ਕਿ.....

*"ਮਹਾਰਾਜ ਸਤਿਗੁਰੂ ਹਰੀ ਸਿੰਘ*
*ਆਖੇ ਬਲਿਹਾਰ ਵਾਰੀ।*
*ਬੋਡਾ ਝਾਲੂ ਅਕਾਲ ਤੇ ਗੁਰੂ ਬਾਰਾਂ*
*ਵਾਹਿਗੁਰੂ ਝਾਲੂ ਕਰਨਹਾਰ ਵਾਰੀ।*
*ਏਸ ਬਾਗ਼ ਗੁਲਜ਼ਾਰ ਦਾ ਆਪ ਰਾਖਾ*
*ਰਾਮ ਸਿੰਘ ਸਤਿਗੁਰੂ ਪਰਵਰਦਗਾਰ ਵਾਰੀ।*
*ਅਸੀਂ ਦਿਤਾ ਸਮ੍ਹਾਲ ਪ੍ਰਤਾਪ ਸਿੰਘ ਨੂੰ*
*ਸਾਰਾ ਬਾਗ਼ ਬਹਾਰ ਗੁਲਜ਼ਾਰ ਵਾਰੀ।*
*ਰਾਖੀ ਕਰੂ, ਪਾਣੀ ਪਾਊ-ਨਾਮ ਰੂਪੀ,*
*ਕਰੂ ਖਾਲਸੇ ਨਾਲ ਪਿਆਰ ਵਾਰੀ।*
*ਜੋ ਕੁਛ ਕਹਿਣ ਸੋ ਮੰਨਣਾ ਖਾਲਸੇ ਨੇ,*
*ਸਾਡਾ ਹੁਕਮ ਏਹੋ ਵਾਰੋ ਵਾਰ ਵਾਰੀ।*
*ਆਤਮਕ ਸ਼ਕਤੀ ਸ਼ਬਦੀ ਜੋਤਿ ਸਾਰੀ*
*ਅਸੀਂ ਬਖਸ਼ ਦਿਤੀ ਇਕੋ ਵਾਰ ਵਾਰੀ।*
*ਕਾਲਾ ਸਿੰਘ ਏਹੋ ਸੰਤ ਖਾਲਸੇ ਨੂੰ*
*ਦੇਂਦੇ ਸਤਿਗੁਰੂ ਹੁਕਮ ਉਚਾਰ ਵਾਰੀ।"*

ਇਸ ਸੰਘਰਸ਼ੀ ਦਾਤੇ ਦੇ ਸਮਾਜ ਭਲਾਈ ਅਤੇ ਦੇਸ਼ ਦੀ ਅਜ਼ਾਦੀ ਸੰਬੰਧੀ ਪੁੱਟੇ ਗਏ ਸੰਘਰਸ਼ਮਈ ਕਦਮ ਮਹਾਨ ਹਨ।

**ਨਾਮ ਸਿਮਰਨ-ਸੁੱਚ ਸੋਧ ਬਾਰੇ-**

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਦੱਸੀ ਮਰਯਾਦਾ ਨੂੰ ਹੋਰ ਜੋਸ਼ੀਲੇ ਉਤਸ਼ਾਹ ਨਾਲ ਅਗਾਂਹ ਨੂੰ ਤੋਰਨ ਲਈ ਨਾਮ ਸਿਮਰਨ ਦਾ ਨਿਰੰਤਰ ਪ੍ਰਵਾਹ ਚਲਾਉਣ ਲਈ ਇਕ ਭਜਨ ਦੀ ਵਰਨੀ ਸ੍ਰੀ ਭੈਣੀ ਸਾਹਿਬ ਅਤੇ ਇਕ ਵਰਨੀ ਸ੍ਰੀ ਜੀਵਨ ਨਗਰ ਵਿਖੇ ਪੂਰਨ ਗੁਰ-ਮਰਿਯਾਦਾ ਅਨੁਸਾਰ ਸ਼ੁਰੂ ਕੀਤੀ ਜੋ ਅੱਜ ਤੱਕ ਵਧਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਬਖਸ਼ਸ਼ ਸਦਕਾ ੧੬-੧੭ ਦੀ

ਗਿਣਤੀ ਵਿਚ ਦੇਸ-ਵਿਦੇਸ ਵਿਚ ਨਿਰੰਤਰ ਰੂਪ ਵਿਚ ਨਿਰਵਿਘਨ ਚੱਲ ਰਹੀਆਂ ਹਨ।

ਹਰ ਨਾਮਧਾਰੀ ਨੂੰ ਇਕ ਘੰਟਾ ਰੋਜ਼ਾਨਾ ਨਾਮ ਸਿਮਰਨ ਕਰਨ ਲਈ ਪ੍ਰੇਰਿਤ ਕੀਤਾ ਅਤੇ ਹੁਕਮ ਕੀਤਾ ਕਿ ਮੇਰੇ ਵਲੋਂ ਸਦਾ ਸੰਗ ਰਖਣ ਵਾਲੀ ਚੀਜ਼ ਹੈ। ਜੋ ਵੀ ਗੁਰਸਿਖ ਇਸ ਨੂੰ ਪੂਰਨ ਰੂਪ ਵਿਚ ਨਿਭਾਵੇਗਾ ਉਸ ਦਾ ਮੈਂ ਦਰਗਾਹ ਵਿਚ ਵੀ ਜਾਮਨ ਹੋਵਾਂਗਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਲਈ ਕਈ ਜਪ-ਪ੍ਰਯੋਗ ਅਰੰਭ ਕਰ ਦਿਤੇ। ਜਿਵੇਂ ਕਿ ਨਾਮ ਸਿਮਰਨ ਦਾ ਪ੍ਰਯੋਗ, ਚੌਪਈ ਦੇ ਸਵਾ ਲੱਖ ਪਾਠਾਂ ਦਾ ਪ੍ਰਵਾਹ, ਭਗਉਤੀਆਂ ਦਾ ਅਤੇ ਕਦੀ ਚੰਡੀ ਦੀ ਵਾਰ ਦੇ ਪਾਠਾਂ ਦਾ ਪ੍ਰਯੋਗ ਅਰੰਭ ਕਰਕੇ ਨਿਰਵਿਘਨ ਸਮਾਪਤੀ ਕਰਦੇ। ਸ੍ਰੀ ਆਦਿ ਗ੍ਰੰਥ ਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਅਖੰਡ ਪਾਠ ਅਤੇ ਸਾਧਾਰਨ ਪਾਠ ਜੋ ਕਰਵਾਏ ਉਨ੍ਹਾਂ ਦਾ ਵੇਰਵਾ ਇਤਿਹਾਸ ਵਿਚ ਇਉਂ ਆਇਆ ਹੈ ਕਿ--

੧) ਅਖੰਡ ਪਾਠ ਸ੍ਰੀ ਆਦਿ ਗ੍ਰੰਥ ਸਾਹਿਬ ੧੦੦੦੦

੨) ਅਖੰਡ ਪਾਠ ਸ੍ਰੀ ਦਸਮ ਗ੍ਰੰਥ ਸਾਹਿਬ ੧੦੦੦

੩) ਸਾਧਾਰਨ ਪਾਠ ਸ੍ਰੀ ਆਦਿ ਗ੍ਰੰਥ ਸਾਹਿਬ ੬੦੦੦੦੦

੪) ਚੰਡੀ ਦੀ ਵਾਰ ਦੇ ਹਵਨ ਯੱਗ-ਦੋ ਵਾਰ (ਸਵਾ ਲੱਖ ਪਾਠ ਇਕ ਹਵਨ ਯੱਗ ਵਿਚ)

**ਸੰਗੀਤ ਲਈ–**

ਸਿਆਣਿਆਂ ਦਾ ਕਥਨ ਹੈ ਕਿ ਸੰਗੀਤ ਰੂਹ ਦੀ ਖੁਰਾਕ ਹੁੰਦੀ ਹੈ। ਸ੍ਰੀ ਸਤਿਗੁਰੂ ਜੀ ਨੇ ਕੇਵਲ ਸਰੀਰਕ ਖੁਰਾਕ ਲਈ ਹੀ ਸਦਾਵਰਤ ਨਹੀਂ ਸੀ ਲਗਾਇਆ, ਬਲਕਿ ਰੂਹਾਨੀ ਖੁਰਾਕ ਦਾ ਵੀ ਲੰਗਰ ਲਾ ਦਿਤਾ ਸੀ। ਕੋਈ ਕਿਸੇ ਵੀ ਰਾਗ ਬਾਰੇ ਪੁਛੇ ਜਾਂ ਸਿਖਿਆ ਮੰਗੇ ਆਪ ਜੀ ਉਸਨੂੰ ਝੱਟ ਹੀ ਸਮਝਾ ਦਿੰਦੇ। ਸੰਗੀਤ ਦੇ ਪ੍ਰਚਾਰ ਵਾਸਤੇ ਹੀ ਆਪ ਜੀ ਨੇ ਕਈ ਸੰਗੀਤ ਸੰਮੇਲਨ ਕੀਤੇ ਅਤੇ ਗੁਰੂ ਨਾਨਕ ਦੇਵ ਜੀ ਦੀ ਚਲਾਈ ਸੰਗੀਤ ਪ੍ਰਥਾ ਨੂੰ ਸਿਖਰਾਂ ਛੋਹਣ ਦਾ ਬਲ ਬਖਸ਼ਿਆ। ਆਪ ਜੀ ਸੰਗੀਤ ਦੇ ਮਹਾਨ ਕਲਾਕਾਰ ਸਨ। ਆਪ ਜੀ ਜਦੋਂ ਵੀ ਦਿਲਰੁਬਾ ਲੈ ਕੇ ਰਾਗ ਛੇੜ ਦਿੰਦੇ ਤਾਂ ਉਡਦੇ ਪੰਛੀ ਵੀ ਰਸਤਾ ਭੁੱਲ ਜਾਂਦੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੧੯੩੩ ਈ. ਦੇ ਅੱਸੂ ਮਹੀਨੇ ਵਿਚ ਸ੍ਰੀ ਭੈਣੀ ਸਾਹਿਬ ਵਿਖੇ ਗੁਰਮਤਿ ਸੰਗੀਤ ਸੰਮੇਲਨ ਰੱਖਿਆ। ਜਿਸ ਵਿਚ ਇਨਾਮੀ ਪ੍ਰਤੀਯੋਗਤਾ ਕਰਵਾਈ ਗਈ। ਜਿਸਦੇ ਜੱਜ ਸਹਿਬਾਨ ਬਣੇ ਸਨ-ਭਾਈ ਸਾਹਿਬ ਭਾ: ਕਾਨ੍ਹ ਸਿੰਘ ਨਾਭਾ, ਸ੍ਰ: ਮੁਕੰਦ ਸਿੰਘ, ਸੰਤ ਹੀਰਾ ਸਿੰਘ ਤੇ ਬਾਬਾ ਨਿਹਾਲ ਸਿੰਘ। ਸ੍ਰ: ਹਰਨਾਮ ਸਿੰਘ ਠੱਟਾ ਟਿੱਬਾ ਜ਼ਿਲ੍ਹਾ ਫਿਰੋਜ਼ਪੁਰ ਵਾਲਿਆਂ ਨੇ ਪਹਿਲਾ ਇਨਾਮ ਪ੍ਰਾਪਤ ਕੀਤਾ। ਦੂਜਾ ਇਨਾਮ ਭਾਈ ਲਾਲ ਜੀ ਰਬਾਬੀ ਸ੍ਰੀ ਅੰਮ੍ਰਿਤਸਰ ਅਤੇ ਤੀਜਾ ਇਨਾਮ ਭਾਈ ਸਮੁੰਦ ਸਿੰਘ ਰਾਗੀ ਨਨਕਾਣਾ ਸਾਹਿਬ ਦੇ ਹਿੱਸੇ ਆਇਆ। ਇਸ ਦੌਰਾਨ ਹੋਰ ਵੀ ਕਈ ਪੰਡਿਤ ਓਅੰਕਾਰ ਨਾਥ, ਬੜੇ ਗੁਲਾਮ ਅਲੀ ਖਾਂ, ਪੰਨਾ ਲਾਲ, ਪੰਡਿਤ ਮਹਾਂ ਦਿਓ, ਕ੍ਰਿਸ਼ਨ ਰਾਓ ਅਤੇ ਜੋਸ਼ੀ ਪੂਨੇ ਵਾਲੇ, ਸ੍ਰ: ਗੁਰਬਖਸ਼ ਸਿੰਘ ਆਦਿ ਕਲਾਕਾਰਾਂ ਨੇ ਸਤਿਗੁਰੂ ਜੀ ਦੇ ਚਰਨਾਂ 'ਚ ਹਾਜ਼ਰ ਹੋ ਕੇ ਆਪਣੀ ਕਲਾ ਦਾ ਪ੍ਰਦਰਸ਼ਨ ਕਰਦੇ ਰਹੇ।

**ਗੁਰਬਖਸ਼ ਸਿੰਘ ਪ੍ਰੀਤਲੜੀ ਦੇ ਸ਼ਬਦਾਂ ਵਿਚ "ਇਸ ਦੇ ਉਪਰੰਤ ਪੁਸ਼ਪਹਾਰ ਦੀ ਹੋਂਦ 'ਤੇ ਸ਼ੋਭਾ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਨਿਮਰਤਾ ਸਾਫ ਦਿਲੀ, ਡੁਲ੍ਹਦੇ ਪਿਆਰ, ਸੁੱਚੀ ਨੀਅਤ ਅਤੇ ਖੇਡੂ ਸੁਭਾ ਦਾ ਸਿੱਟਾ ਹੈ। ਕੀ ਅਕਾਲੀ, ਕੀ ਚੀਫ ਖਾਲਸਾ ਦਿਵਾਨ ਤੇ ਕੀ ਹੋਰ ਸਾਰੇ ਇਸ ਜਾਦੂਈ-ਅਸਰੀ ਨਾਲ ਮੋਹਿਤ ਹੋਏ ਮਾਲੂਮ ਹੁੰਦੇ ਸਨ। ਬਿਨਾਂ ਸੰਕੋਚ ਤੋਂ ਮਹਾਰਾਜ ਦਾ ਸ਼ਬਦ ਵਰਤਿਆ ਜਾਂਦਾ ਸੀ ਤੇ ਚਰਨੀਂ ਹੱਥ ਲਾਏ ਜਾਂਦੇ ਸਨ। ਜਿਨ੍ਹਾਂ ਨੇ ਕਦੇ ਕਿਸੇ ਦੇ ਪੈਰੀਂ ਹੱਥ ਨਹੀਂ ਸੀ ਲਾਇਆ ਉਨ੍ਹਾਂ ਨੂੰ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਚਰਨ ਛੋਂਹਦਿਆਂ ਵੇਖਿਆ ਗਿਆ।"**

**ਏਕਤਾ ਲਈ ਪਹਿਲ ਕਦਮੀ–**

ਮਹਾਰਾਜਾ ਰਣਜੀਤ ਸਿੰਘ ਦੇ ਰਾਜ ਦਾ ਪਤਨ ਹੋਣ ਉਪਰੰਤ ਅੰਗਰੇਜ਼ਾਂ ਨੇ ਸਾਰੇ ਹਿੰਦੁਸਤਾਨ ਉਤੇ ਕਬਜ਼ਾ ਕਰ ਲਿਆ ਅਤੇ ਉਸ ਅੰਗਰੇਜ਼ ਨੇ ਸਦਾ ਲਈ ਹਿੰਦੁਸਤਾਨ ਤੇ ਰਾਜ ਕਰਨ ਲਈ ਪਾੜੋ ਅਤੇ ਰਾਜ ਕਰੋ ਦੀ ਕੁਟਿਲ ਨੀਤੀ ਅਪਣਾ ਕੇ ਹਿੰਦੂਆਂ ਸਿੱਖਾਂ ਅਤੇ ਮੁਸਲਮਾਨਾਂ ਵਿਚ ਆਪਸੀ ਫੁੱਟ ਪੁਆ ਦਿਤੀ ਸੀ। ਸੋ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸਨੂੰ ਜੜੋਂ ਪੁਟਣ ਲਈ ਸਭ ਤੋਂ ਪਹਿਲਾਂ ੧੩ ਅਕਤੂਬਰ ੧੯੩੪ ਈ: ਨੂੰ ਸ੍ਰੀ ਭੈਣੀ ਸਾਹਿਬ ਵਿਖੇ ਗੁਰੂ ਨਾਨਕ ਨਾਮ ਲੇਵਾ ਸਭ ਸਿੱਖ ਸੰਪਰਦਾਵਾਂ ਨੂੰ ਇਕੋ ਸਟੇਜ ਤੇ ਇਕੱਠੇ ਵੇਖਣ ਲਈ ਸ੍ਰੀ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ਬੁਲਵਾਈ। ਜਿਸ ਵਿਚ ਭਾ: ਸਾਹਿਬ ਭਾਈ ਅਰਜਨ ਸਿੰਘ ਬਾਗੜੀਆਂ, ਸਿੰਘ ਸਭਾ ਦੇ ਪ੍ਰਮੁੱਖ ਸਨ-ਸਰ ਸੁੰਦਰ ਸਿੰਘ ਮਜੀਠੀਆ, ਭਾ: ਜੋਧ ਸਿੰਘ, ਭਾਈ ਕਾਹਨ ਸਿੰਘ ਨਾਭਾ, ਪ੍ਰੋ: ਤੇਜਾਂ ਸਿੰਘ, ਪ੍ਰੋ:

**ਅੰਗਰੇਜ਼ੀ ਹਕੂਮਤ ਨੇ ਸੰਨ ੧੯੩੭ ਵਿਚ ਲਾਹੌਰ ਵਿਚ ਮਾਡਰਨ ਮਸ਼ੀਨਰੀ ਨਾਲ ਲੈਸ ਇਕ ਬੁੱਚੜਖਾਨਾ ਖੋਲ੍ਹਣ ਦੀ ਤਜਵੀਜ ਸੋਚਕੇ ਅਮਲ ਕਰਨਾ ਸ਼ੁਰੂ ਕਰ ਦਿਤਾ। ਇਸ ਬਾਰੇ ਪਤਾ ਲੱਗਣ ਤੇ ਸ੍ਰੀ ਸਤਿਗੁਰੂ ਜੀ ਨੇ ਚੰਡੀ ਦੀ ਵਾਰ ਦਾ ਇਸ ਬੁੱਚੜਖਾਨੇ ਨਾ ਖੁੱਲ੍ਹਣ ਬਾਰੇ ਇਕ ਮਹਾਨ ਯੱਗ ਕੀਤਾ। ਇਸ ਵਿਚ ਆਪ ਜੀ ਦਾ ਮਨੋਰਥ ਪੂਰਾ ਹੋਇਆ ਕਿ ਇਹ ਬੁੱਚੜਖਾਨਾ ਖੋਲ੍ਹਣ ਦੀ ਤਜਵੀਜ ਹੀ ਰੱਦ ਹੋ ਗਈ।**

ਗੰਗਾ ਸਿੰਘ, ਗਿ: ਸ਼ੇਰ ਸਿੰਘ, ਦੋਵੇਂ ਅਕਾਲੀ ਦਲ, ਚੀਫ ਖਾਲਸਾ ਦੀਵਾਨ, ਬਾਬਾ ਬੁੱਢਾ ਦਲ, ਔਡਣ- ਸ਼ਾਹੀ, ਰਾਧਾ ਸੁਆਮੀਆਂ ਦੇ ਮਹਾਰਾਜ ਚਰਨ ਸਿੰਘ ਜੀ ਅਤੇ ਹੋਰ ਵੀ ਸਾਰੀਆਂ ਗੁਰੂ ਨਾਨਕ ਨਾਮ ਲੇਵਾ ਸੰਸਥਾਵਾਂ ਦੇ ਮੁਖੀ ਸ਼ਾਮਲ ਹੋਏ। ਜੋ ਮਤੇ ਪਾਸ ਕੀਤੇ ਉਹ ਇਸ ਤਰ੍ਹਾਂ ਸਨ ਕਿ:-"ਗੁਰੂ ਨਾਨਕ ਨੂੰ ਮੰਨਣ ਵਾਲੀਆਂ ਸਭ ਸੰਪਰਦਾਵਾਂ ਆਪਣੇ ਅਸੂਲਾਂ ਦਾ ਪ੍ਰੇਮ ਪਿਆਰ ਤੇ ਵਿਦਵਤਾ ਸਹਿਤ ਮੰਡਨ ਵਿਚ ਪ੍ਰਚਾਰ ਕਰਨ ਅਤੇ ਇਕ ਦੂਜੇ ਦੇ ਸਿਧਾਂਤਾਂ ਤੇ ਵਿਚਾਰਾਂ ਨੂੰ ਖੰਡਨ ਕਰਨ ਦੀ ਪਰਪਾਟੀ ਬੰਦ ਕਰ ਦੇਣ।"

ਕਾਨਫਰੰਸ ਦੇ ਪ੍ਰਧਾਨ ਬਾਗੜੀਆਂ ਜੀ ਨੇ ਕਿਹਾ ਕਿ "ਮੇਰਾ ਇਸ ਕਾਨਫਰੰਸ ਦਾ ਮਨੋਰਥ ਸ੍ਰੀ ਗੁਰੂ ਨਾਨਕ ਪੰਥੀ ਸਾਰੀਆਂ ਸੰਪਰਦਾਵਾਂ ਵਿਚ ਪ੍ਰਸਪਰ ਪ੍ਰੇਮ ਪਿਆਰ ਤੇ ਏਕਤਾ ਪੈਦਾ ਕਰਨਾ ਹੈ।" ਸਰ ਸੁੰਦਰ ਸਿੰਘ ਮਜੀਠੀਆ ਨੇ ਕਿਹਾ ਕਿ, "ਮੈਨੂੰ ਆਸ ਹੈ ਕਿ ਸ੍ਰੀ ਮਹਾਰਾਜ ਪ੍ਰਤਾਪ ਸਿੰਘ ਜੀ ਨੇ ਜਿਵੇਂ ਸਾਨੂੰ ਇਕ ਮਾਲਾ ਦੇ ਮਣਕਿਆਂ ਵਾਂਗ ਇਕ ਲੜੀ ਵਿਚ ਪਰੋਣ ਦਾ ਉੱਦਮ ਕੀਤਾ ਹੈ ਅਸੀਂ ਉਸੇ ਤਰ੍ਹਾਂ ਪਹੁੰਚ ਕੇ ਆਪਣੇ ਫਰਜ ਦਾ ਪਾਲਣ ਕਰੀਏ।"

ਗੁਰਬਖਸ਼ ਸਿੰਘ ਪ੍ਰੀਤਲੜੀ ਦੇ ਸ਼ਬਦਾਂ ਵਿਚ "ਇਸ ਦੇ ਉਪਰੰਤ ਪੁਸ਼ਪਹਾਰ ਦੀ ਹੋਂਦ 'ਤੇ ਸ਼ੋਭਾ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਨਿਮਰਤਾ ਸਾਫ ਦਿਲੀ, ਡੁਲ੍ਹਦੇ ਪਿਆਰ, ਸੁੱਚੀ ਨੀਅਤ ਅਤੇ ਖੇੜੂ ਸੁਭਾ ਦਾ ਸਿੱਟਾ ਹੈ। ਕੀ ਅਕਾਲੀ, ਕੀ ਚੀਫ ਖਾਲਸਾ ਦਿਵਾਨ ਤੇ ਕੀ ਹੋਰ ਸਾਰੇ ਇਸ ਜਾਦੂਈ-ਅਸਰੀ ਨਾਲ ਮੋਹਿਤ ਹੋਏ ਮਾਲੂਮ ਹੁੰਦੇ ਸਨ। ਬਿਨਾਂ ਸੰਕੋਚ ਤੋਂ ਮਹਾਰਾਜ ਦਾ ਸ਼ਬਦ ਵਰਤਿਆ ਜਾਂਦਾ ਸੀ ਤੇ ਚਰਨੀਂ ਹੱਥ ਲਾਏ ਜਾਂਦੇ ਸਨ। ਜਿਨ੍ਹਾਂ ਨੇ ਕਦੇ ਕਿਸੇ ਦੇ ਪੈਰੀਂ ਹੱਥ ਨਹੀਂ ਸੀ ਲਾਇਆ ਉਨ੍ਹਾਂ ਨੂੰ ਮਹਾਰਾਜ ਪ੍ਰਤਾਪ ਸਿੰਘ ਜੀ ਦੇ ਚਰਨ ਛੋਂਹਦਿਆਂ ਵੇਖਿਆ ਗਿਆ।"

ਇਸ ਕਾਨਫਰੰਸ ਨੂੰ ਕਰਨ ਵਿਚ ਰੋੜਾ ਅਟਕਾਉਣ ਲਈ ਕੁਝ ਸਿੱਖ ਆਗੂਆਂ ਨੇ ਇਹ ਅੜਚਣ ਪਾ ਦਿਤੀ ਕਿ ਇਸ ਕਾਨਫਰੰਸ ਵਿਚ ਅਰਦਾਸਾ ਦਸਾਂ ਪਾਤਸ਼ਾਹੀਆਂ ਦਾ ਹੀ ਹੋਵੇ। ਤਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਖਿੜੇ ਮੱਥੇ ਇਹ ਕਬੂਲ ਕਰਦਿਆਂ ਕਿਹਾ ਕਿ-ਉਹ ਦਸ ਗੁਰੂ ਮਿਲਾਕੇ ਹੀ ਸਾਡੇ ਬਾਰਾਂ ਗੁਰੂ ਬਣਦੇ ਹਨ ਸੋ ਤੁਸੀਂ ਆਓ ਅਤੇ ਦਸਾਂ ਗੁਰੂਆਂ ਦੀ ਹੀ ਅਰਦਾਸ ਕਰੋ। ਪਰ ਇਕੱਠੇ ਹੋਵੋ।

ਇਸ ਕਾਨਫਰੰਸ ਤੋਂ ਬਾਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹਿੰਦੂ ਸਿਖ ਮਿਲਾਪ ਕਾਨਫਰੰਸ ਸੰਨ ੧੯੪੩ ਮੁਤਾਬਿਕ ੧੦-੧੧-੧੨ ਚੇਤਰ ਸੰਮਤ ੧੯੯੯ ਨੂੰ ਸ੍ਰੀ ਭੈਣੀ ਸਾਹਿਬ ਵਿਖੇ ਬੁਲਾਈ। ਜਿਸ ਵਿਚ ਕਾਨਫਰੰਸ ਦੇ ਪ੍ਰਧਾਨ ਸੇਠ ਜੁਗਲ ਕਿਸ਼ੋਰ ਬਿਰਲਾ ਬਣੇ। ਇਸ ਦੌਰਾਨ ਗੋਸਵਾਮੀ ਗਣੇਸ਼ ਦੱਤ, ਮਹਾਸ਼ਾ ਖੁਸ਼ਹਾਲ ਚੰਦ, ਸੰਤ ਨਿਧਾਨ ਸਿੰਘ ਆਲਮ, ਇੰਦਰ ਸਿੰਘ ਚੱਕਰਵਰਤੀ ਆਦਿ ਸੱਜਣਾਂ ਨੇ ਤਕਰੀਰਾਂ ਕੀਤੀਆਂ। ਇਸ ਕਾਨਫਰੰਸ ਦੌਰਾਨ ਇਕ ਕਵੀ ਦਰਬਾਰ ਵੀ ਕੀਤਾ ਗਿਆ ਸੀ ਜੋ ਕਿ "ਹਿੰਦੂ ਅਤੇ ਸਿਖ ਦੋਵੇਂ ਇਕ ਜਿੰਦ ਜਾਨ ਨੇ।"

ਕਾਨਫਰੰਸ ਵਿਚ ਸਭ ਨੇ ਸੌਹਾਂ ਖਾਧੀਆਂ ਕਿ ਅਸੀਂ ਇਕੱਠੇ ਸੀ ਅਤੇ ਅੱਗੋਂ ਵੀ ਇਕੱਠੇ ਹੀ ਰਹਾਂਗੇ। ਸ੍ਰੀ ਭੈਣੀ ਸਾਹਿਬ ਦੀ ਧਰਤੀ ਤੇ ਅਜ ਉਹ ਸਾਰੇ ਹੀ "ਹਮ ਏਕ ਹੈਂ, ਹਮ ਏਕ ਹੈਂ, ਅਤੇ ਹਮ ਏਕ ਹੈਂ" ਦੇ ਨਾਹਰੇ ਲਾ ਰਹੇ ਸਨ- ਜਿਹੜੇ ਕਦੀ ਅੰਗਰੇਜਾਂ ਦੀ ਕੁਟਿਲ ਨੀਤੀ ਅਨੁਸਾਰ ਆਪਸੀ ਫੁੱਟ ਪੈ ਜਾਣ ਕਾਰਨ ਇਕ ਦੂਜੇ ਨੂੰ ਵੇਖਣਾ ਨਹੀਂ ਸਨ ਚਾਹੁੰਦੇ। ਉਹਨਾਂ ਨੂੰ ਆਪਸੀ ਘੁੱਟ-ਘੁੱਟ ਜੱਫੀਆ ਪਾਉਂਦਿਆਂ ਵੇਖਿਆ ਗਿਆ।

**ਦੇਸ਼ ਦੀ ਅਜਾਦੀ ਲਈ ਸੰਘਰਸ਼-**

ਮਲੇਰ ਕੋਟਲੇ ਵਾਲੇ ਸਾਕੇ ਤੋਂ ਬਾਦ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਦੇਸ ਗਵਨ ਪਿਛੋਂ ਅਤੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨਜਰਬੰਦੀ ਦੇ ਰੂਪ ਵਿਚ ਰਹੇ। ਫਿਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਸ਼ ਦੀ ਅਜ਼ਾਦੀ ਲਈ ਸੰਘਰਸ਼ ਅਰੰਭ ਕਰ ਦਿਤਾ। ਮਹਾਰਾਜ ਗੁਰਦਿਆਲ ਸਿੰਘ, ਮਹਾਰਾਜ ਨਿਹਾਲ ਸਿੰਘ, ਮਾਤਾ ਜੀਵਨ ਕੌਰ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਜ਼ਾਦੀ ਦੇ ਇਸ ਮੰਤਵ ਨੂੰ ਹਾਸਲ ਕਰਨ ਲਈ ਇਸ ਅਰੰਭੇ ਸੰਘਰਸ਼ ਨੂੰ ਹੋਰ ਤੇ

ਜੀ ਨਾਲ ਕਰ ਵਿਖਾਇਆ।

ਸੰਨ ੧੯੨੯ ਵਿਚ ਕਾਂਗਰਸ ਨੇ ਆਪਣਾ ਸਲਾਨਾ ਸਮਾਗਮ ਲਾਹੌਰ ਵਿਖੇ ਕੀਤਾ, ਜਿਸ ਵਿਚ ਆਮ ਸਿੱਖਾਂ ਨੇ ਵਿਰੋਧ ਕੀਤਾ ਪਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਮੁਤਾਬਿਕ ਹਜ਼ਾਰਾਂ ਦੀ ਗਿਣਤੀ ਵਿਚ ਨਾਮਧਾਰੀ ਸਿੱਖ ਏਸ ਜਲਸੇ ਵਿਚ ਹਾਜ਼ਰ ਹੋਏ ਅਤੇ ੧੫੦ ਘੋੜੇ ਇਸ ਜਲੂਸ ਵਿਚ ਭੇਜੇ। ਲੰਗਰ ਵੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਾਤਾ ਜੀਵਨ ਕੌਰ ਜੀ ਦੀ ਦੇਖਰੇਖ ਵਿਚ ਸੰਪੂਰਨ ਕਰਵਾਇਆ। ਸੰਨ ੧੯੩੯ ਈ: ਵਿਚ ਚੋਣਾਂ ਹੋਈਆਂ ਜਿਸ ਵਿਚ ਆਮ ਸਿਖਾਂ ਨੇ ਬਾਈਕਾਟ ਕੀਤਾ, ਪਰ ਨਾਮਧਾਰੀਆਂ ਨੇ ਖੁਲ੍ਹੇ-ਆਮ ਵੱਧ ਚੜ੍ਹ ਕੇ ਹਿਸਾ ਲਿਆ।

ਫਿਰ ਲੁਧਿਆਣੇ ਵਿਚ ਸਟੇਟ ਪੀਪਲਜ਼ ਕਾਨਫਰੰਸ ਵਿਚ ਪੰਡਤ ਜਵਾਹਰ ਲਾਲ ਨਹਿਰੂ ਦਾ ਸਾਥ ਨਾਮਧਾਰੀ ਸਿਖਾਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਗਵਾਈ ਵਿਚ ਦਿਤਾ।

ਸੰਨ ੧੯੪੫ ਵਿਚ ਸ਼ਿਮਲੇ ਪੰਡਿਤ ਨਹਿਰੂ ਜੀ ਨੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਕਿਹਾ ਕਿ "ਮਹਾਰਾਜ ਜੀ ਆਪ ਕੀ ਕਿਆ ਮਾਂਗ ਹੈਂ?" ਸ੍ਰੀ ਸਤਿਗੁਰੂ ਜੀ ਨੇ ਬਚਨ ਕੀਤਾ, "ਕਿ ਅਸੀਂ ਅੰਗਰੇਜ਼ ਕੋਲੋਂ ਕੁਝ ਨਹੀਂ ਮੰਗਦੇ। ਪਰ ਮੇਰੀ ਤਾਂ ਇਕੋ ਹੀ ਇਛਾ ਹੈ ਕਿ ਅਸੀਂ ਅਜ਼ਾਦ ਹੋਈਏ ਅਤੇ ਅਜ਼ਾਦ ਦੇਸ ਵਿਚ ਗਊਬਧ ਪੂਰਨ ਤੌਰ ਤੇ ਬੰਦ ਹੋਵੇ ਅਤੇ ਗਰੀਬ ਸੁਖੀ ਹੋਣ। ਪਰ ਪੰਡਿਤ ਜੀ ਇਕ ਗੱਲ ਯਾਦ ਰੱਖਣਾ ਕਿ ਅਜ਼ਾਦੀ ਤੋਂ ਬਾਦ ਸਾਨੂੰ ਭੁਲਾ ਨਾ ਦੇਣਾ।"

**ਗਊ ਰੱਖਿਆ ਸੰਬੰਧੀ ਸੰਘਰਸ਼-**

"ਗਊ ਭਾਰਤ ਦੀ ਆਰਥਿਕਤਾ ਦੀ ਜਾਨ ਹੈ, ਭਾਰਤ ਦੀ ਸ਼ਾਨ ਹੈ"- ਸਤਿਗੁਰੂ ਪ੍ਰਤਾਪ ਸਿੰਘ ਜੀ ਕਿਹਾ ਕਰਦੇ ਸਨ ਕਿ "ਜੇ ਗਊ ਹੈ ਤਾਂ ਭਾਰਤ ਹੈ, ਜੇ ਗਊ ਨਾ ਰਹੀ ਤਾਂ ਭਾਰਤ ਵੀ ਨਹੀਂ ਰਹੇਗਾ।" ਇਸੇ ਲਈ ਸ੍ਰੀ ਸਤਿਗੁਰੂ ਜੀ ਗਊ ਦੀ ਰੱਖਿਆ ਸੰਬੰਧੀ ਪੂਰਾ ਧਿਆਨ ਦਿੰਦੇ ਰਹੇ ਸਨ। ਅੰਗਰੇਜ਼ੀ ਹਕੂਮਤ ਨੇ ਸੰਨ ੧੯੩੭ ਵਿਚ ਲਾਹੌਰ ਵਿਚ ਮਾਡਰਨ ਮਸ਼ੀਨਰੀ ਨਾਲ ਲੈਸ ਇਕ ਬੁੱਚੜਖਾਨਾ ਖੋਲ੍ਹਣ ਦੀ ਤਜਵੀਜ ਸੋਚਕੇ ਅਮਲ ਕਰਨਾ ਸ਼ੁਰੂ ਕਰ ਦਿਤਾ। ਇਸ ਬਾਰੇ ਪਤਾ ਲੱਗਣ ਤੇ ਸ੍ਰੀ ਸਤਿਗੁਰੂ ਜੀ ਨੇ ਚੰਡੀ ਦੀ ਵਾਰ ਦਾ ਇਸ ਬੁੱਚੜਖਾਨੇ ਨਾ ਖੁੱਲ੍ਹਣ ਬਾਰੇ ਇਕ ਮਹਾਨ ਯੱਗ ਕੀਤਾ। ਇਸ ਵਿਚ ਆਪ ਜੀ ਦਾ ਮਨੋਰਥ ਪੂਰਾ ਹੋਇਆ ਕਿ ਇਹ ਬੁੱਚੜਖਾਨਾ ਖੋਲ੍ਹਣ ਦੀ ਤਜਵੀਜ ਹੀ ਰੱਦ ਹੋ ਗਈ।

**ਸਤਿਗੁਰੂ ਜੀ ਦੀ ਦੂਰ ਅੰਦੇਸ਼ੀ ਆਮ ਵਿਅਕਤੀ ਨਾਲੋਂ ਕਿਤੇ ਅਗੇਰੇ ਹੁੰਦੀ ਹੈ। ਇਸ ਪੱਖੋਂ ਸ੍ਰੀ ਜੀਵਨ ਨਗਰ ਸਥਾਪਨਾ ਪਿਛੇ ਵੀ ਦੂਰਅੰਦੇਸ਼ੀ ਹੀ ਸੀ ਕਿ ਹਿੰਦੁਸਤਾਨ- ਪਾਕਿਸਤਾਨ ਦੇ ਬਟਵਾਰੇ ਤੋਂ ਪੰਹਿਲਾਂ ਹੀ ਸ੍ਰੀ ਜੀਵਨ ਨਗਰ (ਸਰਸਾ) ਦੇ ਆਸ ਪਾਸ ਦੇ ਪਿੰਡਾਂ ਦੇ ਪਿੰਡ ਹੀ ਖਰੀਦ ਲਏ। ਇਸ ਸੋਚ ਪਿਛੇ ਸ੍ਰੀ ਸਤਿਗੁਰੂ ਜੀ ਦੀ ਰਹਿਮਤ ਉਨ੍ਹਾਂ ਸਿਖਾਂ ਪ੍ਰਤੀ ਸੀ ਜਿਨ੍ਹਾਂ ਨੇ ਰਾਵੀਓਂ ਪਾਰੋਂ ਉੱਜੜ ਕੇ ਆਇਆਂ ਨੂੰ ਵਸਾਉਣਾ ਸੀ।**

ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਅਤੇ ਸ੍ਰੀ ਜੀਵਨ ਨਗਰ ਵਿਖੇ ਗਊਸ਼ਾਲਾਵਾਂ ਕਾਇਮ ਕੀਤੀਆਂ। ਜਿਥੇ ਗਊਆਂ ਦੀ ਰੱਖਿਆ ਅਤੇ ਦੇਖਭਾਲ ਲਈ ਸਹੀ ਸੇਧ ਦਿੰਦੇ ਰਹੇ।

ਸੰਨ ੧੯੪੭ ਵਿਚ ਦੇਸ਼ ਦੀ ਅਜਾਦੀ ਤੋਂ ਬਾਦ ਵੀ ਜਿਸ ਵੇਲੇ ਗਊਬਧ ਬੰਦ ਨਾ ਹੋਇਆ, ਤਾਂ ਸੰਨ ੧੯੫੫ ਵਿਚ ਅਲਾਹਾਬਾਦ ਵਿਚ ਗਊਬਧ ਰੋਕਣ ਲਈ ਜਨਸੰਘ ਵਲੋਂ ਬੁਲਾਈ ਗਈ ਕਾਨਫਰੰਸ ਵਿਚ ਆਪ ਸ਼ਾਮਲ ਹੋਏ। ਪੰਡਿਤ ਨਹਿਰੂ ਜੀ ਦੇ ਇਕ ਮਿਤਰ ਨੇ ਕਿਹਾ ਕਿ ਤੁਸੀਂ ਤਾਂ ਜਨਸੰਘ ਦੀ ਕਾਨਫਰੰਸ ਵਿਚ ਆਏ ਹੋ, ਪੰਡਿਤ ਜੀ ਨਰਾਜ਼ ਹੋ ਜਾਣਗੇ। ਤਾਂ ਆਪ ਜੀ ਨੇ ਉਹਨੂੰ ਕਿਹਾ ਕਿ ਮੈਂ ਗਊ ਰੱਖਿਆ ਲਈ ਕਿਸੇ ਨੂੰ ਵੀ ਸਮਰਥਨ ਦੇਣ ਲਈ ਤਿਆਰ ਹਾਂ। ਜੇ ਕੋਈ ਨਰਾਜ਼ ਹੁੰਦਾ ਹੈ ਤਾ ਹੁੰਦਾ ਰਹੇ। ਅਜਿਹੇ ਵਿਚਾਰ ਸਨ ਅਟੱਲ ਪ੍ਰਤਾਪੀ ਸਤਿਗੁਰੂ ਜੀ ਦੇ ਗਊ ਬਾਰੇ।

**ਸਮਾਜ-ਸੁਧਾਰ ਬਾਰੇ-**

ਸਮਾਜ ਜ਼ਿੰਦਗੀ ਦੀ ਉਹ ਡਗਰ ਹੈ, ਜਿਸ ਤੇ ਚਲਦਿਆਂ ਹਰ ਮਨੁੱਖ ਸੱਟਾਂ ਤਾਂ ਖਾਂਦਾ ਹੀ ਹੈ, ਪਰ ਉਸ ਨੂੰ ਨਾ ਤਾਂ ਬਦਲ ਸਕਦਾ ਹੈ ਅਤੇ ਨਾ ਹੀ ਉਸਦੇ ਬਣੇ ਹੋਏ ਨਿਯਮਾਂ ਨੂੰ ਤੋੜ ਹੀ ਸਕਦਾ ਹੈ। ਹਾਂ, ਮਨੁੱਖ ਆਪਣੀ ਤਕਦੀਰ ਨੂੰ ਤਾਂ ਬਦਲ ਸਕਦਾ ਹੈ ਪਰ ਸਮਾਜ ਵਿਚ ਕਿਸੇ ਤਰ੍ਹਾਂ ਦੀ ਤਬਦੀਲੀ ਲਿਆਉਣ ਵਿਚ ਅਸਮਰਥ ਹੀ ਰਹਿੰਦਾ ਹੈ। ਸਮਾਜ ਦਾ ਤਾਣਾ-ਬਾਣਾ

ਇਕ ਜਾਂ ਦੋ-ਚਾਰ ਦਿਨਾਂ ਵਿਚ ਤਿਆਰ ਨਹੀਂ ਹੁੰਦਾ, ਤੇ ਨਾ ਹੀ ਇਸ ਦੀ ਬਣਤਰ ਇਕ ਮਨੁੱਖ ਦੀ ਬਣਾਈ ਹੋਈ ਹੁੰਦੀ ਹੈ। ਸਾਡਾ ਸਮਾਜ ਸਦੀਆਂ ਤੋਂ ਕੂੜੀਆਂ ਚਾਲਾਂ ਵਿਚ ਜਕੜਿਆ ਪਿਆ ਹੈ। ਜਿਵੇਂ ਕਿ ਅਸੀਂ ਵੇਖ ਵੀ ਰਹੇ ਅਤੇ ਪੜ੍ਹ-ਸੁਣ ਵੀ ਰਹੇ ਹਾਂ ਕਿ ਇਸਤਰੀ ਦੀ ਜੋ ਦੁਰਦਸ਼ਾ ਹੁੰਦੀ ਰਹੀ ਹੈ ਅਤੇ ਹੋ ਰਹੀ ਹੈ, ਇਹ ਸਭ ਸਮਾਜ ਦੀਆਂ ਗਲਤ ਗੱਲਾਂ ਦੀ ਹੀ ਦੇਣ ਹੈ। ਦਾਜ ਦਹੇਜ ਦੀ ਭਿਆਨਕ ਬਿਮਾਰੀ ਦੀ ਮਾਰ ਝੱਲ ਰਹੀ ਇਸ ਔਰਤ ਜਾਤ ਵਲੋਂ ਅੱਜ ਵੀ ਪੁਰਾਣੇ ਸਮਿਆਂ ਵਾਂਗ ਹੀ ਜੰਮਦੀਆਂ ਕੁੜੀਆਂ ਨੂੰ ਮਾਰਿਆ ਜਾ ਰਿਹਾ ਹੈ, ਸਾੜਿਆ ਜਾ ਰਿਹਾ ਹੈ।

ਚਾਹੇ ਅਨੰਦ ਕਾਰਜ ਦੀ ਗੁਰਮਤ ਪ੍ਰੰਪਰਾ ਗੁਰੂ ਰਾਮ ਸਿੰਘ ਜੀ ਨੇ ਸ਼ੁਰੂ ਕਰ ਦਿਤੀ ਸੀ ਪਰ ਫਿਰ ਵੀ ਆਮ ਨਾਮਧਾਰੀ ਸਿੱਖ ਵੀ ਆਮ ਲੋਕਾਂ ਵਾਂਗ ਰਿਸ਼ਤੇਦਾਰੀਆਂ ਕਾਇਮ ਕਰ ਲੈਂਦੇ ਸਨ ਅਤੇ ਅਨਮਤੀਆਂ ਦੀ ਰੀਤ ਅਪਨਾਉਣ ਲੱਗ ਪਏ ਸਨ। ਜਦੋਂ ਕਈ ਨਾਮਧਾਰੀ ਸਿੱਖ ਭੁਲੇਖੇ ਵਿਚ ਆ ਕੇ ਆਪਣੀਆਂ ਧੀਆਂ ਦੇ ਸਾਕ ਅਨਮਤੀਆਂ ਨਾਲ ਕਰ ਦੇਂਦੇ, ਤਾਂ ਉਨ੍ਹਾਂ ਨੂੰ ਫਿਰ ਦਾਜ-ਦਹੇਜ ਦੀ ਕੋਝੀ ਰਸਮ ਵੀ ਭੁਗਤਾਉਣੀ ਪੈਂਦੀ ਸੀ। ਇੰਨਾ ਕੁਝ ਕਰਨ ਦੇ ਬਾਵਜੂਦ ਵੀ ਕਈ ਵਾਰ ਲੜਕੀ ਸਹੁਰੇ ਘਰ ਨਹੀਂ ਸੀ ਵਸ ਸਕਦੀ ਤੇ ਕਿਸੇ ਨਾਮਧਾਰੀ ਸਿੱਖ ਵਾਸਤੇ ਬੜੀ ਪ੍ਰੇਸ਼ਾਨੀ ਦਾ ਜੀਵਨ ਬਣ ਜਾਂਦਾ ਸੀ।

ਉਸ ਭਿਆਨਕ ਸਮਾਜਿਕ ਕੋਹੜ ਬਾਰੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭਲੀਭਾਂਤ ਅਨੁਭਵ ਕੀਤਾ ਕਿ ਜੇ ਇਹ ਸਮਾਜਕ ਕੁਰੀਤੀ ਦੂਰ ਨਾ ਕੀਤੀ ਗਈ ਤਾਂ ਨਾਮਧਾਰੀ ਇਸਦੇ ਭਾਰ ਹੇਠ ਹੋਰ ਦਬ ਜਾਣਗੇ। ਉਹਨਾਂ ਨੇ ਸਮੁੱਚੀ ਨਾਮਧਾਰੀ ਲੋਕਾਈ ਨੂੰ ਹੁਕਮ ਕੀਤਾ ਕਿ ਕੋਈ ਵੀ ਨਾਮਧਾਰੀ ਆਪਣੀ ਧੀ ਦਾ ਸਾਕ ਕਿਸੇ ਵੀ ਅਨਮਤੀ ਨੂੰ ਨਾ ਦੇਵੇ ਅਤੇ ਜਿਸਨੂੰ ਸਾਕ ਦਿਤਾ ਜਾਵੇ, ਉਹ ਨਾਮਧਾਰੀ ਰਹਿਤ ਬਹਿਤ ਵਿਚ ਪਰਪੱਕ ਹੋਵੇ। ਇਸਦੇ ਨਾਲ ਹੀ ਸਮੁਚੇ ਪੰਥ ਵਿਚ ਇਹ ਹੁਕਮ ਕਰ ਦਿਤਾ ਕਿ ਅਨੰਦ ਕਾਰਜ ਮੇਲਿਆਂ ਵਿਚ ਕੀਤੇ ਜਾਇਆ ਕਰਨ। ਉਸ ਸਮੇਂ ਫਿਰ ਸਤਿਗੁਰੂ ਜੀ ਦੇ ਹੁਕਮ ਮੁਤਾਬਿਕ ਹੀ ਲੜਕੀ ਨੂੰ ੧੫ ਦਿਨਾਂ ਵਾਸਤੇ ਸਹੁਰੇ ਘਰ ਤੋਰ ਦਿਤਾ ਜਾਂਦਾ, ਕੋਈ ਦਾਜ-ਦਹੇਜ ਨਾ ਦਿਤਾ ਜਾਂਦਾ ਸੀ। ਕੋਈ ਫਜ਼ੂਲ ਖਰਚਾ ਸ਼ਗਨ ਵਗੈਰਾ ਰਸਮ ਰਿਵਾਜ ਨਹੀਂ ਕੀਤਾ ਜਾਂਦਾ ਸੀ। ਕੇਵਲ ਪ੍ਰਸ਼ਾਦ ਕਰਵਾਉਣ ਲਈ ਸਵਾ ਰੁਪਿਆ ਅਰਦਾਸ ਕਰਵਾਇਆ ਜਾਂਦਾ ਸੀ। ਇਸ ਤਰ੍ਹਾਂ ਦੇ ਸਮਾਜ ਸੁਧਾਰਕ ਉਪਦੇਸ਼ਾਂ ਕਾਰਨ ਹੀ ਨਾਮਧਾਰੀ ਸਮਾਜਿਕ ਬੰਧਨਾਂ ਤੋਂ ਮੁਕਤ ਹੋਏ।

**ਉੱਜੜੇ ਸਿੱਖਾਂ ਨੂੰ ਮੁੜ ਵਸਾਉਣਾ-**

ਸਤਿਗੁਰੂ ਸਾਹਿਬਾਨਾਂ ਵਲੋਂ ਰਾਜਿਆਂ ਮਹਾਰਾਜਿਆਂ ਦੀ ਤਰ੍ਹਾਂ ਨਵੇਂ ਨਗਰ, ਨਵੇਂ ਸ਼ਹਿਰ ਵਸਾਉਣ ਦੀ ਪ੍ਰੰਪਰਾ ਉਤਨੀ ਹੀ ਪੁਰਾਣੀ ਆਖੀ ਜਾ ਸਕਦੀ ਹੈ ਜਿਵੇਂ ਕਿ ਇਤਿਹਾਸ ਪੜ੍ਹਿਆਂ ਪਤਾ ਲੱਗਦਾ ਹੈ ਕਿ ਕਰਤਾਰਪੁਰ (ਡੇਰਾ ਬਾਬਾ ਨਾਨਕ) ਜੋ ਕਿ ਹੁਣ ਪਾਕਿਸਤਾਨ ਵਿਚ ਹੈ ਉਹ ਕਰਤਾਰਪੁਰ ਗੁਰੂ ਨਾਨਕ ਦੇਵ ਜੀ ਦਾ ਵਸਾਇਆ ਹੈ। ਚੱਕ ਗੁਰੂ (ਅੰਮ੍ਰਿਤਸਰ) ਗੁਰੂ ਰਾਮ ਦਾਸ ਜੀ ਨੇ, ਕਰਤਾਰਪੁਰ (ਜਿਲਾ ਜਲੰਧਰ) ਗੁਰੂ ਅਰਜਨ ਦੇਵ ਜੀ ਨੇ, ਗੋਇੰਦਵਾਲ ਗੁਰੂ ਅਮਰ ਦਾਸ ਪਾਤਸ਼ਾਹ ਜੀ ਨੇ ਵਸਾਇਆ। ਇਸੇ ਤਰ੍ਹਾਂ ਗੁਰੂ ਤੇਗ ਬਹਾਦਰ ਜੀ ਨੇ ਅਨੰਦਪੁਰ ਸਾਹਿਬ ਵਸਾਇਆ ਸੀ। ਅਜਿਹਾ ਹੀ ਇਕ ਨਗਰ ਸ੍ਰੀ ਜੀਵਨ ਨਗਰ ਵਸਾਇਆ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ। ਸਤਿਗੁਰੂ ਜੀ ਦੀ ਦੂਰ ਅੰਦੇਸ਼ੀ ਆਮ ਵਿਅਕਤੀ ਨਾਲੋਂ ਕਿਤੇ ਅਗੇਰੇ ਹੁੰਦੀ ਹੈ। ਇਸ ਪੱਖੋਂ ਸ੍ਰੀ ਜੀਵਨ ਨਗਰ ਸਥਾਪਨਾ ਪਿਛੇ ਵੀ ਦੂਰਅੰਦੇਸ਼ੀ ਹੀ ਸੀ ਕਿ ਹਿੰਦੁਸਤਾਨ-ਪਾਕਿਸਤਾਨ ਦੇ ਬਟਵਾਰੇ ਤੋਂ ਪਹਿਲਾਂ ਹੀ ਸ੍ਰੀ ਜੀਵਨ ਨਗਰ (ਸਰਸਾ) ਦੇ ਆਸ ਪਾਸ ਦੇ ਪਿੰਡਾਂ ਦੇ ਪਿੰਡ ਹੀ ਖਰੀਦ ਲਏ। ਇਸ ਸੋਚ ਪਿਛੇ ਸ੍ਰੀ ਸਤਿਗੁਰੂ ਜੀ ਦੀ ਰਹਿਮਤ ਉਨ੍ਹਾਂ ਸਿਖਾਂ ਪ੍ਰਤੀ ਸੀ ਜਿਨ੍ਹਾਂ ਨੇ ਰਾਵੀਓਂ ਪਾਰੋਂ ਉੱਜੜ ਕੇ ਆਇਆਂ ਨੂੰ ਵਸਾਉਣਾ ਸੀ।

ਜਿਵੇਂ ਕਿ ਅਸੀਂ ਇਹ ਜਾਣਦੇ ਹੀ ਹਾਂ ਕਿ ੨੦੦੩ ਬਿ: ਦਾ ਨਾਮਧਾਰੀ ਹੋਲਾ ਮਹੱਲਾ ਸ਼ੇਖੂਪੁਰਾ ਬੇਦਾਦ (ਜ਼ਿਲ੍ਹਾ ਗੁਜਰਾਂਵਾਲਾ) ਵਿਚ ਮਨਾਇਆ ਗਿਆ। ਇਸ ਮੌਕੇ ਸ੍ਰੀ ਸਤਿਗੁਰੂ ਜੀ ਨੇ ਇਹ ਐਲਾਨ ਕੀਤਾ ਕਿ ਸਮਾਂ ਬਹੁਤ ਹੀ

**ਸਤਿਗੁਰੂ ਜੀ ਦਾ ਆਦੇਸ਼ ਸੀ-ਆਰਥਿਕ ਪੱਖੋਂ ਕਮਜ਼ੋਰ ਲੋਕਾਂ ਨੂੰ ਉਤਾਂਹ ਚੁੱਕਣਾ ਅਤੇ ਸਮਰਥ ਲੋਕਾਂ ਨੂੰ ਉਨ੍ਹਾਂ ਦੀ ਮੱਦਦ ਕਰਨੀ ਚਾਹੀਦੀ ਹੈ। ਸਤਿਗੁਰੂ ਜੀ ਵਾਰ ਵਾਰ ਇਹੋ ਹੀ ਨਸੀਹਤ ਦਿਆ ਕਰਦੇ ਸਨ ਕਿ-'ਜਿਦ੍ਹਾ ਕੋਈ ਤੁਹਾਡੇ ਨਾਲ ਤੱਲਕ ਨਹੀਂ ਜਿਨ੍ਹੂੰ ਕੋਈ ਨਹੀਂ ਜਾਣਦਾ, ਕੋਈ ਨਹੀਂ ਪੁੱਛਦਾ, ਉਸਦੀ ਸੇਵਾ ਕਰੋ, ਨਾ ਮਜ਼ੁਬ ਵੇਖੋ ਨਾ ਧਰਮ ਦੇਖੋ।'**

ਤਬਾਹੀ ਵਾਲਾ ਆਉਣ ਵਾਲਾ ਹੈ ਸੋ ਰਾਵੀਓਂ ਪਾਰ ਹੋ ਜਾਵੋ। ਇਸ ਤੋਂ ਉਪਰੰਤ ਆਪ ਨੇ ਸ਼ੇਖੂਪੁਰਾ, ਗੁਜਰਾਂਵਾਲਾ, ਸਰਗੋਧਾ, ਸਿਆਲਕੋਟ, ਲਾਇਲਪੁਰ, ਮਿੰਟਗੁਮਰੀ ਆਦਿ ਹੋਰ ਵੀ ਨਾਲ ਲੱਗਦੇ ਕਈ ਨਗਰਾਂ ਵਿਚ ਜਾ ਕੇ ਲੋਕਾਂ ਨੂੰ ਸਾਵਧਾਨ ਕੀਤਾ। ਤੇ ਫਿਰ ਜਿਨ੍ਹਾਂ ਨੇ ਆਪ ਜੀ ਦਾ ਹੁਕਮ ਮੰਨ ਲਿਆ ਉਹ ਆਪਣੀ ਇਜ਼ਤ ਤੇ ਜਾਨ ਮਾਲ ਸੁਰੱਖਿਅਤ ਲੈ ਆਏ। ਜਿਨ੍ਹਾਂ ਨੇ ਗੌਰ ਨਾ ਕੀਤਾ ਉਨ੍ਹਾਂ ਨੂੰ ਕਸ਼ਟ ਸਹਿਣੇ ਪਏ। ਸੋ ਪਾਕਿਸਤਾਨ ਤੋਂ ਉੱਜੜ ਕੇ ਆਉਣ ਵਾਲੇ ਸਿੱਖਾਂ ਨੂੰ ਕਿਸੇ ਸਥਾਨ ਦੀ ਲੋੜ ਤਾਂ ਪੈਣੀ ਸੀ। ਉਹ ਲੋੜ ਜੀਵਨ ਨਗਰ ਦੇ ਆਸ ਪਾਸ ਦੇ ਖਰੀਦੇ ਗਏ ਪਿੰਡਾਂ ਰਾਹੀਂ ਪੂਰੀ ਕੀਤੀ ਗਈ।

ਪਾਕਿਸਤਾਨੋਂ ਉੱਜੜ ਕੇ ਆਏ ਸਿੱਖਾਂ ਨੂੰ ਜਿਥੇ ਸਤਿਗੁਰੂ ਜੀ ਨੇ ਜਮੀਨਾਂ ਦਿਤੀਆਂ ਤੇ ਨਾਲ ਹੀ ਲੋੜਵੰਦਾਂ ਲਈ ਲੰਗਰ ਖੋਹਲ ਦਿਤੇ। ਗੁਰਸਿਖਾਂ ਦੇ ਮੁੜ ਵਸੇਬੇ ਲਈ ਪਸ਼ੂ, ਬੀਜ, ਰਾਸ਼ਨ ਪਾਣੀ ਆਦਿ ਗੁਰੂ ਘਰ ਵਲੋਂ ਹੀ ਖਰਚ ਹੋਇਆ। ਸ੍ਰੀ ਜੀਵਨ ਨਗਰ ਦੇ ਇਲਾਕੇ ਤੋਂ ਇਲਾਵਾ ਨਾਭੇ ਦੇ ਰਾਜੇ ਰਿਪੁਦਮਨ ਸਿੰਘ ਵਲੋਂ ਭੇਟ ਕੀਤੀ ਜ਼ਮੀਨ ਵੀ ਗੁਰਸਿਖਾਂ ਵਿਚ ਹੀ ਵੰਡ ਦਿਤੀ ਗਈ।

ਇਸ ਤਰ੍ਹਾਂ ਸ੍ਰੀ ਸਤਿਗੁਰੂ ਜੀ ਨੇ ਸਮਾਜਵਾਦ ਦਾ ਉਹ ਰੂਪ ਅਮਲ ਵਿਚ ਲਿਆਉਣ ਲਈ ਕਿਰਪਾ ਕੀਤੀ, ਪਥ ਪ੍ਰਦਰਸ਼ਨ ਕੀਤਾ ਅਤੇ ਪ੍ਰੇਰਨਾ ਦਿਤੀ ਕਿ ਬਿਨਾਂ ਆਪਣਾ-ਪਰਾਇਆ ਪਛਾਣੇ ਲੋੜਵੰਦਾਂ ਦੀ ਮਦਦ ਕਰਨੀ ਚਾਹੀਦੀ ਹੈ- 'ਲਾਲ ਇਹ ਰਤਨ' ਵਿਚ ਵੀ ਜ਼ਿਕਰ ਆਉਂਦਾ ਹੈ ਕਿ 'ਭਾਈ ਧਨ ਪੁੰਨ ਦਾਨ ਤੇ ਨਹੀਂ ਘਟਦਾ, ਕੋਈ ਵੀ ਗਰੀਬ ਹੋਵੇ, ਕਿਸੇ ਕੌਮ ਦਾ ਹੋਵੇ ਕਿਸੇ ਮਜ਼ਬ ਦਾ ਹੋਵੇ ਕੱਪੜੇ ਵਾਲੇ ਨੂੰ ਕੱਪੜਾ, ਅੰਨ ਵਾਲੇ ਨੂੰ ਅੰਨ, ਸਤਿਗੁਰਾਂ ਦਾ ਹੁਕਮ ਹੈ ਦੇਣਾ, ਤੁਹਾਡਾ ਫਰਜ਼ ਹੈ।'

ਸਤਿਗੁਰੂ ਜੀ ਦਾ ਆਦੇਸ਼ ਸੀ-ਆਰਥਿਕ ਪੱਖੋਂ ਕਮਜ਼ੋਰ ਲੋਕਾਂ ਨੂੰ ਉਤਾਂਹ ਚੁੱਕਣਾ ਅਤੇ ਸਮਰਥ ਲੋਕਾਂ ਨੂੰ ਉਨ੍ਹਾਂ ਦੀ ਮੱਦਦ ਕਰਨੀ ਚਾਹੀਦੀ ਹੈ। ਸਤਿਗੁਰੂ ਜੀ ਵਾਰ ਵਾਰ ਇਹੋ ਹੀ ਨਸੀਹਤ ਦਿਆ ਕਰਦੇ ਸਨ ਕਿ-'ਜਿਦ੍ਹਾ ਕੋਈ ਤੁਹਾਡੇ ਨਾਲ ਤੱਲਕ ਨਹੀਂ ਜਿਨੂੰ ਕੋਈ ਨਹੀਂ ਜਾਣਦਾ, ਕੋਈ ਨਹੀਂ ਪੁੱਛਦਾ, ਉਸਦੀ ਸੇਵਾ ਕਰੋ, ਨਾ ਮਜ਼ਬ ਵੇਖੋ ਨਾ ਧਰਮ ਦੇਖੋ।'

ਸੋ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਜਿੰਦਗੀ ਭਰ ਦੇਸ਼ ਦੀ ਆਜ਼ਾਦੀ ਖਾਤਰ ਅਤੇ ਗੁਰਸਿਖੀ ਖਾਤਰ ਹੀ ਰਹਿਨੁਮਾਈ ਕਰਦੇ ਹੋਏ ਅੰਤ ਸਾਨੂੰ ੨੧-੨੨ ਅਗਸਤ ੧੯੫੯ ਈ: (੫-੬ ਭਾਦਰੋਂ ਸੰਮਤ ੨੦੧੯) ਦੀ ਰਾਤ ਨੂੰ ਸਦੀਵੀ ਵਿਛੋੜਾ ਦੇ ਗਏ।■

# ਸਜ਼ਾ ਕਿੰਨੀ ਕੁ ਬਾਕੀ ਹੈ?

✍ ਤਾਰਾ ਸਿੰਘ

ਜਿਨ੍ਹਾਂ ਦੇ ਕੱਦ ਛੋਟੇ ਸੀ
ਉਨ੍ਹਾਂ ਨੇ ਚਾਰ ਇੱਟਾਂ ਰਖੀਆਂ ਪੈਰਾਂ ਤਲੇ
ਤੇ ਹੋ ਗਏ ਬਾਲਗ।

ਤੇਰੇ ਦਰ ਤੇ ਕੁਵੇਲੇ ਪਹੁੰਚਿਆ ਸਾਂ
ਉਦੋਂ ਤੂੰ ਕੁੱਲ ਖੁਸ਼ੀਆਂ, ਅੰਮ੍ਰਿਤਾਵਾਂ ਵੰਡ ਚੁੱਕਿਆ ਸੀ।
ਚਲੋ! ਪੱਛੜ ਕੇ ਆਇਆ ਸਹੀ,
ਮੈਂ ਤੇਰੇ ਦੁਆਰ ਆਇਆ ਸਾਂ।

ਤੂੰ ਮੇਰੀ ਪੱਛੜੀ ਕਿਸਮਤ, ਨਾਬਾਲਗ ਬੁੱਧ ਨੂੰ ਤਾਂ ਵੀ-
ਕੋਈ ਵਰਦਾਨ ਦਿੱਤਾ ਸੀ।
ਮੇਰੀ ਨਾਬਾਲਗੀ ਉਤੇ ਹੀ ਤੈਨੂੰ ਤਰਸ ਆਇਆ ਸੀ।

ਤੂੰ! ਹੀ ਤਾਂ ਆਖਿਆ ਸੀ--
ਬੁੱਧ, ਬੁੱਤ, ਬਾਲਗ ਬਣਾ ਕੇ ਰੱਖ,
ਮੈਂ ਮੁੜ ਕੇ ਫੇਰ ਆਵਾਂਗਾ।
ਅਜੇ ਉਡਦੇ ਲਹੂ ਦੇ ਛਿੱਟਿਆਂ ਗੁਲਜ਼ਾਰ ਹੋਣਾ ਹੈ।
ਅਜੇ ਭਖਦੀ ਨਾਬਾਲਗ ਰੁੱਤ ਨੇ ਹੁਸ਼ਿਆਰ ਹੋਣਾ ਹੈ।
ਅਜੇ ਪੱਛੜੀ ਹੋਈ ਕਿਸਮਤ ਨੇ ਸੂਰਜ ਦੀ ਤਪਸ਼ 'ਚੋਂ
ਪਾਰ ਹੋਣਾ ਹੈ।
ਮੈਂ ਮੁੜ ਕੇ ਫੇਰ ਆਵਾਂਗਾ।
ਮੈਂ ਇਹ ਤਾਂ ਜਾਣਦਾ ਹਾਂ--
ਮੈਂ ਤੇਰੇ ਦਰ ਤੇ ਅਜੇ ਪਰਵਾਨ ਹੋਣਾ ਹੈ।

ਤੇਰੀ ਗੜ-ਬੈਲ ਜਿੱਧਰ ਤੁਰ ਗਈ ਹੈ--
ਉਸੇ ਪਾਸੇ ਮੇਰੀ ਨਾਬਾਲਗੀ ਹੈ
ਮੈਂ ਉਸ ਪਾਸੇ ਵੀ ਤੇਰੇ ਹਾਣ ਹੋਣਾ ਹੈ।

ਮੈਂ, ਅੰਮ੍ਰਿਤਸਰ ਸਰੋਵਰ ਦੇ
ਜਦੋਂ ਸ਼ੀਸ਼ੇ ਨੂੰ ਤੱਕਦਾ ਹਾਂ
ਤਾਂ ਇਸ ਵਿਚ ਵੀ ਮੇਰਾ ਚਿਹਰਾ ਨਹੀਂ ਹੁੰਦਾ।
ਤੇ ਰੱਕੜ ਦੇ ਭਰੇ ਮਜਮੇ 'ਚ ਵੀ--
ਨਾਬਾਲਗੀ ਸਹਿਮੀ ਹੋਈ ਹੈ--ਚੁੱਪ ਬੈਠੀ ਹੈ।

ਤੁਸੀਂ ਜਾਂਦੇ ਹੋਏ ਕੁਝ ਕਹਿ ਗਏ ਸੀ--
ਅਜੇ ਪੱਛੜੀ ਹੋਈ ਕਿਸਮਤ ਨੇ--
ਸੂਰਜ ਦੀ ਤਪਸ਼ 'ਚੋਂ ਪਾਰ ਹੋਣਾ ਹੈ।
ਅਜੇ ਉਡਦੇ ਲਹੂ ਦੇ ਛਿੱਟਿਆਂ ਗੁਲਜ਼ਾਰ ਹੋਣਾ ਹੈ।
ਅਜੇ ਭੱਖਦੀ ਨਾਬਾਲਗ ਰੁੱਤ ਨੇ ਹੁਸ਼ਿਆਰ ਹੋਣਾ ਹੈ
ਮੈਂ ਮੁੜ ਕੇ ਫੇਰ ਆਵਾਂਗਾ।
ਮੈਂ ਮੁੜ ਕੇ ਫੇਰ ਆਵਾਂਗਾ।

# ਨਨਕਾਣਾ ਸਾਹਿਬ ਦੇ ਮੋਰਚੇ ਵਿਚ ਸ਼ਹੀਦ ਹੋਏ ਨਾਮਧਾਰੀ ਸਿੰਘਾਂ ਦੀ ਗਾਥਾ

✍ ਦੇਵਿੰਦਰ ਸਿੰਘ ਗਿੱਲ ਜੀਆ ਨੱਥਾ

**ਜਦੋਂ ਪੰਥਕ ਆਗੂਆਂ ਨੇ ਉਸਨੂੰ ਗੁਰਦੁਆਰੇ 'ਚੋਂ ਬਰਤਰਫ਼ ਕਰਨ ਦੀਆਂ ਕਾਰਵਾਈਆਂ ਅਰੰਭੀਆਂ ਸਨ ਤਾਂ ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਆਇਆ ਸੀ ਤੇ ਗੁਰਦੁਆਰਾ ਜਨਮ ਅਸਥਾਨ (ਨਨਕਾਣਾ ਸਾਹਿਬ) ਦੀਆਂ ਚਾਬੀਆਂ ਦਾ ਗੁੱਛਾ ਸਤਿਗੁਰਾਂ ਨੂੰ ਦੇਣਾ ਚਾਹਿਆ ਸੀ ਪਰੰਤੂ ਸਤਿਗੁਰਾਂ ਨੇ ਲੈਣ ਤੋਂ ਇਨਕਾਰ ਕਰ ਦਿਤਾ ਸੀ।**

ਨਨਕਾਣਾ ਸਾਹਿਬ ਦੀ ਧਰਤੀ ਭਾਗਾਂ ਵਾਲੀ ਹੈ ਜਿਥੇ ਇੱਕ ਨੂਰ ਇਲਾਹੀ (ਗੁਰੂ ਨਾਨਕ ਦੇਵ ਜੀ) ਨੇ ਅਵਤਾਰ ਧਾਰਿਆ, ਜਿਸਨੇ ਸਮੁੱਚੀ ਲੋਕਾਈ ਦੀ ਕਾਇਆ ਕਲਪ ਕਰ ਦਿਤੀ, ਮਨੁੱਖਤਾ ਨੂੰ ਜੀਊਣ ਦੀ ਜਾਚ ਦੱਸੀ ਅਤੇ ਜਾਲਮ ਦੇ ਜ਼ੁਲਮ ਅਗੇ ਸੀਨਾ ਤਾਣ ਕੇ ਆਕੜ ਜਾਣ ਦੀ ਜਾਚ ਦੱਸੀ ਅਤੇ ਧਰਮ ਹੇਤ ਸਾਕਾ ਕਰਨ ਦਾ ਪਾਠ ਪੜ੍ਹਾਇਆ। ਉਸ ਭਾਗਾਂ ਵਾਲੀ ਧਰਤੀ ਤੇ ਗੁਰੂ ਨਾਨਕ ਦੇਵ ਜੀ ਨੇ ਬਚਪਨ ਬਿਤਾਇਆ, ਮੱਝਾਂ ਚਾਰੀਆਂ, ਪਾਂਧੇ ਨੂੰ ਪੜ੍ਹਾਇਆ ਅਤੇ ਹੋਰ ਅਨੇਕ ਰੱਬੀ ਕੌਤਕ ਕੀਤੇ ਸਨ। ਉਹਨਾਂ ਤੋਂ ਬਾਅਦ ਪੰਚਮ ਪਾਤਸ਼ਾਹ ਜੀ ਜੰਬਰ ਦੇ ਸਿਖਾਂ ਦਾ ਸਮਝੌਤਾ ਕਰਾਉਣ ਰਾਵੀ ਤੋਂ ਪਾਰ ਗਏ ਸਨ ਤਾਂ ਉਹਨਾਂ ਨੇ ਨਨਕਾਣਾ ਸਾਹਿਬ ਚਰਨ ਪਾਏ। ਜਿਸ ਜਗ੍ਹਾ ਗੁਰੂ ਨਾਨਕ ਦੇਵ ਜੀ ਨੇ ਅਵਤਾਰ ਧਾਰਿਆ ਸੀ, ਉਸ ਕੋਠੇ ਨੂੰ ਸੁਰੱਖਿਅਤ ਕੀਤਾ। ਫਿਰ ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਜਦੋਂ ਕਸ਼ਮੀਰ ਵੱਲ ਗਏ ਤਾਂ ਵਾਪਸ ਹਾਫਜ਼ਾਬਾਦ ਰਾਹੀਂ ਆਉਂਦੇ ਹੋਏ ਨਨਕਾਣਾ ਸਾਹਿਬ ਪੁੱਜੇ ਸਨ, ਉਸ ਧਰਤੀ ਨੂੰ ਚਰਨ ਛੋਹ ਬਖਸ਼ ਕੇ ਅੱਗੇ ਚਲੇ ਗਏ ਸਨ।

੧੭੦੮ ਈਸਵੀ ਤੋਂ ਬਾਅਦ ਪੰਜਾਬ ਵਿਚ ਅਰਾਜਕਤਾ ਫੈਲ ਗਈ, ਕੋਈ ਯੋਗ ਹਾਕਮ ਨਾ ਰਿਹਾ। ਚਾਰ ਦਿਨ ਹਕੂਮਤ ਕਰਨ ਵਾਲੇ ਸੂਬੇਦਾਰ ਜ਼ਕਰੀਆ ਖਾਨ, ਯਾਹੀਆ ਖਾਨ, ਮੀਰ ਮੰਨੂ ਤੇ ਮੁਗਲਾਣੀ ਬੇਗਮ ਆਦਿਕ ਨੇ ਸਿੱਖਾਂ ਦਾ ਖੁਰਾ ਖੋਜ ਮਿਟਾਉਣ ਵਿਚ ਅੱਡੀ ਚੋਟੀ ਦਾ ਤਾਣ ਲਗਾਇਆ, ਸਿਖਾਂ ਦਾ ਪਿੰਡਾਂ ਤੇ ਕਸਬਿਆਂ ਵਿਚ ਰਹਿਣਾ ਮੁਸ਼ਕਲ ਹੋ ਗਿਆ ਸੀ। ਹੋਰ ਰਹਿੰਦੀ ਕਸਰ ਅਹਿਮਦ ਸ਼ਾਹ ਅਬਦਾਲੀ ਦੇ ਹਮਲਿਆਂ ਨੇ ਪੂਰੀ ਕਰ ਦਿਤੀ। ਉਸ ਭਿਆਨਕ ਸਮੇਂ ਸਿਖਾਂ ਨੇ ਪਿੰਡ ਤੇ ਕਸਬੇ ਛੱਡ ਕੇ ਕਾਹਨੂੰਵਾਨ ਦੇ ਛੰਭ, ਬੁਢਾ ਜੌਹੜ ਦੇ ਰੇਗਿਸਤਾਨ ਤੇ ਸ਼ਿਵਾਲਕ ਦੀਆਂ ਪਹਾੜੀਆਂ ਵਿਚ ਪਨਾਹ ਲਈ ਸੀ। ਗੁਰੂ ਸਾਹਿਬਾਨ ਦੇ ਇਤਿਹਾਸਕ ਅਸਥਾਨਾਂ, ਗੁਰਦੁਆਰਿਆਂ ਦੀ ਸੇਵਾ ਸੰਭਾਲ ਉਦਾਸੀਨ ਸਾਧੂਆਂ ਨੇ ਉਸ ਸਮੇਂ ਕੀਤੀ। ਉਹ ਵਿੱਡੋਂ ਭੁੱਖੇ, ਤਨ ਤੋਂ ਨੰਗੇ, ਲੰਗੋਟ ਧਾਰ ਕੇ ਗੁਰਦੁਆਰਿਆਂ ਵਿਚ ਧੂਪ ਦੀਪ ਦੀ ਸੇਵਾ ਕਰਦੇ ਰਹੇ ਅਤੇ ਇਤਿਹਾਸਕ ਅਸਥਾਨਾਂ ਦੀ ਨਿਸ਼ਾਨਦੇਹੀ ਕਾਇਮ ਰੱਖੀ।

**ਗੁਰਦੁਆਰਾ ਪ੍ਰਬੰਧ ਸੁਧਾਰ ਲਹਿਰ ਅਤੇ ਸਰਕਾਰ ਵਲੋਂ ਮਹੰਤਾਂ ਦੀ ਸਰਪ੍ਰਸਤੀ–**

ਹੌਲੀ ਹੌਲੀ ਉਹ ਅਰਾਜਕਤਾ ਦਾ ਸਮਾਂ ਖ਼ਤਮ ਹੋ ਗਿਆ। ਅਹਿਮਦ ਸ਼ਾਹ ਅਬਦਾਲੀ ਦਾ ਸਿੰਘਾਂ ਨੇ ਅਨੇਕ ਵਾਰ ਹੌਸਲਾ ਪਸਤ ਕੀਤਾ। ਉਸਦੇ ਪਤਨ ਤੋਂ ਬਾਅਦ ਪੰਜਾਬ ਵਿਚ ਹੰਨੇ ਹੰਨੇ ਮੀਰੀ ਕਾਇਮ ਹੋ ਗਈ, ਸਿੱਖ ਮਿਸਲਾਂ ਕਾਇਮ ਹੋ ਗਈਆਂ, ਜਿਹਨਾਂ ਵਿਚੋਂ ਸ਼ੁੱਕਰਚੱਕੀਆ ਮਿਸਲ ਦਾ ਸਰਦਾਰ ਮਹਾਰਾਜਾ ਰਣਜੀਤ ਸਿੰਘ ਪੰਜਾਬ ਦੇ ਰਾਜਨੀਤਕ ਮੰਚ ਤੇ ਉੱਭਰ ਕੇ ਸਾਹਮਣੇ ਆਇਆ, ਜਿਸਨੇ ਖਾਲਸਾ ਰਾਜ ਕਾਇਮ ਕੀਤਾ। ਹੁਣ ਇਤਿਹਾਸਕ ਗੁਰਦੁਆਰਿਆਂ ਦੀ ਪੁੱਛ ਪ੍ਰਤੀਤ ਹੋਣ ਲੱਗੀ। ਉਹਨਾਂ ਦੇ ਨਾਮ ਵੱਡੀਆਂ ਜਾਗੀਰਾਂ ਸਿੱਖ ਸਰਦਾਰਾਂ ਤੇ ਮਹਾਰਾਜਾ ਰਣਜੀਤ ਸਿੰਘ ਨੇ ਲਗਾ

ਦਿਤੀਆਂ। ਗੁਰਦੁਆਰਿਆਂ ਦੀ ਕਾਰ ਸੇਵਾ ਹੋਣ ਲੱਗੀ ਤੇ ਕਲਸਾਂ ਉਪਰ ਸੋਨੇ ਦੇ ਪੱਤਰੇ ਲਗਣੇ ਸ਼ੁਰੂ ਹੋ ਗਏ। ਉਸ ਮਾਇਆ ਦੇ ਪ੍ਰਭਾਵ ਨੇ ਮਹੰਤਾਂ ਨੂੰ ਆਲਸੀ ਤੇ ਵਿਲਾਸੀ ਬਣਾ ਦਿਤਾ ਸੀ, ਉਹ ਹੁਣ ਲਾਲਚੀ ਤੇ ਕੁਰਪਟ ਹੋ ਗਏ, ਪੂਜਾ ਦਾ ਧਾਨ ਖਾ ਕੇ ਉਹਨਾਂ ਦੀ ਮੱਤ ਮਾਰੀ ਗਈ। ਅੰਗਰੇਜ਼ ਵਲੋਂ ਪੰਜਾਬ ਤੇ ਕਾਬਜ ਹੋਣ ਨਾਲ ਮਹੰਤਾਂ ਨੂੰ ਹੋਰ ਛੁੱਟੀ ਮਿਲ ਗਈ, ਕਿਉਂਕਿ ਅੰਗਰੇਜ਼ ਨੇ ਹਮੇਸ਼ਾ ਭਾਰਤ ਵਿਚ ਰਾਜ ਕਰਨ ਲਈ "ਫੁੱਟ ਪਾਓ ਤੇ ਰਾਜ ਕਰੋ" ਦੀ ਪਾਲਸੀ ਨੂੰ ਅਪਣਾਇਆ ਸੀ। ਉਹਨਾਂ ਨੇ ਸਿੱਖਾਂ ਤੇ ਮਹੰਤਾਂ ਵਿਚ ਫੁੱਟ ਪਾਉਣ ਲਈ ਮਹੰਤਾਂ ਨੂੰ ਆਪਣੇ ਹੱਥ ਠੋਕੇ ਬਣਾ ਲਿਆ। ਇਤਿਹਾਸ ਗਵਾਹ ਹੈ ਕਿ ਸਤਿਗੁਰੂ ਰਾਮ ਸਿੰਘ ਜੀ ੧੮੬੭ ਈਸਵੀ ਵਿਚ ਹੋਲਾ ਪੁਰਬ ਤੇ ਅਨੰਦਪੁਰ ਸਾਹਿਬ ਅਤੇ ੧੮੬੭ ਈਸਵੀ ਵਿਚ ਅੰਮ੍ਰਿਤਸਰ ਦਿਵਾਲੀ ਦੇ ਮੌਕੇ ਤੇ ਗਏ ਸਨ ਤਾਂ ਗੁਰਦੁਆਰਾ ਕੇਸਗੜ੍ਹ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੇ ਪੁਜਾਰੀਆਂ ਨੇ ਵਾਵੇਲਾ ਖੜ੍ਹਾ ਕੀਤਾ ਸੀ ਅਤੇ ਉਹਨਾਂ ਦੀ ਅਰਦਾਸ ਕਰਨ ਤੋਂ ਨਾਂਹ ਕਰ ਦਿਤੀ ਸੀ। ਮਹੰਤ ਸੰਗਤ ਤੇ ਆਕੀ ਹੋ ਗਏ ਸਨ ਅਤੇ ਅੰਗਰੇਜ਼ ਸਰਕਾਰ ਦੀ ਸ਼ਰਣ ਗ੍ਰਹਿਣ ਕਰ ਚੁੱਕੇ ਸਨ। ਅੰਗਰੇਜ ਸਰਕਾਰ ਨੂੰ ਤੋਖ਼ਲਾ ਸੀ ਕਿ ਕਿਧਰੇ ਸਿੱਖ ਮਹੰਤਾਂ ਤੋਂ ਗੁਰਦੁਆਰੇ ਨਾ ਖੋਹ ਲੈਣ, ਕਿਉਂਕਿ ਸਰਕਾਰ ਨਾਮਧਾਰੀ ਲਹਿਰ ਦੇ ਪ੍ਰਭਾਵ ਤੋਂ ਬਹੁਤ ਤ੍ਰਬਕ ਗਈ ਸੀ। ਭਾਵੇਂ ਸਰਕਾਰ ਸਤਿਗੁਰੂ ਰਾਮ ਸਿੰਘ ਜੀ ਨੂੰ ਜਲਾਵਤਨ ਕਰ ਚੁੱਕੀ ਸੀ ਪ੍ਰੰਤੂ ਸਰਕਾਰ ਨੂੰ ਅਜੇ ਵੀ ਤੋਖ਼ਲਾ ਸੀ, ਡਰ ਸੀ ਕਿ ਕਿਧਰੇ ਸਿੱਖ ਗੁਰਦੁਆਰਿਆਂ ਤੇ ਕਬਜਾ ਕਰਕੇ ਪੰਜਾਬ ਨੂੰ ਸਿੱਖ ਸਟੇਟ ਨਾ ਬਣਾ ਲੈਣ।

ਇਸ ਤੱਥ ਦੀ ਪੁਸ਼ਟੀ ੧੮੮੧ ਈਸਵੀ ਵਿਚ ਲਿਖੀ ਚਿਠੀ ਜੋ ਪੰਜਾਬ ਦੇ ਲੈਫਟੀਨੈਂਟ ਗਵਰਨਰ ਈਜਰਟਨ ਨੇ ਲਾਰਡ ਰਿਪਨ ਵਾਇਸਰਾਇ ਨੂੰ ਲਿਖੀ ਸੀ, ਤੋਂ ਹੋ ਜਾਂਦੀ ਹੈ। ਉਹ ਚਿਠੀ ਇਸ ਪ੍ਰਕਾਰ ਹੈ:

Lt. Governor Punjab Simla
August 8, 1881

My dear Lord Rippon,

I think it will be politically dangerous to allow the management of the Sikh temples to fall into the hands of a committee emancipated from government control and I trust your Excellency will assist to pass such orders in the case as well enable to continue the system which has worked successfully for more than thirty years.

Believe me.
Yours sincerely
R.E.EGERTON
Add.M.S.No.43592, Folio No.300-31
British Museum
London.

ਇਸ ਇਤਿਹਾਸਕ ਚਿੱਠੀ ਦਾ ਅਨੁਵਾਦ ਇਸ ਪ੍ਰਕਾਰ ਹੈ:

ਲੈਫਟੀਨੈਂਟ ਗਵਰਨਰ ਪੰਜਾਬ

ਸ਼ਿਮਲਾ ਅਗਸਤ ੮, ੧੮੮੧

ਮੇਰੇ ਪਿਆਰੇ ਲਾਰਡ ਰਿਪਨ,

ਮੇਰਾ ਖਿਆਲ ਹੈ ਕਿ ਇਹ ਰਾਜਸੀ ਤੌਰ ਤੇ ਖਤਰਨਾਕ ਹੋਵੇਗਾ ਕਿ ਸਿੱਖ ਗੁਰਦਵਾਰਿਆਂ ਦਾ ਪ੍ਰਬੰਧ ਇਕ ਐਸੀ ਕਮੇਟੀ ਦੇ ਹੱਥ ਹੋਵੇ ਜਿਸ ਤੇ ਗੌਰਮਿੰਟ ਦਾ ਕੋਈ ਕੰਟਰੋਲ ਨਾ ਹੋਵੇ। ਮੈਨੂੰ ਵਿਸ਼ਵਾਸ ਹੈ ਕਿ ਤੁਸੀਂ ਜ਼ਰੂਰ ਐਸਾ ਹੁਕਮ ਜਾਰੀ ਕਰਨ ਵਿਚ ਸਹਾਈ ਹੋਵੋਗੇ ਜਿਸ ਨਾਲ ਇਸੇ ਪ੍ਰਬੰਧ ਨੂੰ ਜਾਰੀ ਰੱਖਿਆ ਜਾਵੇ ਜਿਹੜਾ ਪ੍ਰਬੰਧ ਪਿਛਲੇ ਤੀਹ ਸਾਲਾਂ ਤੋਂ ਕਾਮਯਾਬੀ ਨਾਲ ਚਲਦਾ ਆ ਰਿਹਾ ਹੈ।

ਤੁਹਾਡਾ ਸਨੇਹੀ
ਆਰ.ਈ.ਈਜਰਟਨ

ਅੰਗਰੇਜ਼ ਸਰਕਾਰ ਨੂੰ ਤੋਖ਼ਲਾ ਸੀ ਕਿ ਸਿਖਾਂ ਨੇ ਮਹੰਤਾਂ ਤੋਂ ਗੁਰਦੁਆਰਾ ਖੋਹ ਕੇ ਅਵੱਸ਼ ਹੀ ਇਕ ਐਸੀ ਪ੍ਰਬੰਧਕ ਕਮੇਟੀ ਕਾਇਮ ਕਰ ਲੈਣੀ ਹੈ ਜੋ ਸਰਕਾਰ ਦੇ ਕੰਟਰੋਲ ਤੋਂ ਬਾਹਰ ਹੋਵੇਗੀ। ਇਸ ਲਈ ਪਿਛਲੇ ੩੦ ਸਾਲਾਂ ਦਾ ਪ੍ਰਬੰਧ ਭਾਵ ਜੋ ਮਹੰਤ ਪ੍ਰਬੰਧਕ ਹਨ, ਉਹ ਕਾਇਮ ਰੱਖੇ ਜਾਣ। ਨਾਮਧਾਰੀ ਲਹਿਰ ਤੋਂ ਸੇਧ ਪ੍ਰਾਪਤ ਕਰਕੇ ਸਾਨਫਰਾਂਸਿਸਕੋ (ਕਨੇਡਾ) ਤੇ ਅਮਰੀਕਾ ਵਿਚ ਗਦਰ ਪਾਰਟੀ ਕਾਇਮ ਹੋਈ ਜਿਸ ਵਿਚ ਬਾਬਾ ਸੋਹਣ ਸਿੰਘ ਭਕਨਾ, ਲਾਲਾ ਹਰਦਿਆਲ ਆਦਿਕ ਪ੍ਰਮੁੱਖ ਸਨ, ਜਿਹਨਾਂ ਨੇ ਹਿੰਦੋਸਤਾਨ ਵਿਚ ਆਜ਼ਾਦੀ ਦੀ ਸ਼ਮ੍ਹਾਂ ਜਗਾ ਦਿਤੀ। ਦੇਸ਼ ਭਗਤ ਅਜੇ ਕਰਵਟਾਂ ਬਦਲ ਹੀ ਰਹੇ ਸਨ ਕਿ ਦਿੱਲੀ ਵਿਚ ਗੁਰਦੁਆਰਾ ਰਕਾਬਗੰਜ ਦੀ ਕੰਧ ਸਰਕਾਰ ਨੇ ਸੜਕ ਚੌੜੀ ਕਰਨ ਦੇ ਬਹਾਨੇ ਢਾਹ ਸੁੱਟੀ। ਉੱਘੇ ਨਾਮਧਾਰੀ ਦੇਸ਼ ਭਗਤ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਨੇ ਆਵਾਜ਼ ਬੁਲੰਦ ਕੀਤੀ ਤੇ ਸੁੱਤੀ ਕੌਮ ਨੂੰ ਵੰਗਾਰਿਆ ਕਿ ਸਰਕਾਰ ਨੇ ਤੁਹਾਡੀ ਅਣਖ ਨੂੰ ਟੁੰਬਿਆ

ਹੈ, ਇਸ ਲਈ ਉਠੋ ਅੰਗਰੇਜ਼ ਸਰਕਾਰ ਨੂੰ ਇੱਟ ਦਾ ਪੱਥਰ ਨਾਲ ਜਵਾਬ ਦਿਓ। ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਦੀ ਬੁਲੰਦ ਆਵਾਜ ਸੁਣ ਕੇ ਸਰਦੂਲ ਸਿੰਘ ਕਵੀਸ਼ਰ ਅਤੇ ਭਾਈ ਸਾਹਿਬ ਭਾਈ ਰਣਧੀਰ ਸਿੰਘ ਅਖੰਡ ਕੀਰਤਨੀ ਜਥੇ ਵਾਲੇ ਮੈਦਾਨ ਵਿਚ ਆਏ ਅਤੇ ਸਰਕਾਰ ਦੇ ਉਸ ਕੁਕਰਮ ਦੇ ਖਿਲਾਫ ਮੋਰਚਾ ਲਗਾ ਦਿਤਾ। ੧੯੧੪ ਈਸਵੀ ਵਿਚ ਪਹਿਲਾ ਸੰਸਾਰ ਮਹਾਂਯੁਧ ਸ਼ੁਰੂ ਹੋ ਗਿਆ ਤਾਂ ਸਰਕਾਰ ਨੇਂ ਸਮੇਂ ਦੀ ਨਜ਼ਾਕਤ ਨੂੰ ਸਮਝਦੇ ਹੋਏ ਸਿਖ ਪੰਥ ਨੂੰ ਭਰੋਸਾ ਦਿਵਾਇਆ ਕਿ ਸਰਕਾਰ ਸਿੱਖ ਧਰਮ ਦਾ ਸਨਮਾਨ ਕਰਦੀ ਹੈ, ਅੰਤ ਕੰਧ ਦੀ ਉਸਾਰੀ ਕਰਵਾ ਦਿਤੀ। ਉਸ ਸਫਲਤਾ ਤੋਂ ਬਾਅਦ ਪੰਥ ਦਰਦੀਆਂ ਦੇ ਹੌਸਲੇ ਵਧ ਗਏ, ਉਹਨਾਂ ਨੇ ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਹਰਿਮੰਦਰ ਸਾਹਿਬ, ਤਰਨ ਤਾਰਨ ਸਾਹਿਬ ਆਦਿਕ ਧਾਰਮਿਕ ਸਥਾਨ ਕਬਜ਼ੇ ਵਿਚ ਲੈ ਲਏ ਅਤੇ ਪੁਜਾਰੀਆਂ ਨੂੰ ਬਰਤਰਫ ਕਰ ਦਿਤਾ ਅਤੇ ਪ੍ਰਬੰਧ ਲਈ ਇਕ ਪ੍ਰਬੰਧਕ ਕਮੇਟੀ ਕਾਇਮ ਕਰ ਦਿਤੀ। ਉਪਰੋਕਤ ਸਥਾਨਾਂ ਤੋਂ ਬਾਅਦ ਪ੍ਰਸਿੱਧ ਅਸਥਾਨ ਗੁਰਦੁਆਰਾ ਨਨਕਾਣਾ ਸਾਹਿਬ ਹੀ ਰਹਿ ਗਿਆ ਜਿਥੋਂ ਦਾ ਮਹੰਤ, ਨਰਾਇਣ ਦਾਸ ਜੋ ਆਚਰਣਹੀਣ, ਇਖਲਾਕਹੀਣ ਜੱਗ ਜ਼ਾਹਿਰ ਹੋ ਚੁਕਾ ਸੀ। ਉਸਨੇ ਗੁਰਦੁਆਰੇ ਵਿਚ ਰਾਂਝਾ, ਰਿਹਾਣਾ ਨਾਮ ਦੇ ਬਦਮਾਸ਼ ਅਤੇ ਭਾੜੇ ਦੇ ਪਠਾਣ ਰੱਖੇ ਹੋਏ ਸਨ ਜੋ ਗੁਰਦੁਆਰੇ ਆਈ ਸੰਗਤ ਨੂੰ ਤੰਗ ਕਰਦੇ ਅਤੇ ਮੱਥਾ ਟੇਕਣ ਆਈਆਂ ਬੀਬੀਆਂ ਨੂੰ ਟਿਚਕਰਾਂ ਕਰਿਆ ਕਰਦੇ ਸਨ। ਹੁਣ ਤਕ ਮਹੰਤ ਨਰੈਣ ਦਾਸ ਜਾਣ ਚੁੱਕਾ ਸੀ ਕਿ ਪੰਥ ਨੇ ਗੁਰਦੁਆਰਾ ਖੋਹ ਲੈਣਾ ਹੈ। ਉਸ ਨਾਲ ਕਈ ਵਾਰ ਜਥੇਦਾਰ ਕਰਤਾਰ ਸਿੰਘ ਝੱਬਰ ਅਤੇ ਸਰਦਾਰ ਬੂਟਾ ਸਿੰਘ ਸ਼ੇਖੂਪੁਰਾ ਨੇ ਸਲਾਹ ਮਸ਼ਵਰੇ ਕਰਕੇ ਪ੍ਰੇਰਿਆ ਵੀ ਕਿ ਉਹ ਗੁਰਦੁਆਰੇ ਦਾ ਪ੍ਰਬੰਧ ਪੰਥ ਨੂੰ ਸੰਭਾਲ ਦੇਵੇ ਜਾਂ ਫਿਰ ਆਪਣੇ ਕੁਕਰਮਾਂ ਨੂੰ ਕਰਨ ਤੋਂ ਹਟ ਜਾਵੇ ਪਰੰਤੂ ਮਹੰਤ ਟਾਲ ਮਟੋਲ ਕਰਦਾ ਰਿਹਾ। ਅਖੀਰ ਸ਼੍ਰੋਮਣੀ ਕਮੇਟੀ ਨੇ ੫-੬ ਮਾਰਚ ੧੯੨੧ ਈਸਵੀ ਨੂੰ ਪੰਥ ਦਰਦੀਆਂ ਦੀ ਇਕ ਕੌਮੀ ਇਕੱਤਰਤਾ ਰੱਖੀ ਤਾਂ ਕਿ ਸਾਰਾ ਮਾਮਲਾ ਵਿਚਾਰਿਆ ਜਾਵੇ।

**ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਚਾਬੀਆਂ ਦਾ ਗੁੱਛਾ ਲੈਣ ਤੋਂ ਇਨਕਾਰ ਕੀਤਾ:—**

ਦਸਮ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਸਤਿਗੁਰੂ ਰਾਮ ਸਿੰਘ ਜੀ ਨੇ ਨਨਕਾਣਾ ਸਾਹਿਬ ਦੇ ਇਲਾਕੇ ਵਿਚ ਚਰਨ ਪਾਏ ਤੇ ਸਿੱਖ ਧਰਮ ਦਾ ਪ੍ਰਚਾਰ ਕੀਤਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ, ਮਹੰਤ ਨਰੈਣ ਦਾਸ ਸਤਿਕਾਰ ਕਰਦਾ ਸੀ ਅਤੇ ਉਸਨੇ ਨਾਮਧਾਰੀ ਪੰਥ ਨੂੰ ਗੁਰਦੁਆਰੇ ਵਿਚ ਗੁਰਪੁਰਬ ਮਨਾਉਣ ਲਈ ਕਮਰੇ ਦਿਤੇ ਹੋਏ ਸਨ। ਜਦੋਂ ਪੰਥਕ ਆਗੂਆਂ ਨੇ ਉਸਨੂੰ ਗੁਰਦੁਆਰੇ 'ਚੋਂ ਬਰਤਰਫ ਕਰਨ ਦੀਆਂ ਕਾਰਵਾਈਆਂ ਅਰੰਭੀਆਂ ਸਨ ਤਾਂ ਉਹ ਸਤਿਗੁਰੂ ਪ੍ਰਤਾਪ ਸਿੰਘ ਜੀ ਕੋਲ ਆਇਆ ਸੀ ਤੇ ਗੁਰਦੁਆਰਾ ਜਨਮ ਅਸਥਾਨ (ਨਨਕਾਣਾ ਸਾਹਿਬ) ਦੀਆਂ ਚਾਬੀਆਂ ਦਾ ਗੁੱਛਾ ਸਤਿਗੁਰਾਂ ਨੂੰ ਦੇਣਾ ਚਾਹਿਆ ਸੀ ਪਰੰਤੂ ਸਤਿਗੁਰਾਂ ਨੇ ਲੈਣ ਤੋਂ ਇਨਕਾਰ ਕਰ ਦਿਤਾ ਸੀ। ਸੰਤ ਤਰਨ ਸਿੰਘ ਵਹਿਮੀ ਪੁਸਤਕ "ਜੱਸ ਜੀਵਨ" ਭਾਗ ਦੂਜਾ, ਪੰਨਾ ੯-੧੦ ਤੇ ਲਿਖਦੇ ਹਨ:-

"ਕਤਕ ਪੂਰਨਮਾਸ਼ੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨਨਕਾਣੇ ਸਾਹਿਬ ਦਰਸ਼ਨ ਦਿਤੇ। ਸ਼ਬਦੀ ਤੇ ਰਾਗੀ ਜਥੇ ਆਏ। ਦਿਵਾਨ ਲਗੇ। ਸੰਤ ਮੰਗਲ ਸਿੰਘ ਜੀ ਤੇ ਸੰਤ ਭਗਤ ਸਿੰਘ ਜੀ ਦਾ ਮਹੰਤ ਨਾਲ ਕੁਝ ਪ੍ਰੇਮ ਸੀ, ਕਿਉਂਕਿ ਮਹੰਤ ਇਨ੍ਹਾਂ ਦੀ ਮਿਲਤ ਕਰ ਹੀ ਨਾਮਧਾਰੀ ਗੁਰਦੁਆਰੇ ਲਈ ਜਗ੍ਹਾ ਦਿਤੀ ਸੀ। ਭਰੇ ਦਿਵਾਨ ਵਿਚ ਮਹੰਤ ਨਰਾਇਣ ਦਾਸ ਤੇ ਲਾਲ ਸਿੰਘ ਵੈਦ ਮੁਸਤਰਾਪੁਰ ਦਾ ਤੇ ਮਹੰਤ ਕਿਰਪਾ ਸਿੰਘ ਗੁਰੂਸਰ ਸਤਲਾਨੀ ਵਾਲਾ ਆਏ ਤੇ ਸੰਤ ਮੰਗਲ ਸਿੰਘ ਜੀ ਸਾਥ ਹੋ ਸਤਿਗੁਰੂ ਜੀ ਨੂੰ ਜਣਾਇਆ ਕਿ ਇਹ ਖਾਸ ਗਲ ਦੇ ਖਿਆਲ ਨਾਲ ਆਏ ਹਨ। ਸਤਿਗੁਰੂ ਜੀ ਆਦਰ ਦੇ ਸਾਧਾਂ ਵਾਲੀ ਸਫ਼ ਤੇ ਬਿਠਾਇਆ। ਦਿਵਾਨ ਦੇ ਭੋਗ ਪੈਣ ਬਾਦ ਸੰਤ ਮੰਗਲ ਸਿੰਘ ਜੀ ਸਤਿਗੁਰੂ ਜੀ ਨੂੰ ਦੱਸਿਆ ਕਿ ਅਖੌਤੀ ਅਕਾਲੀ ਬਣਿਆਂ, ਸਰਕਾਰੀ ਲੋਕਾਂ, ਸਿੰਘ ਸਭੀਆਂ ਜਿਵੇਂ ਔਗੇ ਨਿਹੰਗਾਂ ਤੋਂ ਅਕਾਲ ਤਖਤ ਖੁਥਾ ਹੈ ਮਹੰਤ ਜੀ ਦੱਸਦੇ ਹਨ ਇਹ ਗੁਰ ਨਾਨਕ ਅਸਥਾਨ ਸਾਰੇ ਉਹ ਇਹਨਾਂ ਤੋਂ ਖੋਹਣੇ

**ਨਾਮਧਾਰੀ ਵੀਰਾਂ ਦਾ ਵੀ ਫਰਜ਼ ਹੈ ਕਿ ਉਹ ਇਸ ਜੋੜ ਮੇਲੇ ਵਿਚ ਭਾਰੀ ਗਿਣਤੀ ਨਾਲ ਸ਼ਾਮਲ ਹੋਣ ਅਤੇ ਯਥਾ ਸ਼ਕਤ ਸੇਵਾ ਕਰਨ। ਜਿਨ੍ਹਾਂ ਤੋਂ ਨਾ ਪੁਜਿਆ ਜਾਵੇ ਉਹ ਆਪਣੇ ਡੇਰਿਆਂ ਵਿਚ ਏਹ ਦਿਨ ਮਨਾਣ। ਪਹਿਲੀ ਗੱਲ ਤਾਂ ਇਹ ਹੈ ਕਿ ਅਸੀ ਅਤੇ ਸਿੰਘ ਸਭਾ ਵਾਲੇ ਇਕੋ ਹੀ ਪਿਉ ਦੇ ਪੁਤਰ ਹਾਂ ਅਤੇ ਦੂਜੀ ਇਹ ਕਿ ਬਹੁਤ ਸਾਰੇ ਨਾਮਧਾਰੀ ਸਿੰਘ ਵੀ ਏਸ ਕੁਰਬਾਨੀ ਦੇ ਹਵਨ ਕੁੰਡ ਵਿਚ ਹੋਮੇ ਜਾਣ ਦਾ ਮਾਣ ਪ੍ਰਾਪਤ ਕਰ ਚੁਕੇ ਹਨ।"**

ਚਾਹੁੰਦੇ ਹਨ।

ਮਹੰਤ ਨਰੈਣ ਦਾਸ ਤੇ ਵੈਦ ਕਿਰਪਾ ਸਿੰਘ ਮਹੰਤ ਵੀ ਸਤਿਗੁਰੂ ਜੀ ਦੇ ਹਜ਼ੂਰ ਆਏ ਤੇ ਮਹੰਤ ਨੇ ਗੁਰਦੁਆਰੇ ਦੀਆਂ ਕੁੰਜੀਆਂ ਦਾ ਗੁੱਛਾ ਗੁਰੂ ਜੀ ਦੇ ਅੱਗੇ ਰਖ ਮੱਥਾ ਟੇਕ ਕਿਹਾ ਮੈਂ ਉਨ੍ਹਾਂ ਨੂੰ ਦੇ ਕੇ ਰਾਜੀ ਨਹੀ, ਆਪ ਗੁਰੂ ਹੋ ਤੇ ਲੰਗਰ ਚਲਾਂਦੇ ਹੋ, ਮੈਥੋਂ ਲੈ ਲਵੋ।

ਅਗੇ ਸੰਤ ਤਰਨ ਸਿੰਘ ਵਹਿਮੀ ਉਸੇ ਗ੍ਰੰਥ ਦੇ ਸਫਾ ੧੨ ਤੇ ਲਿਖਦੇ ਹਨ:-

"ਸਤਿਗੁਰੂ ਜੀ ਆਪਣੀ ਨਾਭੇ ਵਲੋਂ ਮਿਲੀ ਕਾਰ ਤੇ ਸਰਮੁਖ ਸਿੰਘ ਡਰਾਈਵਰ ਤੇ ਭਾਈ ਵਜੀਰ ਸਿੰਘ ਜੀ, ਸੰਤ ਬਹਾਦਰ ਸਿੰਘ ਜੀ, ਸੰਤ ਮੋਹਕਮ ਸਿੰਘ ਜੀ ਰਾਵਲਪਿੰਡੀ ਦਰਸ਼ਨ ਦਿਤੇ ਤੇ ਰਾਵਲਪਿੰਡੀਉਂ ਪਹਾੜ ਵਲ ਜਗ੍ਹਾ ਦੇਖ ਖੂਹ ਲਾਣ ਲੰਗਰ ਦੀ ਜਗ੍ਹਾ ਤੇ ਦਿਵਾਨ ਤੇ ਤੰਬੂਆਂ ਜੋਗ ਜਗ੍ਹਾ ਦਸ ਵਾਪਸ ਭੈਣੀ ਸਾਹਿਬ ਆਏ ਤੇ ਦੱਸਿਆ ਨਨਕਾਣੇ ਸਾਹਿਬ ਮਹੰਤ ਨਰੈਣ ਦਾਸ ਨੇ ਸਿਖਾਂ ਨੂੰ ਗੁਰਦੁਆਰੇ ਦਾ ਕਬਜ਼ਾ ਲੈਣ ਗਿਆਂ ਨੂੰ ਬਹੁਤ ਕਸ਼ਟ ਦੇ ਸਾੜ, ਕਾੜ੍ਹ ਕਾੜ੍ਹ ਗੋਲੀਆਂ ਮਾਰ ਬੰਨ੍ਹ ਕਈ ਸੌ ਦੇ ਕਰੀਬ ਨੂੰ ਮਾਰ ਫੂਕ ਦਿਤਾ ਹੈ। ਤੇ ਹੋਰ ਜਥੇ ਹੁਣ ਸਿੱਖਾਂ ਦੇ ਉਧਰ ਜਾ ਰਹੇ ਹਨ ਤੇ ਦੱਸਦੇ ਹਨ, ਅੰਗਰੇਜ ਨੇ ਨਰੈਣ ਦਾਸ ਤੋਂ ਲਈਆਂ ਕੁੰਜੀਆਂ ਸਿਖਾਂ ਨੂੰ ਫੜ੍ਹਾ ਦਿਤੀਆਂ ਹਨ। ਅਖਬਾਰਾਂ ਤੇ ਇਹ ਆਮ ਚਰਚਾ ਹੈ ਕਿ ਹੁਣ ਸਭ ਗੁਰਦੁਆਰੇ ਸਿਖ ਮੱਲ ਲੈਣਗੇ, ਪੁਰਾਣੇ ਪੁਜਾਰੀਆਂ ਤੋਂ ਖੋਹ। ਤੇ ਸੰਤ ਮੰਗਲ ਸਿੰਘ ਜੀ ਫਤੂਹੀ ਚੱਕੀਏ ਨੂੰ ਨੇੜੇ ਕਰ ਕਿਹਾ ਦੇਖ ਉਸ ਕੁੰਜੀਆਂ ਦੇ ਗੁਛੇ ਕੀ ਰੰਗ ਖੋਲ੍ਹਿਆ ਹੈ।"

**ਨਨਕਾਣਾ ਸਾਹਿਬ ਦਾ ਸਾਕਾ ਅਤੇ ਸਤਿਜੁਗ ਅਖਬਾਰ:-**

੫-੬ ਮਾਰਚ ੧੯੨੦ ਈਸਵੀ ਨੂੰ ਪੰਥ ਦਰਦੀਆਂ ਦੀ ਕੌਮੀ ਮੀਟਿੰਗ ਬੁਲਾਈ ਹੋਈ ਸੀ ਪਰੰਤੂ ਜਥੇਦਾਰ ਕਰਤਾਰ ਸਿੰਘ ਝੱਬਰ ਦਾ ਸੂਹੀਆ ਅਵਤਾਰ ਸਿੰਘ ਜੋ ਹਰ ਸਮੇਂ ਮਹੰਤ ਨਰੈਣ ਦਾਸ ਨਾਲ ਰਹਿੰਦਾ ਸੀ, ਨੇ ਸੂਹ ਦਿਤੀ ਕਿ ਮਹੰਤ ਨੇ ਆਪਣੇ ਲਾਹੌਰ ਰਾਮ ਗਲੀ ਵਾਲੇ ਮਕਾਨ ਵਿਚ ਥੰਮਨ ਦੇ ਮਹੰਤ ਅਰਜਨ ਦਾਸ, ਬਾਘਿਆਂ ਵਾਲੇ ਦੇ ਜਗਨ ਨਾਥ ਅਤੇ ਮਾਨਕ ਗੁਰਦੁਆਰੇ ਦੇ ਬਸੰਤ ਦਾਸ ਆਦਿਕ ਨਾਲ ਮੀਟਿੰਗ ਕਰਕੇ ਤਿਆਰੀਆਂ ਸ਼ੁਰੂ ਕਰ ਦਿਤੀਆਂ। ਗੁਰਦੁਆਰੇ ਸਿੰਘਾਂ ਨੂੰ ਐਸਾ ਜਲਵਾ ਦਿਖਾਇਆ ਜਾਵੇ ਕਿ ਉਹ ਸਦਾ ਲਈ ਭੁੱਲ ਨਾ ਸਕਣ। ਲਾਹੌਰ ਦੇ ਡਿਪਟੀ ਕਮਿਸ਼ਨਰ ਮਿ: ਕਿੰਗ ਨਾਲ ਮਿਲ ਕੇ ਸਿੱਖਾਂ ਨੂੰ ਸ਼ਹੀਦ ਕਰਨ ਦੀ ਵਿਉਂਤਬੰਦੀ ਕੀਤੀ ਗਈ, ਬਾਰੂਦ ਗੋਲੀ ਸਿੱਕਾ ਅਤੇ ਮਿਟੀ ਦੇ ਤੇਲ ਦੇ ਕਨਸਤਰਾਂ ਦਾ ਭੰਡਾਰ ਜਮ੍ਹਾਂ ਕਰ ਲਿਆ।

ਜਦੋਂ ਜਥੇਦਾਰ ਕਰਤਾਰ ਸਿੰਘ ਝੱਬਰ ਨੂੰ ਇਹ ਖਬਰ ਮਿਲੀ ਤਾਂ ਉਸਨੇ ਲਛਮਣ ਸਿੰਘ ਧਾਰੋਵਾਲੀ ਨਾਲ ਸਲਾਹ ਕਰਕੇ ਪੰਥਕ ਲੀਡਰਾਂ ਨੂੰ ਬਿਨਾਂ ਦੱਸੇ ਗੁਰਦੁਆਰੇ ਜਾਣ ਦੀਆਂ ਤਿਆਰੀਆਂ ਕਰ ਲਈਆਂ ਅਤੇ ੧੯ ਫਰਵਰੀ ਸ਼ਾਮ ਨੂੰ ਚਾਲੇ ਪਾ ਦਿਤੇ। ਉਧਰ ਆਚਾਨਕ ਮਾਸਟਰ ਤਾਰਾ ਸਿੰਘ ਅਤੇ ਤੇਜਾ ਸਿੰਘ ਸਮੁੰਦਰੀ ਲੀਡਰਾਂ ਨੂੰ ਸਿੱਖਾਂ ਦੇ ਚਾਲੇ ਪਾਉਣ ਬਾਰੇ ਪਤਾ ਲੱਗ ਗਿਆ ਅਤੇ ਉਹਨਾਂ ਨੇ ਭਾਈ ਦਲੀਪ ਸਿੰਘ ਨੂੰ ਭੇਜਿਆ ਕਿ ਉਹ ਜਾ ਕੇ ਜਥੇਦਾਰ ਝੱਬਰ ਅਤੇ ਧਾਰੋਵਾਲੀ ਦੇ ਜਥਿਆਂ ਨੂੰ ਗੁਰਦੁਆਰੇ ਜਾਣ ਤੋਂ ਰੋਕਣ। ਭਾਈ ਦਲੀਪ ਸਿੰਘ ਨੂੰ ਜਥੇਦਾਰ ਝੱਬਰ, ਤਾਂ ਮਿਲ ਗਿਆ ਤੇ ਉਸਦੇ ਜਥੇ ਨੂੰ ਰੋਕ ਲਿਆ ਪਰੰਤੂ ਲਛਮਣ ਸਿੰਘ ਧਾਰੋਵਾਲੀ ਤੇ ਉਸ ਦੇ ਜਥੇ ਨੂੰ ਭਾਈ ਦਲੀਪ ਸਿੰਘ ਨਾ ਮਿਲ ਸਕਿਆ। ਉਹ ੧੯-੨੦ ਫਰਵਰੀ ਦੀ ਵਿਚਕਾਰਲੀ ਰਾਤ ਸਾਰੀ, ਘੁੰਮਦਾ ਰਿਹਾ ਪਰੰਤੂ ਸਾਰੀ ਮਿਹਨਤ ਵਿਅਰਥ ਗਈ।

ਉਧਰ ਲਗਭਗ ਅੰਮ੍ਰਿਤ ਵੇਲੇ ਲਛਮਣ ਸਿੰਘ ਧਾਰੋਵਾਲੀ ਤੇ ਉਸਦਾ ਜਥਾ ਗੁਰਦੁਆਰੇ ਨਨਕਾਣਾ ਸਾਹਿਬ ਦੀ ਹੱਦ ਅੰਦਰ ਪਹੁੰਚ ਗਿਆ। ਉਸ ਜਥੇ ਵਿਚ ਪੁਸਤਕ "ਨਨਕਾਣਾ ਸਾਹਿਬ" ਅਨੁਸਾਰ ਨਿਜਾਮਪੁਰ ਦੇਵਾ ਸਿੰਘ ਵਾਲਾ (ਜਿਲਾ ਸ਼ੇਖੂਪੁਰਾ) ਦੇ ੧੯ ਸਿੱਖ ਸ਼ਾਮਲ ਸਨ ਜੋ ਨਾਮਧਾਰੀ ਸਿੱਖ ਸਨ। ਹੋਰ ਸਿਖ ਜ਼ਿਆਦਾਤਰ ਜ਼ਿਲ੍ਹਾ ਸ਼ੇਖੂਪੁਰਾ ਅਤੇ ਜ਼ਿਲਾ ਲਾਇਲਪੁਰ ਦੇ ਸਨ। ਅੱਗੋਂ ਮਹੰਤ ਤਿਆਰ ਬੈਠਾ ਸੀ, ਜਥਾ ਮੁਖ ਗੇਟ ਤੋਂ ਅੰਦਰ ਗਿਆ ਤਾਂ ਪੁਜਾਰੀਆਂ ਨੇ ਗੇਟ ਬੰਦ ਕਰਕੇ ਗੋਲਾਬਾਰੀ ਸ਼ੁਰੂ ਕਰ ਦਿਤੀ, ਅਣਗਿਣਤ ਸਿੱਖ ਸ਼ਹੀਦ ਹੋਏ। ਕੁਝ ਜੋ ਸਹਿਕਦੇ ਸਨ, ਉਹ ਤਲਵਾਰ ਤੇ ਛਵੀਆਂ ਨਾਲ ਵੱਢ ਟੁੱਕ ਸੁਟੇ। ਲਛਮਣ ਸਿੰਘ ਧਾਰੋਵਾਲੀ ਜੀ ਨੂੰ ਇਕ ਜੰਡ ਨਾਲ ਬੰਨ੍ਹ ਕੇ ਜਿਊਂਦਾ ਸਾੜਿਆ ਗਿਆ। ਕਿੰਨੇ ਸਿੰਘ ਸ਼ਹੀਦ ਹੋਏ, ਇਸ ਬਾਰੇ ਵਖ ਵਖ ਸਰੋਤਾਂ ਦੀਆਂ ਵੱਖ ਵੱਖ ਖਬਰਾਂ ਹਨ। ਉਸ ਸਮੇਂ ਨਾਮਧਾਰੀ ਪੰਥ ਦੇ ਪੰਥਕ ਅਖਬਾਰ 'ਸਤਿਜੁਗ' ਨੇ ਸ਼ਹੀਦਾਂ ਦੀ ਗਿਣਤੀ ਤੇ ਵੇਰਵਾ ਇਸ ਪ੍ਰਕਾਰ ਦਿਤਾ ਸੀ:-

ਸਤਿਜੁਗ-ਐਤਵਾਰ ੧੩ ਫਗਣ ੧੯੭੭ ਬਿ. ੨੩ ਫਰਵਰੀ ੧੯੨੧ ਈਸਵੀ ਦੇ ਅੰਕ ਵਿਚੋਂ:-

**ਨਨਕਾਣਾ ਸਾਹਿਬ ਦੀ ਘਟਨਾ ੧੯੫ ਆਦਮੀ ਮਾਰੇ ਗਏ ੫ ਸਹਿਕਦੇ ਬਚੇ**

"ਪ੍ਰੈਸ ਦੇ ਨਾਮ ਹੇਠਾਂ ਲਿਖੀ ਸਰਕਾਰੀ ਘੋਸ਼ਣਾ

ਨਨਕਾਣਾ ਸਾਹਿਬ ਦੀ ਭਯਾਨਕ ਦੁਖਦਾਯਕ ਘਟਨਾ ਦੇ ਸੰਬੰਧ ਵਿਚ ਪ੍ਰਕਾਸ਼ਤ ਹੋਈ ਹੈ, ਏਸ ਵੇਲੇ ਤੀਕ ਬਹੁਤ ਸਾਰੇ ਇਕ ਦੂਜੇ ਦੇ ਵਿਰੁਧ ਬਿਆਨ ਪ੍ਰਕਾਸ਼ਤ ਹੋਏ ਹਨ ਇਸ ਲਈ ਅਸੀ ਹੋਰ ਸਭ ਨੂੰ ਛੱਡ ਕੇ ਕੇਵਲ ਸਰਕਾਰੀ ਬਿਆਨ ਹੀ ਲਿਖਦੇ ਹਾਂ। ੨੦ ਫਰਵਰੀ ਨੂੰ ਸਵੇਰੇ ੭-੧੧ ਬਜੇ ਨਨਕਾਨਾ ਸਾਹਿਬ ਵਿਚ ਬੜਾ ਸਖਤ ਹੰਗਾਮਾ ਹੋਇਆ। ਸ਼ੇਖੂਪੁਰੇ ਦੇ ਡਿਪਟੀ ਕਮਿਸ਼ਨਰ ਨੂੰ ਜਦ ਇਸ ਹੰਗਾਮੇ ਦੀ ਖਬਰ ਮਿਲੀ ਤਾਂ ਉਹ ਝਟ ਪਟ ਉਥੇ ਪਹੁੰਚੇ, ਸਾਢੇ ਬਾਰਾਂ ਵਜੇ ਉਹਨਾਂ ਨੂੰ ਮਲੂਮ ਹੋਇਆ ਕਿ ਬਹੁਤ ਸਾਰੇ ਆਦਮੀ ਮਾਰੇ ਗਏ ਅਤੇ ਫੱਟੜ ਹੋਏ ਹਨ, ਜੇਹੜੇ ਸਾੜੇ ਜਾ ਰਹੇ ਹਨ। ਮਿ: ਕਰੀ ਡਿਪਟੀ ਕਮਿਸ਼ਨਰ ਨੇ ਲਾਹੌਰੋਂ ਫੌਜੀ ਸਹਾਯਤਾ ਲਈ ਤਾਰ ਦਿਤੀ, ਜਿਸ ਵੇਲੇ ਤਾਰ ਪਹੁੰਚੀ ਨਨਕਾਣਾ ਸਾਹਿਬ ਦਾ ਰਾਹ ਰੋਕਣ ਦਾ ਛੇਤੀ ਬੰਦੋਬਸਤ ਕੀਤਾ ਗਿਆ। ਕਿਸੇ ਰੇਲ ਗਡੀ ਨੂੰ ਭੀ ਨਨਕਾਣੇ ਸਾਹਿਬ ਖਲੋਣ ਦੀ ਆਗਿਆ ਨਹੀ ਸੀ, ੧੦੦ ਗੋਰੇ ਅਤੇ ੧੦੦ ਹਿੰਦੋਸਤਾਨੀ ਫੌਜੀ ਸਿਪਾਹੀ ਖਾਸ ਗਡੀ ਦਵਾਰਾ ਜਿਸ ਵਿਚ ਲਾਹੌਰ ਦੇ ਕਮਿਸ਼ਨਰ ਸਾਹਿਬ ਅਤੇ ਡਾਇਰੈਕਟਰ ਜਨਰਲ ਪੁਲਸ ਭੀ ਘਲੇ ਗਏ ਸਨ। ਗਡੀ ੮-੧੧ ਵਜੇ ਨਨਕਾਣਾ ਸਾਹਿਬ ਪੁਜੀ, ਜਦ ਮਿ: ਕਰੀ ਨੇ ਦਸਿਆ ਕਿ ਹੁਣ ਸ਼ਾਂਤੀ ਹੈ, ਪਰ ਏਹ ਅਫਵਾਹਾਂ ਉਡ ਰਹੀਆਂ ਹਨ ਕਿ ਬਹੁਤ ਸਾਰੇ ਸਿਖ ਆਪਣੇ ਸਵੈ ਧਰਮੀਆਂ ਦੀ ਮੌਤ ਦਾ ਬਦਲਾ ਲੈਣ ਲਈ ਨਨਕਾਣਾ ਸਾਹਿਬ ਉਤੇ ਹਮਲਾ ਕਰਨਗੇ। ਮਿ: ਕਰੀ ਦੇ ਅਧੀਨ ਜੇਹੜੀ ਪੁਲਸ ਸੀ ਓਹ ਸ਼ਕੀ ਆਦਮੀਆਂ ਨੂੰ ਫੜਨ ਵਾਸਤੇ ਫੌਜੀ ਸਹਾਯਤਾ ਬਿਨਾਂ ਕਾਫੀ ਨਹੀਂ ਸੀ, ਜਿਸ ਵੇਲੇ ਫੌਜੀ ਸਹਾਯਤਾ ਪਹੁੰਚ ਗਈ ਮਹੰਤ ਨਰਾਇਨ ਦਾਸ, ਉਸਦੇ ਦੋ ਚੇਲੇ ਅਤੇ ੨੯ ਚੌਕੀਦਾਰ ਪਕੜ ਲਏ ਗਏ ਅਤੇ ਇਕ ਸਪੈਸ਼ਲ ਟਰੇਨ ਦਵਾਰਾ ਲਾਹੌਰ ਪਹੁੰਚਾਏ ਗਏ ਜੋ ਸੰਟ੍ਰਲ ਜੇਲ ਵਿਚ ਬੰਦ ਹਨ....।"

**ਐ ਨਾਮਧਾਰੀ ਖਾਲਸਾ ਜੀ! ਤੁਸੀ ਨਨਕਾਣੇ ਸਾਹਿਬ ਦਾ ਸਾਕਾ ਭਲੀ ਪ੍ਰਕਾਰ ਸੁਣ ਚੁਕੇ ਹੋ। ਉਥੇ ਐਸ ਵੇਲੇ ਬਹੁਤ ਸਾਰੇ ਕੰਮ ਹਨ ਅਤੇ ਸੇਵਕਾਂ ਦੀ ਡਾਢੀ ਲੋੜ ਹੈ। ਐਸ ਵੇਲੇ ਤੁਹਾਨੂੰ ਵੀ ਉਚਿਤ ਹੈ ਕਿ ਆਪਣੇ ਭਰਾਵਾਂ ਦਾ ਜਿਸ ਤਰ੍ਹਾਂ ਸ਼ਹੀਦ ਹੋਣ ਸਮੇਂ ਹੱਥ ਵਟਾਯਾ ਜੇ ਏਸ ਤਰ੍ਹਾਂ ਸੇਵਾ ਵਿਚ ਵੀ ਤਿਆਰ ਬਰ ਤਿਆਰ ਹੋ ਜਾਵੋ ਅਤੇ ਜਥਿਆਂ ਦੇ ਜਥੇ ਨਨਕਾਣੇ ਸਾਹਿਬ ਪੁਜੋ। ਸਾਨੂੰ ਚਾਹੀਦਾ ਹੈ ਕਿ ਅਸੀ ਹਰ ਸਮੇਂ ਆਪਣੀ ਕੌਮੀ ਸੇਵਾ ਵਿਚ ਅੱਗੇ ਰਹੀਏ। ਐਸ ਵੇਲੇ ਹਰ ਪੁਰਸ਼ ਦਾ, ਜੋ ਸਿਖ ਅਖਵਾਂਦਾ ਹੈ, ਇਹ ਫਰਜ਼ ਹੋਣਾ ਚਾਹੀਦਾ ਹੈ ਕਿ ਭਾਵੇਂ ਉਹ ਘੱਟ ਤੋਂ ਘਟ ਇਕ ਦਿਨ ਲਈ ਹੀ ਪੁਜੇ ਪ੍ਰੰਤੂ ਸੇਵਾ ਵਿਚ ਹਿੱਸਾ ਜ਼ਰੂਰ ਲਵੇ।**

ਸਤਿਜੁਗ ਅਖਬਾਰ ਨੇ ੨੦ ਫੱਗਣ ੧੯੭੭ ਬਿਕਰਮੀ (੨ ਮਾਰਚ ੧੯੨੧ ਈਸਵੀ) ਨੂੰ ਸਪੈਸ਼ਲ "ਨਨਕਾਣਾ ਸਾਹਿਬ ਸ਼ਹੀਦੀ ਅੰਕ" ਪ੍ਰਕਾਸ਼ਤ ਕੀਤਾ ਸੀ ਜੋ ਇਕ ਲਾਮਿਸਾਲ ਅੰਕ ਪ੍ਰਕਾਸ਼ਤ ਹੋਇਆ ਸੀ। ਉਸਦੇ ਟਾਈਟਲ ਪੰਨੇ ਤੇ ਹੇਠ ਲਿਖੀ ਕਵਿਤਾ ਮੋਟੇ ਅੱਖਰਾਂ ਵਿਚ ਪ੍ਰਕਾਸ਼ਤ ਹੋਈ ਸੀ:-

**ਸੋਹਣੇ ਸੀਸ ਕੀਤੇ ਬਲੀਦਾਨ ਜਿਨ੍ਹਾਂ**

*ਤੁਸੀ ਧੰਨ ਹੋ ਧੰਨ ਹੋ ਧੰਨ ਹੋ ਜੀ,*
*ਗੁਰਦੁਆਰੇ ਦੀ ਰੱਖ ਲਈ ਸ਼ਾਨ ਜਿਨ੍ਹਾਂ।*
*ਵਿਚ ਸ੍ਰੀ ਨਨਕਾਣੇ ਦੇ ਜਾਇ ਕਰਕੇ,*
*ਸੋਹਣੇ ਸੀਸ ਕੀਤੇ ਬਲੀਦਾਨ ਜਿਨ੍ਹਾਂ।*
*ਹੁੰਦੇ ਵੇਖ ਕੁਕਰਮ ਅਧਰਮ ਓਥੇ,*
*ਜਾਨਾਂ ਕੀਤੀਆਂ ਜਾਇ ਕੁਰਬਾਨ ਜਿਨ੍ਹਾਂ।*
*ਅੰਗ ਅੰਗ ਕਟਾਇਕੇ ਕਤਲ ਕੀਤੇ,*
*ਹਸ ਹਸ ਕੇ ਦਿਤੇ ਪਰਾਨ ਜਿਨ੍ਹਾਂ।*
*ਧਰਮ ਰਖਿਆ ਕਾਰਨੇ ਖੁਸ਼ ਹੋ ਕੇ,*
*ਕੀਤੇ ਵਿਚ ਸਰੋਵਰ ਇਸ਼ਨਾਨ ਜਿਨ੍ਹਾਂ।*
*ਜੀਉਂਦੇ ਭੱਠੀਆਂ ਵਿਚ ਸ਼ਹੀਦ ਹੋ ਕੇ,*
*ਸਿਖ ਧਰਮ ਦੀ ਰਖ ਲਈ ਆਨ ਜਿਨ੍ਹਾਂ।*
*ਹਿੱਕਾਂ ਡਾਹ ਕੇ ਝੱਲਿਆ ਗੋਲੀਆਂ ਨੂੰ,*
*ਕੀਤੀ ਜਾਇ ਕੁਕਰਮ ਦੀ ਹਾਨ ਜਿਨ੍ਹਾਂ।*
*ਕੂੜ ਜਾਣ ਕੇ ਜਗਤ ਪਸਾਰਿਆਂ ਨੂੰ,*
*ਅੰਮ੍ਰਿਤ ਕੀਤਾ ਸ਼ਹੀਦੀ ਦਾ ਪਾਨ ਜਿਨ੍ਹਾਂ।*
*ਸ਼ਾਂਤ ਰਸ ਦੇ ਵਿਚ ਮਖਮੂਰ ਹੋ ਕੇ,*
*ਝੰਡੇ ਕੂੜ ਕੁਸਤ ਦੇ ਪੱਟ ਗਏ।*
*ਖੰਡਾ ਪਕੜ ਕੇ ਸਤਿਗੁਰ ਦੇ ਨਾਮ ਵਾਲਾ,*
*ਡਾਲ ਬਿਰਛ ਹੰਕਾਰ ਦੇ ਕੱਟ ਗਏ।*
*ਪਾਪੀ ਅੱਤਯਾਚਾਰੀ ਮਹੰਤੜੇ ਦੇ,*
*ਤੌਕ ਲਾਅਨਤ ਦਾ ਗਲੇ ਵਿਚ ਸਟ ਗਏ।*
*ਜਨਮ ਪਾਇ ਸ਼ਹੀਦੀਆਂ ਸਫਲ ਕੀਤਾ,*
*'ਆਲਮ' ਜੱਸ ਜਹਾਨ ਵਿਚ ਖੱਟ ਗਏ।*

ਅੱਗੇ ਇਕ ਹੋਰ ਕਵਿਤਾ ਪੂਰੇ ਸਫੇ ਤੇ ਮੋਟੇ ਅੱਖਰਾਂ ਵਿਚ ਇਸ ਪ੍ਰਕਾਰ ਪ੍ਰਕਾਸ਼ਤ ਕੀਤੀ ਹੈ:-

**'ਆਲਮ' ਦੁਖੀ ਕੀਤਾ ਹੈਸਿਆਰਿਆ ਓਏ**

*ਨਰੈਣਿਆ ਪਾਪੀਆ ਜ਼ਾਲਮਾ ਓਏ,*
*ਤੈਨੂੰ ਤਰਸ ਨਾ ਆਯਾ ਰਵਾਲ ਦੁਸ਼ਟਾ।*
*ਪਕੜ ਬਿਨਾ ਗੁਨਾਹ ਤੋਂ ਕਤਲ ਕੀਤੇ,*
*ਸਚੇ ਸਤਿਗੁਰਾਂ ਦੇ ਸੋਹਣੇ ਲਾਲ ਦੁਸ਼ਟਾ।*
*ਕੇਹੜੇ ਹੌਸਲੇ ਨਾਲ ਤੂੰ ਫੈਰ ਕੀਤੇ,*
*ਅੱਗ ਵੈਰ ਵਿਰੋਧ ਦੀ ਬਾਲ ਦੁਸ਼ਟਾ।*
*ਤੇਰੇ ਚਿਤ ਦੇ ਵਿਚ ਨਾ ਕਰਕ ਆਈ,*
*ਫੜਕੇ ਜਯੂੰਦਿਆਂ ਨੂੰ ਦਿਤਾ ਜਾਲ ਦੁਸ਼ਟਾ।*
*ਗੁਰੂ ਗ੍ਰੰਥ ਵਿਚ ਮਾਰਕੇ ਗੋਲੀਆਂ ਓਏ,*
*ਸਾਡਾ ਦੁਖੀ ਕੀਤਾ ਵਾਲ ਵਾਲ ਦੁਸ਼ਟਾ।*
*ਅੰਦਰ ਗੁਰੂ ਦੁਆਰੇ ਦੇ ਖ਼ੂਨ ਕੀਤੇ,*
*ਤੇਰਾ ਹੋਵਸੀ ਮੰਦੜਾ ਹਾਲ ਦੁਸ਼ਟਾ।*
*ਤਵਾਰੀਖ ਇਤਿਹਾਸ ਬੇਅੰਤ ਡਿਠੇ,*
*ਸਾਰੀ ਮੇਦਨੀ ਦੇ ਫੋਲ ਫਾਲ ਦੁਸ਼ਟਾ।*
*ਐਪਰ ਜ਼ੁਲਮ ਤੇ ਕਹਿਰ ਕਹਾਰ ਤੇਰਾ,*
*ਅਸਾਂ ਵੇਖਿਆ ਬਿਨਾਂ ਮਿਸਾਲ ਦੁਸ਼ਟਾ।*
*ਤੈਨੂੰ ਰਤਾ ਨਾ ਪਾਪੀਆ ਤਰਸ ਆਯਾ,*
*ਲਖ ਲਾਨਤ ਤੈਨੂੰ ਹਤਿਆਰਿਆ ਓਏ।*
*ਤੂੰ ਤੇ ਰੱਬ ਦਾ ਜ਼ਰਾ ਨ ਖੌਫ ਖਾਧਾ,*
*ਫਿੱਟੇ ਮੂੰਹ ਤੇਰਾ ਕਰਮਾਂ ਮਾਰਿਆ ਓਏ।*
*ਤੂੰ ਤੇ ਗੁਰੂ ਨਹੀ ਅਸਥਾਨ ਡਿਠਾ,*
*ਚਵਲਾ ਚਾਰ ਵਲੈਤ ਦਿਆ ਭਾਰਿਆ ਓਏ।*
*ਰਤਾ ਕੰਬਿਆ ਨਹੀ ਸਰੀਰ ਤੇਰਾ,*
*'ਆਲਮ' ਦੁਖੀ ਕੀਤਾ ਹੈਸਾਰਯਾ ਓਏ।*

ਇਸ ਤੋਂ ਅਗੇ ਸਫਾ ੩ ਤੇ ਸਤਿਜੁਗ ਅਖਬਾਰ ਦੇ ਸੰਪਾਦਕ ਸੰਤ ਨਿਧਾਨ ਸਿੰਘ ਆਲਿਮ ਦਾ ਵਡ ਆਕਾਰੀ ਸੰਪਾਦਕੀ ਲੇਖ ਹੈ ਜਿਸ ਵਿਚ ਉਸਨੇ ਜ਼ੁਲਮ ਕਰਨ ਵਾਲਿਆਂ ਨੂੰ ਕਰਾਰੇ ਹੱਥੀ ਲਿਆ ਸੀ। ੨੫ ਫਰਵਰੀ ਨੂੰ ਨਾਮਧਾਰੀ ਪੰਥ ਵਲੋਂ ਸ਼ਹੀਦਾਂ ਨੂੰ ਸ਼ਰਧਾਂਜਲੀ ਅਰਪਤ ਕਰਨ ਹਿਤ ਲਾਹੌਰ ਵਿਚ ਇਕ ਗੁਰਮਤਾ ਪਾਸ ਕੀਤਾ ਗਿਆ ਸੀ, ਉਸ ਬਾਰੇ ਖਬਰ ਵਿਸ਼ੇਸ਼ ਅੰਕ ਵਿਚ ਇਸ ਪ੍ਰਕਾਰ ਪ੍ਰਕਾਸ਼ਤ ਹੋਈ:-

**ਨਨਕਾਣਾ ਸਾਹਿਬ ਦੀ ਘਟਨਾ—**

"੨੦ ਫਰਵਰੀ ਨੂੰ ਨਨਕਾਣੇ ਸਾਹਿਬ ਦੀ ਘਟਨਾ ਦਾ ਪਤਾ ਲਗਣ ਦੇ ਪਿਛੋਂ ਅਗਲੇ ਦਿਨ ਨਾਮਧਾਰੀ ਖਾਲਸਾ ਨੂੰ ਖਬਰ ਭੇਜ ਕੇ ੨੪ ਤਰੀਕ ਨੂੰ ਲਾਹੌਰ ਵਿਖੇ ਦਿਵਾਨ ਵਿਚ ਦਰਸ਼ਨ ਦੇਵਣ ਲਈ ਸੰਦੇਸ਼ੇ ਭੇਜੇ ਗਏ ਅਤੇ ੨੪ ਦੀ ਸੰਧਿਆ ਨੂੰ ਭਾਈ ਧਿਆਨ ਸਿੰਘ ਜੀ ਵਾਲੀ ਧਰਮਸ਼ਾਲਾ ਵਿਚ ਦਿਵਾਨ ਹੋਯਾ ਅਤੇ ਅਗਲੇ ਦਿਨ ੨੫ ਤਰੀਕ ਨੂੰ ਨਨਕਾਣੇ ਸਾਹਿਬ ਜਾਣ ਦਾ ਗੁਰਮਤਾ ਸੋਧਯਾ ਗਿਆ। ਇਸ ਤੋਂ ਬਿਨਾਂ ਏਹ ਗੁਰਮਤਾ ਵੀ ਪਾਸ ਹੋਯਾ-

"ਨਾਮਧਾਰੀ ਖਾਲਸੇ ਦਾ ਏਹ ਦਿਵਾਨ ਨਨਕਾਣੇ ਸਾਹਿਬ ਦੇ ਮਹੰਤ ਦੀ ਉਸ ਕਰਤੂਤ ਉਤੇ ਜੋ ਉਸਨੇ ਬੇਗੁਨਾਹ ਸਿੰਘਾਂ ਨੂੰ ਬੇਰਹਿਮੀ ਨਾਲ ਮਾਰ ਦੇਣ ਅਤੇ ਜੀਊਂਦਿਆਂ ਨੂੰ ਸਾੜ ਦੇਣ ਦੀ ਕੀਤੀ ਘ੍ਰਿਣਾ ਤੇ ਰੋਸ ਪ੍ਰਗਟ ਕਰਦਾ ਹੈ ਅਤੇ ਸ਼ਹੀਦ ਸਿੰਘਾਂ ਦੀ ਸਹਿਨਸ਼ੀਲਤਾ ਉਤੇ ਪੰਥ ਨੂੰ ਵਧਾਈ ਦਿੰਦਾ ਅਤੇ ਅਕਾਲ ਪੁਰਖ ਪਾਸ ਪ੍ਰਾਰਥਨਾ ਕਰਦਾ ਹੈ ਕਿ ਉਹ ਸ਼ਹੀਦ ਸਿੰਘਾਂ ਨੂੰ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ।"

ਇਸ ਤੋਂ ਅੱਗੇ ਇਕ ਹੋਰ ਮਹੱਵਪੂਰਨ ਵੇਰਵਾ ਉਸ ਵਿਸੇਸ਼ ਅੰਕ ਵਿਚ ਦਰਜ ਹੈ:-

**ਨਨਕਾਣੇ ਸਾਹਿਬ ਦੇ ਸ਼ਹੀਦ—**

ਨਨਕਾਣਾ ਸਾਹਿਬ ਦੀ ਹਿਰਦੇ ਵੇਧਕ ਅਤੇ ਦੁਖਭਰੀ ਘਟਨਾ ਨੂੰ ਸੁਣ ਕੇ ਕੌਣ ਹੈ ਜਿਸ ਨੂੰ ਸੱਟ ਨਾ ਵੱਜੀ ਹੋਵੇ। ਏਸ ਘਟਨਾ ਵਿਚ ਬਹੁਤ ਸਾਰੀ ਗਿਣਤੀ ਵਿਚ ਸਿੰਘ ਸ਼ਹੀਦ ਹੋਏ ਹਨ ਜਿਨ੍ਹਾਂ ਵਿਚ ਮੈਨੂੰ ਪਤਾ ਲੱਗਾ ਹੈ ਕਿ ਨਾਮਧਾਰੀ ਸਿੰਘ ਵੀ ਸ਼ਾਮਲ ਸਨ। ਜਿਨ੍ਹਾਂ ਵਿਚੋਂ ਅਜੇ ਤਕ ਪੜਤਾਲ ਕਰਨ ਤੇ ਲਗ ਭਗ ੧੫ ਸਿਖਾਂ ਦਾ ਪਤਾ ਲਗਾ ਹੈ। ਹੋਰ ਖੋਜ ਕੀਤਾ ਜਾ ਰਿਹਾ ਹੈ ਪਤਾ ਲਗਣ ਤੇ ਆਪ ਨੂੰ ਖਬਰ ਦਿਤੀ ਜਾਊ। (ਪੱਤਰ ਪ੍ਰੇਰਕ)"

**ਨਾਮਧਾਰੀ ਵੀਰੋ ਨਨਕਾਣੇ ਸਾਹਿਬ ਪੁੱਜੋ**

ਐ ਨਾਮਧਾਰੀ ਖਾਲਸਾ ਜੀ! ਤੁਸੀ ਨਨਕਾਣੇ ਸਾਹਿਬ ਦਾ ਸਾਕਾ ਭਲੀ ਪ੍ਰਕਾਰ ਸੁਣ ਚੁਕੇ ਹੋ। ਉਥੇ ਐਸ ਵੇਲੇ ਬਹੁਤ ਸਾਰੇ ਕੰਮ ਹਨ ਅਤੇ ਸੇਵਕਾਂ ਦੀ ਡਾਢੀ ਲੋੜ ਹੈ। ਐਸ ਵੇਲੇ ਤੁਹਾਨੂੰ ਵੀ ਉਚਿਤ ਹੈ ਕਿ ਆਪਣੇ ਭਰਾਵਾਂ ਦਾ ਜਿਸ ਤਰ੍ਹਾਂ ਸ਼ਹੀਦ ਹੋਣ ਸਮੇਂ ਹੱਥ ਵਟਾਯਾ ਜੇ ਏਸ ਤਰ੍ਹਾਂ ਸੇਵਾ ਵਿਚ ਵੀ ਤਿਆਰ ਬਰ ਤਿਆਰ ਹੋ ਜਾਵੋ ਅਤੇ ਜਥਿਆਂ ਦੇ ਜਥੇ ਨਨਕਾਣੇ ਸਾਹਿਬ ਪੁਜੋ। ਸਾਨੂੰ ਚਾਹੀਦਾ ਹੈ ਕਿ ਅਸੀ ਹਰ ਸਮੇਂ ਆਪਣੀ ਕੌਮੀ ਸੇਵਾ ਵਿਚ ਅੱਗੇ ਰਹੀਏ। ਐਸ ਵੇਲੇ ਹਰ ਪੁਰਸ਼ ਦਾ, ਜੋ ਸਿਖ ਅਖਵਾਂਦਾ ਹੈ, ਇਹ ਫਰਜ਼ ਹੋਣਾ ਚਾਹੀਦਾ ਹੈ ਕਿ ਭਾਵੇਂ ਉਹ ਘੱਟ ਤੋਂ ਘਟ ਇਕ ਦਿਨ ਲਈ ਹੀ ਪੁਜੇ ਪ੍ਰੰਤੂ ਸੇਵਾ ਵਿਚ ਹਿੱਸਾ ਜ਼ਰੂਰ ਲਵੇ। ਉਥੇ ਸ੍ਰੀ ਮਾਨ ਭਾਈ ਅਣਖਾ ਸਿੰਘ ਜੀ ਆਪਣੇ ਨਾਮਧਾਰੀ ਡੇਰੇ ਵਿਚ ਸਜੇ ਹੋਏ ਹਨ ਅਤੇ ਸੇਵਾ ਕਰ ਰਹੇ ਹਨ, ਇਸ ਲਈ ਉਨ੍ਹਾਂ ਨੂੰ ਜਾ ਮਿਲੋ ਅਤੇ ਉਨ੍ਹਾਂ ਦੀ ਜਥੇਦਾਰੀ ਵਿਚ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸੇਵਾ ਕਰੋ। ਘਟ ਤੋ ਘਟ ੧੦੦ ਸਿੰਘ ਜਰੂਰ ਪੁਜਣਾ

ਚਾਹੀਦਾ ਹੈ। ਸਾਨੂੰ ਆਸ਼ਾ ਹੈ ਕਿ ਸਾਡੇ ਵੀਰ ਬਹੁਤ ਸਾਰੀ ਗਿਣਤੀ ਵਿਚ ਉਥੇ ਪੁਜ ਕੇ ਗੁਰੂ ਜੀ ਦੀਆਂ ਖੁਸ਼ੀਆਂ ਲੈਣਗੇ।"

**ਸ਼ਹੀਦ ਸਿੰਘਾਂ ਦੀ ਯਾਦਗਾਰ**

ਸ੍ਰੀ ਨਨਕਾਣਾ ਸਾਹਿਬ ਵਿਚ ਧਰਮ ਤੋਂ ਕੁਰਬਾਨ ਹੋਏ ਸ਼ਹੀਦਾਂ ਸਿੰਘਾਂ ਦੀ ਯਾਦ ਵਿਚ ੨੪ ਚੇਤਰ ਅਨੁਸਾਰ ੫ ਅਪੰਰੈਲ ਨੂੰ ਨਨਕਾਣੇ ਸਾਹਿਬ ਵਿਖੇ ਭਾਰੀ ਜੋੜ ਮੇਲਾ ਹੋਣਾ ਨੀਅਤ ਹੋ ਗਿਆ ਹੈ। ਇਸ ਵਾਸਤੇ ਸਰਬਤ ਸਿੱਖ, ਹਿੰਦੂ ਅਤੇ ਮੁਸਲਮਾਨਾਂ ਨੂੰ ਯੋਗ ਹੈ ਕਿ ਜੋੜ ਮੇਲੇ ਵਿਚ ਪੁਜ ਕੇ ਆਪਣੇ ਸੂਰਬੀਰ ਸ਼ਹੀਦਾਂ ਦੇ ਗੀਤ ਗੌਣ। ਜੇਹੜੇ ਵੀਰ ਨਨਕਾਣੇ ਸਾਹਿਬ ਨਾ ਪੁੱਜ ਸਕਣ ਉਨ੍ਹਾਂ ਨੂੰ ਚਾਹੀਦਾ ਹੈ ਕਿ ਉਹ ਆਪਣੇ ਪਿੰਡ ਦੇ ਸਿੰਘ ਰਲ ਕੇ ਦਿਹਾੜਾ ਮਨਾਣ ਅਤੇ ਗੁਰੂ ਗ੍ਰੰਥ ਜੀ ਦੇ ਭੋਗ ਪਾ ਕੇ ਸ਼ਹੀਦਾਂ ਦੇ ਖੁਸ਼ੇ ਲੈਣ।

**ਨਾਮਧਾਰੀਓ ਤੁਸੀਂ ਵੀ ਪੁਜੋ**

ਨਾਮਧਾਰੀ ਵੀਰਾਂ ਦਾ ਵੀ ਫਰਜ਼ ਹੈ ਕਿ ਉਹ ਇਸ ਜੋੜ ਮੇਲੇ ਵਿਚ ਭਾਰੀ ਗਿਣਤੀ ਨਾਲ ਸ਼ਾਮਲ ਹੋਣ ਅਤੇ ਯਥਾ ਸ਼ਕਤ ਸੇਵਾ ਕਰਨ। ਜਿਨ੍ਹਾਂ ਤੋਂ ਨਾ ਪੁਜਿਆ ਜਾਵੇ ਉਹ ਆਪਣੇ ਡੇਰਿਆਂ ਵਿਚ ਏਹ ਦਿਨ ਮਨਾਣ। ਪਹਿਲੀ ਗੱਲ ਤਾਂ ਇਹ ਹੈ ਕਿ ਅਸੀ ਅਤੇ ਸਿੰਘ ਸਭਾ ਵਾਲੇ ਇਕੋ ਹੀ ਪਿਉ ਦੇ ਪੁਤਰ ਹਾਂ ਅਤੇ ਦੂਜੀ ਇਹ ਕਿ ਬਹੁਤ ਸਾਰੇ ਨਾਮਧਾਰੀ ਸਿੰਘ ਵੀ ਏਸ ਕੁਰਬਾਨੀ ਦੇ ਹਵਨ ਕੁੰਡ ਵਿਚ ਹੋਮੇ ਜਾਣ ਦਾ ਮਾਣ ਪ੍ਰਾਪਤ ਕਰ ਚੁਕੇ ਹਨ।"

ਉਪਰੋਕਤ ਜਾਣਕਾਰੀ ਤੋਂ ਬਿਨਾਂ ਹੋਰ ਵੀ ਇਤਿਹਾਸਕ ਜਾਣਕਾਰੀ ਉਸ ਵਿਸ਼ੇਸ਼ ਅੰਕ ਵਿਚ ਮੌਜੂਦ ਹੈ ਜਿਸ ਬਾਰੇ ਅਜੇ ਤਕ ਕਿਧਰੇ ਕੋਈ ਜ਼ਿਕਰ ਨਹੀ ਆਇਆ। ਨਨਕਾਣਾ ਸਾਹਿਬ ਦੇ ਸਾਕੇ ਬਾਰੇ ਕੁਝ ਹੋਰ ਕਵਿਤਾਵਾਂ ਵੀ ਸੰਤ ਨਿਧਾਨ ਸਿੰਘ ਆਲਿਮ ਜੀ ਰਚਿਤ ਉਸ ਅੰਕ ਵਿਚ ਪ੍ਰਕਾਸ਼ਤ ਹੋਈਆਂ ਸਨ ਜੋ ਆਪਣੀ ਮਿਸਾਲ ਆਪ ਹਨ ਜਿਨਾਂ ਬਾਰੇ ਸਤਿਜੁਗ ਅਖਬਾਰ ਦੇ ਵਰਤਮਾਨ ਪ੍ਰਬੰਧਕਾਂ ਨੂੰ ਜਾਣਕਾਰੀ ਦਿਤੀ ਗਈ ਹੈ। ਇਸ ਤੋਂ ਬਿਨਾਂ ਸੰਤ ਨਿਧਾਨ ਸਿੰਘ ਆਲਿਮ ਨੇ "ਕਿੱਸਾ ਸਾਕਾ ਨਨਕਾਣਾ ਸਾਹਿਬ" ਵੀ ਲਿਖ ਕੇ ਛਪਵਾਇਆ ਸੀ, ਜਿਸ ਦਾ ਉਲੇਖ ਪੁਸਤਕ "ਸ਼ਹੀਦੀ ਜੀਵਨ" ਲੇਖਕ ਗੁਰਬਖਸ਼ ਸਿੰਘ ਸ਼ਮਸ਼ੇਰ ਝਬਾਲੀਆ ਦੇ ਪੰਨਾ ੪੯੩ ਤੇ ਕੀਤਾ ਗਿਆ ਹੈ। ਪੁਸਤਕ "ਸ਼ਹੀਦੀ ਜੀਵਨ" ਨੂੰ ਗੁਰਦੁਆਰਾ ਪ੍ਰਬੰਧਕ ਕਮੇਟੀ ਨਨਕਾਣਾ ਸਾਹਿਬ ਨੇ ੧੯੩੮ ਈਸਵੀ ਵਿਚ ਪ੍ਰਕਾਸ਼ਤ ਕੀਤਾ ਸੀ।

**ਨਨਕਾਣਾ ਦੇ ਸਾਕੇ ਵਿਚ ਸ਼ਹੀਦ ਨਾਮਧਾਰੀ ਸ਼ਹੀਦਾਂ ਦੀ ਸੂਚੀ:-**

ਨਿਜ਼ਾਮਪੁਰ ਦੇਵਾ ਸਿੰਘ ਵਾਲਾ ਚੱਕ ਨੰਬਰ 38 ਤੋਂ ੧੯ ਸਿੱਖ ਸ਼ਹੀਦੀ ਜਥੇ ਵਿਚ ਸ਼ਾਮਲ ਹੋਏ ਸਨ ਜਿਹਨਾਂ ਵਿਚੋਂ ਪੰਦਰਾਂ ਸ਼ਹੀਦ ਹੋ ਗਏ ਜੋ ਨਾਮਧਾਰੀ ਸਨ ਪ੍ਰੰਤੂ ਬਾਕੀ ਚਾਰ ਕਿੱਧਰ ਚਲੇ ਗਏ, ਇਸ ਬਾਰੇ ਹੋਰ ਖੋਜ ਦੀ ਲੋੜ ਹੈ। ਨਾਮਧਾਰੀ ਸ਼ਹੀਦਾਂ ਦੀ ਲਿਸਟ ਇਸ ਪ੍ਰਕਾਰ ਹੈ:

੧. ਭਾਈ ਟਹਿਲ ਸਿੰਘ, ੨. ਭਾਈ ਸੁਰੈਣ ਸਿੰਘ, ੩. ਭਾਈ ਬੱਗਾ ਸਿੰਘ, ੪. ਭਾਈ ਹਰਨਾਮ ਸਿੰਘ, ੫. ਭਾਈ ਦਲ ਸਿੰਘ, ੬. ਭਾਈ ਕੇਸਰ ਸਿੰਘ, ੭. ਭਾਈ ਭਗਵਾਨ ਸਿੰਘ, ੮. ਭਾਈ ਜਵਾਲਾ ਸਿੰਘ, ੯. ਭਾਈ ਖੁਸ਼ਹਾਲ ਸਿੰਘ, ੧੦. ਭਾਈ ਜਵੰਦ ਸਿੰਘ, ੧੧. ਭਾਈ ਪੰਜਾਬ ਸਿੰਘ, ੧੨. ਭਾਈ ਨਰਾਇਣ ਸਿੰਘ, ੧੩. ਭਾਈ ਰਾਮ ਸਿੰਘ, ੧੪. ਭਾਈ ਸੁੰਦਰ ਸਿੰਘ ੧੫. ਭਾਈ ਭਾਗ ਸਿੰਘ।

ਇਹਨਾਂ ਦੇ ਜੀਵਨ ਬਾਰੇ ਕੁਝ ਵੇਰਵੇ ਸਹਿਤ ਹਾਲਾਤ ਉਸ ਸਮੇਂ ਦੇ ਪ੍ਰਕਾਸ਼ਤ ਅਖਬਾਰਾਂ ਤੇ ਸਮਾਚਾਰ ਪੱਤਰਾਂ, ਰਿਸਾਲਿਆਂ ਤੇ ਪੁਸਤਕਾਂ ਵਿਚੋਂ ਮਿਲ ਜਾਂਦੇ ਹਨ। ਲਿਖਾਰੀਆਂ ਨੇ ਉਹਨਾਂ ਨੂੰ ਅਕਾਲੀ ਸਿੰਘ ਬਣਾ ਕੇ ਪੁਸਤਕਾਂ ਵਿਚ ਪੇਸ਼ ਕਰ ਦਿਤਾ ਹੈ। ਲੋੜ ਹੈ ਉਹਨਾਂ ਬਾਰੇ ਸਹੀ ਪੇਸ਼ਕਾਰੀ ਦੀ।

**ਸਹਾਇਕ ਪੁਸਤਕ ਸੂਚੀ**


੧. ਸਤਿਜੁਗ ਅਖਬਾਰ ਦੀਆਂ ਫਾਈਲਾਂ ੧੯੨੦ ਤੋਂ ੧੯੨੪ ਈਸਵੀ
੨. ਅਕਾਲੀ ਰੋਜ਼ਾਨਾ ਅਖਬਾਰ ਦੀਆਂ ਫਾਈਲਾਂ ੧੯੨੧ ਤੋਂ ੧੯੨੩ ਈਸਵੀ
੩. ਅਕਾਲੀ ਤੇ ਪ੍ਰਦੇਸੀ ਅਖਬਾਰ ਦੀਆਂ ਫਾਈਲਾਂ।
੪. ਸੰਤ ਸਮਾਚਾਰ (ਸਪਤਾਹਿਕ) ਅਖਬਾਰ ਦੀਆਂ ਫਾਈਲਾਂ ਜੋ ਉਦਾਸੀਨ ਪੰਥ ਦਾ ਅਖਬਾਰ ਸੀ।
੫. ਨਨਕਾਣਾ ਸਾਹਿਬ ਪ੍ਰਕਾਸ਼ਕ-ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੭੦
੬. ਫੁਲਵਾੜੀ (ਮਾਸਿਕ) ਸੰਪਾਦਕ ਗਿਆਨੀ ਹੀਰਾ ਸਿੰਘ ਦਰਦ
੭. ਸ਼ਹੀਦੀ ਜੀਵਨ ਲੇਖਕ ਗੁਰਬਖਸ ਸਿੰਘ ਸ਼ਮਸ਼ੇਰ ਝੁਬਾਲੀਆ
੮. ਅਕਾਲੀ ਮੋਰਚੇ ਤੇ ਝੱਬਰ ਲੇਖਕ ਨਰੈਣ ਸਿੰਘ
੯. ਕਨਫੀਡੈਨਸ਼ੀਅਲ ਪੇਪਰਜ਼ ਆਫ ਅਕਾਲੀ ਮੂਵਮੈਂਟ ਸੰਪਾਦਕ ਡਾ. ਗੰਡਾ ਸਿੰਘ
੧੦. ਸਿਖ ਇਤਿਹਾਸ ਦੇ ਵਿਸ਼ੇਸ਼ ਪੱਖ, ਲੇਖਕ ਡਾ: ਕਿਰਪਾਲ ਸਿੰਘ। ■

# ਦੇਸ਼ ਭਗਤੀ ਰੂਹਾਨੀਅਤ ਅਤੇ ਭਾਈਚਾਰੇ ਦੀ ਵੱਡੀ ਮਿਸਾਲ—ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

△ ਬਲਜੀਤ ਸਿੰਘ ਰਾਣੀਆਂ

**ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦਾ, ਜਿਨ੍ਹਾਂ ਨੇ ਆਪਣੇ ਜੀਵਨ ਵਿਚ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਵਰਗੀਆਂ ਕੁਰੀਤੀਆਂ ਨੂੰ ਕਦੀ ਵੀ ਭਾਰੀ ਨਹੀਂ ਹੋਣ ਦਿੱਤਾ। ਸਤਿਗੁਰੂ ਜੀ ਦੇ ਦੁਆਰਾ ਦੱਸੇ ਹੋਏ ਰਸਤੇ ਤੇ ਚਲ ਕੇ ਭਾਰਤ ਨੂੰ ਅਖੰਡ ਭਾਰਤ ਰੱਖਣ ਲਈ ਮਦਦ ਮਿਲ ਸਕੀ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਬਾਰੇ ਅਲੌਕਿਕ ਕਥਾਵਾਂ ਸੁਣਨ ਨਾਲ ਮਨ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਹੈ। ਸਚਮੁੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪੂਰਨ ਮਹਾਂਪੁਰਸ਼ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਹਮੇਸ਼ਾ ਉਪਦੇਸ਼ ਦਿੰਦੇ ਸਨ ਕਿ ਇਨਸਾਨ ਨੂੰ ਮੀਟ, ਸ਼ਰਾਬ, ਜੂਆ ਅਤੇ ਪਰਾਈ ਔਰਤ ਤੋਂ ਆਪਣੇ ਆਪ ਨੂੰ ਦੂਰ ਰੱਖਣਾ ਚਾਹੀਦਾ ਹੈ ਕਿਉਂਕਿ ਏਨ੍ਹਾਂ ਵਿਕਾਰਾਂ ਵਿਚ ਉਲਝਿਆ ਇਨਸਾਨ ਆਪਣੇ ਸੁਨਹਿਰੇ ਜੀਵਨ ਨੂੰ ਤਬਾਹ ਕਰ ਲੈਂਦਾ ਹੈ।**

ਸੰਸਾਰ ਵਿਚ ਬਹੁਤ ਸਾਰੇ ਲੋਕ ਐਸੇ ਹੋਏ ਹਨ ਜਿਨ੍ਹਾਂ ਨੇ ਦੇਸ਼ ਭਗਤੀ ਦੀਆਂ ਵੱਡੀਆਂ-ਵੱਡੀਆਂ ਮਿਸਾਲਾਂ ਪੇਸ਼ ਕੀਤੀਆਂ ਹਨ। ਐਸੇ ਲੋਕ ਵੀ ਬਹੁਤ ਹਨ ਜਿਨ੍ਹਾਂ ਨੇ ਰੂਹਾਨੀਅਤ ਅਤੇ ਭਾਈਚਾਰੇ ਵਿਚ ਬੜੀ ਪ੍ਰਸਿੱਧੀ ਪ੍ਰਾਪਤ ਕੀਤੀ ਹੈ। ਪਰ ਭਾਰਤ ਦੀ ਧਰਤੀ ਵਿਚ ਐਸੇ ਨਾਮ ਬੜੇ ਘੱਟ ਸੁਣਨ ਨੂੰ ਮਿਲਦੇ ਹਨ ਜਿਨ੍ਹਾਂ ਨੇ ਦੇਸ਼ ਭਗਤੀ, ਭਾਈਚਾਰੇ ਅਤੇ ਰੂਹਾਨੀਅਤ ਲਈ ਇਤਨਾ ਨਾਮ ਕਮਾਇਆ ਹੋਵੇ। ਇਨ੍ਹਾਂ ਮਹਾਂਪੁਰਸ਼ਾਂ ਵਿਚ ਪ੍ਰਮੁੱਖ ਨਾਂ ਆਉਂਦਾ ਹੈ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਦਾ, ਜਿਨ੍ਹਾਂ ਨੇ ਆਪਣੇ ਜੀਵਨ ਵਿਚ ਕਾਮ, ਕ੍ਰੋਧ, ਲੋਭ, ਮੋਹ, ਅਹੰਕਾਰ ਵਰਗੀਆਂ ਕੁਰੀਤੀਆਂ ਨੂੰ ਕਦੀ ਵੀ ਭਾਰੀ ਨਹੀਂ ਹੋਣ ਦਿੱਤਾ। ਸਤਿਗੁਰੂ ਜੀ ਦੇ ਦੁਆਰਾ ਦੱਸੇ ਹੋਏ ਰਸਤੇ ਤੇ ਚਲ ਕੇ ਭਾਰਤ ਨੂੰ ਅਖੰਡ ਭਾਰਤ ਰੱਖਣ ਲਈ ਮਦਦ ਮਿਲ ਸਕੀ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਬਾਰੇ ਅਲੌਕਿਕ ਕਥਾਵਾਂ ਸੁਣਨ ਨਾਲ ਮਨ ਨੂੰ ਸ਼ਾਂਤੀ ਪ੍ਰਾਪਤ ਹੁੰਦੀ ਹੈ। ਸਚਮੁੱਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਪੂਰਨ ਮਹਾਂਪੁਰਸ਼ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਹਮੇਸ਼ਾ ਉਪਦੇਸ਼ ਦਿੰਦੇ ਸਨ ਕਿ ਇਨਸਾਨ ਨੂੰ ਮੀਟ, ਸ਼ਰਾਬ, ਜੂਆ ਅਤੇ ਪਰਾਈ ਔਰਤ ਤੋਂ ਆਪਣੇ ਆਪ ਨੂੰ ਦੂਰ ਰੱਖਣਾ ਚਾਹੀਦਾ ਹੈ ਕਿਉਂਕਿ ਏਨ੍ਹਾਂ ਵਿਕਾਰਾਂ ਵਿਚ ਉਲਝਿਆ ਇਨਸਾਨ ਆਪਣੇ ਸੁਨਹਿਰੇ ਜੀਵਨ ਨੂੰ ਤਬਾਹ ਕਰ ਲੈਂਦਾ ਹੈ।

ਸੂਰਜ ਦੀ ਰੋਸ਼ਨੀ ਤੋਂ ਕਿਤੇ ਤੇਜ਼ ਰੋਸ਼ਨੀ ਦੇ ਪ੍ਰਤਾਪ ਵਾਲੇ ਅਤੇ ਸੰਸਾਰ ਨੂੰ ਨਵਾਂ ਰਸਤਾ ਦਿਖਾਉਣ ਵਾਲੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜਨਮ ੧੮੯੦ ਈ. ਨੂੰ ਮਾਤਾ ਜੀਵਨ ਕੌਰ ਦੀ ਕੁੱਖੋਂ ਸ੍ਰੀ ਭੈਣੀ ਸਾਹਿਬ (ਲੁਧਿਆਣਾ) ਵਿਚ ਹੋਇਆ ਸੀ। ਸ਼ੁਰੂ ਤੋਂ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਜਦੋਂ ਬਾਲਕ ਅਵਸਥਾ ਵਿਚ ਸਨ ਤਾਂ ਬੜਾ ਤੇਜਸਵੀ ਪ੍ਰਭਾਵ ਸੀ। ਸਤਿਗੁਰੂ ਜੀ ਸਮਾਧੀ ਲਗਾ ਕੇ ਭਗਤੀ ਰਸ ਤੋਂ ਅਨੰਦ ਅਨੁਭਵ ਕਰਦੇ ਸਨ। ਸਿਖਿਆ ਪ੍ਰਾਪਤੀ ਤੋਂ ਬਾਅਦ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਨੁੱਖਤਾ ਦੇ ਕਲਿਆਣ ਲਈ ਕੰਮ ਕੀਤਾ। ਸਤਿਗੁਰੂ ਜੀ ਨੇ ਆਪਣੇ ਜੀਵਨ ਕਾਲ ਸਮੇਂ ਭਾਰਤ ਤੋਂ ਇਲਾਵਾ ਥਾਈਲੈਂਡ, ਪੂਰਬੀ ਅਫਰੀਕਾ ਆਦਿ ਕਈ ਦੇਸ਼ਾਂ ਵਿਚ ਜਾ ਕੇ ਧਰਮ ਅਤੇ ਸੱਭਿਆਚਾਰ ਦਾ ਨਿਰੋਲ ਉਪਦੇਸ਼ ਦਿੱਤਾ। ਉਨ੍ਹਾਂ ਦੇ ਸਮੇਂ ਦੀਆਂ ਕਈ ਅਲੌਕਿਕ ਕਥਾਵਾਂ ਅੱਜ ਵੀ ਮਸ਼ਹੂਰ ਹਨ।

ਦੇਸ਼ ਦੀ ਵੰਡ ਦੌਰਾਨ ਦੂਰਦਰਸ਼ੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਾਕਿਸਤਾਨ ਵਿਚ ਵਸੇ ਹੋਏ ਹਿੰਦੂ ਅਤੇ ਸਿੱਖਾਂ ਨੂੰ ਇਹ ਸਲਾਹ ਦਿੱਤੀ ਸੀ ਕਿਉਂਕਿ ਛੇਤੀ ਹੀ ਇਸ ਪਾਸੇ ਵਿਚ ਭਾਰੀ ਮਾਰ ਕਾਟ ਹੋਵੇਗੀ, ਬਹੂ-ਬੇਟੀਆਂ ਦੀ ਇੱਜ਼ਤ ਨੂੰ ਖ਼ਤਰਾ ਹੋ ਸਕਦਾ ਹੈ, ਇਸ ਲਈ ਸਾਰੇ ਲੋਕ ਰਾਵੀ ਨਦੀ ਟੱਪ ਕੇ ਭਾਰਤ ਵਾਲੇ ਪਾਸੇ ਆ ਜਾਣ। ਇਸ ਸੰਬੰਧ ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਨੇ ਪੰਡਿਤ ਨਹਿਰੂ ਅਤੇ ਹੋਰ ਸਿਆਸੀ ਲੀਡਰਾਂ ਨੂੰ ਵੀ ਸਲਾਹ ਦਿੱਤੀ ਕਿ ਉਹ ਲੋਕਾਂ ਨੂੰ ਰਾਵੀ ਨਦੀ ਪਾਰ ਕਰਨ ਦੀ ਸਲਾਹ ਦੇਣ ਤਾਂ ਕਿ ਭਾਰੀ ਖੂਨ ਖਰਾਬੇ ਨੂੰ ਰੋਕਿਆ ਜਾ ਸਕੇ। ਸਤਿਗੁਰੂ ਜੀ ਦੀ ਸਲਾਹ ਮੰਨਦੇ ਹੋਏ ਹਜ਼ਾਰਾਂ ਲੋਕ ਰਾਵੀ ਨਦੀ ਦਾ ਕੰਢਾ ਟਪਕੇ ਭਾਰਤ ਵਾਲੇ ਪਾਸੇ ਆ ਗਏ ਅਤੇ ਆਪਣੀ ਜਾਨ ਮਾਲ ਅਤੇ ਇੱਜ਼ਤ ਬਚਾ ਗਏ। ਜਿਨ੍ਹਾਂ ਲੋਕਾਂ ਨੇ ਸਤਿਗੁਰੂ ਜੀ ਦੁਆਰਾ ਕੀਤੇ ਬਚਨਾਂ ਬਾਰੇ ਕੋਈ ਪ੍ਰਵਾਹ ਨਹੀਂ ਕੀਤੀ, ਉਨ੍ਹਾਂ ਨੂੰ ਭਾਰੀ ਦਿੱਕਤਾਂ ਦਾ ਸਾਹਮਣਾ ਕਰਨਾ ਪਿਆ। ਸਤਿਗੁਰੂ ਜੀ ਅੰਤਰਜਾਮੀ ਪੁਰਸ਼ ਸਨ। ਉਨ੍ਹਾਂ ਨੂੰ ਪਤਾ ਸੀ ਕਿ ਹਿੰਦੁਸਤਾਨ ਪਾਕਿਸਤਾਨ ਬਣਨ ਤੋਂ ਬਾਅਦ ਲੋਕਾਂ ਨੂੰ ਭਾਰੀ ਪ੍ਰੇਸ਼ਾਨੀ ਦਾ ਸਾਹਮਣਾ ਕਰਨਾ ਪਵੇਗਾ। ਇਸ ਲਈ ਉਨ੍ਹਾਂ ਨੇ ਦੇਸ਼ ਵੰਡ ਤੋਂ ਪਹਿਲਾਂ ਹੀ ਸਿਰਸਾ ਜ਼ਿਲੇ ਦੇ ਸ੍ਰੀ ਜੀਵਨ ਨਗਰ ਇਲਾਕੇ ਵਿਚ ਹਜ਼ਾਰਾਂ ਏਕੜ ਜ਼ਮੀਨ ਖਰੀਦ ਰੱਖੀ ਸੀ। ਲੁੱਟੇ ਪੁੱਟੇ ਅਤੇ ਉਜੜੇ ਲੋਕ ਜੋ ਪਾਕਿਸਤਾਨ ਤੋਂ ਇਸ ਇਲਾਕੇ ਵਿਚ ਆਏ ਉਨ੍ਹਾਂ ਨੂੰ ਸਤਿਗੁਰੂ ਜੀ ਨੇ ਕਿਰਪਾ ਕਰਕੇ ਦਸ-ਦਸ, ਪੰਜ-ਪੰਜ ਏਕੜ ਜ਼ਮੀਨ ਮੁਫ਼ਤ ਵਿਚ ਦਿੱਤੀ। ਅੱਜ ਇਹ ਇਲਾਕਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਪਾਰ ਕਿਰਪਾ ਨਾਲ ਹਿੰਦੁਸਤਾਨ ਦਾ ਸਭ ਤੋਂ ਜ਼ਿਆਦਾ ਪ੍ਰਫੁੱਲਤ ਇਲਾਕਾ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਸੰਗਤਾਂ ਦੀਆਂ ਸਮੱਸਿਆਵਾਂ ਦਾ ਹੱਲ ਅਰਜ਼ਾਂ ਸੁਣਕੇ ਵੀ ਕਰਿਆ ਕਰਦੇ ਸਨ। ਇਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅੱਗੇ ਜ਼ਿਲਾ ਮਿੰਟਗੁਮਰੀ (ਪਾਕਿਸਤਾਨ) ਦੀ ਇਕ ਮਹਿਲਾ ਨੇ ਪ੍ਰਾਰਥਨਾ ਕੀਤੀ ਕਿ ਮੇਰਾ ਇਕੋ ਹੀ ਬੇਟਾ ਸੀ ਉਸਦੀ ਮੌਤ ਹੋ ਚੁੱਕੀ ਹੈ। ਗੁਰੂ ਜੀ ਤੁਸੀਂ ਕਿਰਪਾ ਕਰੋ ਅਤੇ ਮੇਰੇ ਮਰੇ ਪਏ ਪੁੱਤਰ ਹਰਨਾਮ ਸਿੰਘ ਨੂੰ ਨਵਾਂ ਜੀਵਨ ਦਾਨ ਬਖਸ਼ੋ। ਭਾਰੀ ਦੁੱਖਾਂ ਵਿਚ ਘਿਰੀ ਹੋਈ ਇਹ ਔਰਤ ਗੁਰੂ ਘਰ ਦੀ ਪੁਰਾਣੀ ਸ਼ਰਧਾਲੂ ਸੀ। ਸਤਿਗੁਰੂ ਜੀ ਦੀਨ ਦੁਖੀ ਸ਼ਰਧਾਲੂਆਂ ਦੇ ਦੁੱਖਾਂ ਨੂੰ ਦੇਖ ਕੇ ਆਪ ਦੁਖ ਅਤੇ ਪੀੜਾ ਦਾ ਅਨੁਭਵ ਕਰਦੇ ਸਨ। ਅੰਤਰਜਾਮੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਔਰਤ ਦੀ ਪ੍ਰਾਰਥਨਾ ਨੂੰ ਸੁਣ ਕੇ ਉਸਦੇ ਘਰ ਜਾਣ ਦਾ ਫੈਸਲਾ ਕੀਤਾ। ਬੜੇ ਪਿਆਰ ਨਾਲ ਆਪਣੇ ਪਵਿਤਰ ਹੱਥਾਂ ਨਾਲ ਹਰਨਾਮ ਸਿੰਘ ਨੂੰ ਕਿਹਾ, "ਉਠ, ਹਰਨਾਮ ਸਿੰਘ ਉਠ, ਤੇਰੇ ਕੋਲੋਂ ਅਸੀਂ ਬੜੇ ਕੰਮ ਲੈਣੇ ਹਨ।" ਮੌਤ ਦੀ ਆਗੋਸ਼ ਵਿਚ ਸੁੱਤਾ ਹਰਨਾਮ ਸਿੰਘ ਇਸ ਤਰ੍ਹਾਂ ਉਠ ਖੜ੍ਹਾ ਜਿਵੇਂ ਕੋਈ ਵਿਅਕਤੀ ਗਹਿਰੀ ਨੀਂਦ ਵਿਚੋਂ ਉਠਕੇ ਖੜ੍ਹਾ ਹੋ ਜਾਂਦਾ ਹੈ। ਇਹੋ ਜਿਹੇ ਪਤਾ ਨਹੀਂ ਕਿੰਨੇ ਚਮਤਕਾਰ ਸਤਿਗੁਰੂ ਜੀ ਨੇ ਆਪਣੇ ਜੀਵਨ ਕਾਲ ਸਮੇਂ ਦਿਖਾਏ।

ਸਤਿਗੁਰੂ ਜੀ ਸੰਨ ੧੯੫੯ ਈ. ਨੂੰ ਸ੍ਰੀ ਭੈਣੀ ਸਾਹਿਬ (ਲੁਧਿਆਣਾ) ਵਿਚ ਦੇਹ ਤਿਆਗ ਗਏ। ਸਤਿਗੁਰੂ ਜੀ ਦੇ ਸ਼ੋਕ ਵਿਚ ਦੇਸ਼ ਅਤੇ ਵਿਦੇਸ਼ ਦੀਆਂ ਸੰਗਤਾਂ ਨੇ ਬੜੇ ਦੁੱਖ ਦਾ ਪ੍ਰਗਟਾਵਾ ਕੀਤਾ। ਪਹਾੜੀ ਇਲਾਕੇ ਦੇ ਲੋਕ ਜੋ ਸਤਿਗੁਰੂ ਜੀ ਦਾ ਬੜਾ ਸਤਿਕਾਰ ਕਰਦੇ ਸਨ, ਨੇ ਸ਼ੋਕ ਮਨਾਉਂਦੇ ਹੋਏ ਕਈ ਦਿਨ ਤਕ ਆਪਣੀਆਂ ਦੁਕਾਨਾਂ ਅਤੇ ਕਾਰੋਬਾਰ ਬੰਦ ਰੱਖੇ। ਤੇਜਸਵੀ ਪ੍ਰਤਾਪ ਵਾਲੇ ਸਤਿਗੁਰੂ ਪ੍ਰਤਾਪ ਸਿੰਘ ਜੀ ਅੱਜ ਵੀ ਸੱਚੀ ਸ਼ਰਧਾ ਨਾਲ ਯਾਦ ਕਰਨ ਵਾਲੀਆਂ ਸੰਗਤਾਂ ਨੂੰ ਦਰਸ਼ਨ ਦਿੰਦੇ ਹਨ। ਇਹੋ ਜਿਹੀ ਧਾਰਨਾ ਹੈ। ਆਪ ਜੀ ਤੋਂ ਬਾਅਦ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੁਰਗੱਦੀ ਨੂੰ ਸੁਭਾਏਮਾਨ ਕਰ ਰਹੇ ਹਨ ਅਤੇ ਸੰਸਾਰ ਦਾ ਭਲਾ ਕਰ ਰਹੇ ਹਨ।

**ਇਕ ਵਾਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅੱਗੇ ਜ਼ਿਲਾ ਮਿੰਟਗੁਮਰੀ (ਪਾਕਿਸਤਾਨ) ਦੀ ਇਕ ਮਹਿਲਾ ਨੇ ਪ੍ਰਾਰਥਨਾ ਕੀਤੀ ਕਿ ਮੇਰਾ ਇਕੋ ਹੀ ਬੇਟਾ ਸੀ ਉਸਦੀ ਮੌਤ ਹੋ ਚੁੱਕੀ ਹੈ। ਗੁਰੂ ਜੀ ਤੁਸੀਂ ਕਿਰਪਾ ਕਰੋ ਅਤੇ ਮੇਰੇ ਮਰੇ ਪਏ ਪੁੱਤਰ ਹਰਨਾਮ ਸਿੰਘ ਨੂੰ ਨਵਾਂ ਜੀਵਨ ਦਾਨ ਬਖਸ਼ੋ। ਭਾਰੀ ਦੁੱਖਾਂ ਵਿਚ ਘਿਰੀ ਹੋਈ ਇਹ ਔਰਤ ਗੁਰੂ ਘਰ ਦੀ ਪੁਰਾਣੀ ਸ਼ਰਧਾਲੂ ਸੀ। ਸਤਿਗੁਰੂ ਜੀ ਦੀਨ ਦੁਖੀ ਸ਼ਰਧਾਲੂਆਂ ਦੇ ਦੁੱਖਾਂ ਨੂੰ ਦੇਖ ਕੇ ਆਪ ਦੁਖ ਅਤੇ ਪੀੜਾ ਦਾ ਅਨੁਭਵ ਕਰਦੇ ਸਨ। ਅੰਤਰਜਾਮੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਔਰਤ ਦੀ ਪ੍ਰਾਰਥਨਾ ਨੂੰ ਸੁਣ ਕੇ ਉਸਦੇ ਘਰ ਜਾਣ ਦਾ ਫੈਸਲਾ ਕੀਤਾ। ਬੜੇ ਪਿਆਰ ਨਾਲ ਆਪਣੇ ਪਵਿਤਰ ਹੱਥਾਂ ਨਾਲ ਹਰਨਾਮ ਸਿੰਘ ਨੂੰ ਕਿਹਾ, "ਉਠ, ਹਰਨਾਮ ਸਿੰਘ ਉਠ, ਤੇਰੇ ਕੋਲੋਂ ਅਸੀਂ ਬੜੇ ਕੰਮ ਲੈਣੇ ਹਨ।" ਮੌਤ ਦੀ ਆਗੋਸ਼ ਵਿਚ ਸੁੱਤਾ ਹਰਨਾਮ ਸਿੰਘ ਇਸ ਤਰ੍ਹਾਂ ਉਠ ਖੜ੍ਹਾ ਜਿਵੇਂ ਕੋਈ ਵਿਅਕਤੀ ਗਹਿਰੀ ਨੀਂਦ ਵਿਚੋਂ ਉਠਕੇ ਖੜ੍ਹਾ ਹੋ ਜਾਂਦਾ ਹੈ।**

# ਪਰਤਾਪੀ ਨਗਮਾ

ਹਰਜਿੰਦਰ ਸਿੰਘ ਕੰਵਲ

ਤੇਰੇ ਪਰਤਾਪ ਦਾ ਨਗਮਾ ਜਦੋ ਮੈਂ ਛੇੜ ਲੈਂਦਾ ਹਾਂ।
ਉਦੋਂ ਵਿਸਮਾਦ ਦੇ ਵੱਸ ਆ-ਮੁਹਾਰਾ ਫੁਟ ਪੈਂਦਾ ਹਾਂ।

ਜਦੋਂ ਸਤਿਜੁਗ ਦੇ ਬੀਤੇ ਅੰਕ ਨਿਸਦਿਨ ਫੋਲਦਾ ਹੋਵਾਂ।
ਤੇ ਸੁੰਨ, ਏਕਾਂਤ ਅੰਦਰ ਆਪੇ ਨੂੰ ਮੈਂ ਟੋਲਦਾ ਹੋਵਾਂ।
ਇਹ ਦਾਈਏ ਹੋਂਦ ਦੇ ਤਰਕਾਂ ਦੀ ਤੱਕੜੀ ਤੋਲਦਾ ਹੋਵਾਂ।

ਨਵਾਂ ਇਕ ਬਾਬ ਚਿੰਤਨ ਦਾ ਉਦੋਂ ਮੈਂ ਖੋਲ੍ਹ ਬਹਿੰਦਾ ਹਾਂ।
ਅਤੇ ਵਿਸਮਾਦ ਦੇ ਵੱਸ ਆ ਮੁਹਾਰਾ ਫੁਟ ਪੈਂਦਾ ਹਾਂ।

ਹੈ ਭਾਵੇਂ ਕੇਨੀਆਂ, ਭਾਰਤ ਜਾਂ ਫਿਰ ਬਰਤਾਨੀਆਂ ਹੋਵੇ।
ਇਹ ਮੇਰਾ ਮੌਣ ਭਾਵੇਂ ਗੁਪਤ ਜਾਂ ਐਲਾਨੀਆਂ ਹੋਵੇ।
ਮਸਲਾ ਆਮ ਪੱਧਰ ਦਾ ਹੈ ਜਾਂ ਲੁਕਮਾਨੀਆਂ ਹੋਵੇ।

ਤੇਰੇ ਪ੍ਰਤਾਪ ਦੀ ਨਿਸਦਿਨ ਅਗੰਮੀ ਸ਼ਰਨ ਪੈਂਦਾ ਹਾਂ।
ਉਦੋਂ ਵਿਸਮਾਦ ਦੇ ਵੱਸ ਆ ਮੁਹਾਰਾ ਫੁਟ ਪੈਂਦਾ ਹਾਂ।

ਤੇ ਚਰਚਾ ਮੌਤ ਦੀ ਹੋਵੇ ਜਾਂ ਇਸ ਜੀਵਨ ਦੀ ਗੱਲ ਹੋਵੇ।
ਮੇਰੇ ਮਾਹੌਲ ਵਿਚ ਜੀਵਨ ਨਗਰ ਦੀ ਹੀ ਸੁਖਲ ਹੋਵੇ।
ਗਗਨ ਹੋਵੇ, ਜਾਂ ਸ਼ਹੁ ਸਾਗਰ ਭਾਵੇਂ ਕੋਈ ਮਾਰੂਥਲ ਹੋਵੇ।

ਮੈਂ ਤੇਰੀ ਸਿਮਰਤੀ ਅੰਦਰ ਨਿਸੰਗ ਹੋ ਕੇ ਜਾ ਲਹਿੰਦਾ ਹਾਂ।
ਅਤੇ ਵਿਸਮਾਦ ਦੇ ਵੱਸ ਆ ਮੁਹਾਰਾ ਫੁਟ ਪੈਂਦਾ ਹਾਂ।

ਤੇਰੀ ਮੁਸਕਾਣ ਦੇ ਜਦ ਮੀਟ ਅੱਖਾਂ, ਦਰਸ ਕਰਦਾ ਹਾਂ।
ਹਕੀਕਤ ਨਾਲ ਮੈਂ ਇਕ ਸਾਰ ਹੋ ਜਾਂ ਪਰਸ ਕਰਦਾ ਹਾਂ।
ਮੈਂ ਆਪਣੀ ਹੋਂਦ ਦੀ ਹਰ ਚਿਤਵਨੀ ਤੇ ਤਰਸ ਕਰਦਾ ਹਾਂ।

ਤੇ ਆਪਾ ਚੀਨਦਾ ਵਹੀਆਂ ਦਿਲੇ ਦੀਆਂ ਖੋਹਲ ਬਹਿੰਦਾ ਹਾਂ।
ਅਤੇ ਵਿਸਮਾਦ ਦੇ ਵੱਸ ਆ-ਮੁਹਾਰਾ ਫੁਟ ਪੈਂਦਾ ਹਾਂ।

ਹਮੇਸ਼ਾ ਛਲਕਦੇ ਨੈਣਾਂ ਦੀ ਇਹ ਅਰਦਾਸ ਹੁੰਦੀ ਹੈ।
ਅਨਕ ਘੜੀਆਂ ਦੇ ਅੰਦਰ ਇਕ ਘੜੀ ਤਾਂ ਖਾਸ ਹੁੰਦੀ ਹੈ।
ਹਾਂ ਤੇਰੀ ਯਾਦ ਦੀ ਗੁੜ੍ਹਤੀ ਹਮੇਸ਼ਾ ਪਾਸ ਹੁੰਦੀ ਹੈ।

ਤੇ ਮਿਠੀ ਯਾਦ ਦੇ ਪੱਤਣੀ ਵੈਰਾਗੀ ਗੋਤੇ ਲੈਂਦਾ ਹਾਂ।
ਅਤੇ ਵਿਸਮਾਦ ਦੇ ਵੱਸ ਆ ਮੁਹਾਰਾ ਫੁਟ ਪੈਂਦਾ ਹਾਂ।

ਕਿਸੇ ਅਲਬੇਲੀ ਰੁੱਤ ਵਿਚ ਮਨ ਜਦੋਂ ਬੇਦਲ ਜਿਹਾ ਹੁੰਦਾ।
ਪਰਿੰਦੇ ਦਾ ਫੜਕਣਾ ਵੀ ਜਦੋਂ ਬੋਝਲ ਜਿਹਾ ਹੁੰਦਾ।
ਤੇ ਹਰ ਇਕ ਸਵਾਸ ਤੇ ਮੁੜ੍ਹਕਾ ਸੁਗੰਧ, ਸੰਦਲ ਜਿਹਾ ਹੁੰਦਾ।

ਉਦੋਂ ਵੈਰਾਗ ਖਿੜਦਾ ਹੈ ਤੇ ਬਣ ਮੈਂ ਨੀਰ ਵਹਿੰਦਾ ਹਾਂ।
ਉਦੋਂ ਵਿਸਮਾਦ ਦੇ ਵੱਸ ਆ ਮੁਹਾਰਾ ਫੁਟ ਪੈਂਦਾ ਹਾਂ।

ਦੁਮੇਲਾਂ ਉਤੇ ਸਰਘੀ ਜਦ ਲੁਆਲਾ ਡੋਹਲਦੀ ਹੋਵੇ।
ਕੋਈ ਕੋਇਲ ਦੁਪਹਿਰੇ ਸਿਖਰ ਜਿਹਬਾ ਖੋਹਲਦੀ ਹੋਵੇ।
ਹੈ ਭਾਵੇਂ ਰੀਣ ਪੈਰਾਂ ਦੀ ਬੁਲੰਦੀ ਬੋਹਲ ਦੀ ਹੋਵੇ।

ਪੁਲਾੜਾਂ ਨੂੰ ਮੈਂ ਗਾਂਹਦਾ ਹਾਂ ਉਜਾੜਾਂ ਵਿਚ ਰਹਿੰਦਾ ਹਾਂ।
ਉਦੋਂ ਵਿਸਮਾਦ ਦੇ ਵੱਸ ਆ ਮੁਹਾਰਾ ਫੁਟ ਪੈਂਦਾ ਹਾਂ।

ਜਦੋਂ ਸੁਰਤੀ ਦੀ ਪਤਲੀ ਤੰਦ ਕਿਧਰੇ ਟੁੱਟ ਜਾਂਦੀ ਹੈ।
ਤਦੋਂ ਮਨ ਦੀ ਮਧਾਣੀ ਰਿੜਕਦੀ ਹੋਈ ਧੈਲ ਪਾਂਦੀ ਹੈ।
ਨਿਮਾਣੀ ਆਤਮਾ ਤਦ ਕੂਕਦੀ ਰੋਂਦੀ, ਕੁਰਲਾਂਦੀ ਹੈ।

ਮੈਂ ਆਪਣੇ ਸ਼ਿਕਵਿਆਂ ਦੇ ਸਾਰੇ ਖਾਤੇ ਖੋਹਲ ਬਹਿੰਦਾ ਹਾਂ।
ਉਦੋਂ ਵਿਸਮਾਦ ਦੇ ਵੱਸ ਆ ਮੁਹਾਰਾ ਫੁਟ ਪੈਂਦਾ ਹਾਂ।

ਤੇ ਸੋਗੀ ਰਿਦੈ ਦੀ ਧੜਕਣ ਤੋਂ ਅਕਸਰ ਦਹਿਲ ਜਾਂਦਾ ਹਾਂ।
ਕਦੇ ਤਿਤਲੀ ਦੇ ਰੰਗਲੇ ਪਰਾਂ ਸੰਗ ਮੈਂ ਬਹਿਲ ਜਾਂਦਾ ਹਾਂ।
ਪੜ੍ਹਣ ਲਈ ਪੋਥੀ ਕੁਦਰਤੀ ਬਣ ਮੈਂ ਰਹਿਲ ਜਾਂਦਾ ਹਾਂ।

ਬਿਰਛ ਅੱਖਰ ਜਹੇ ਲਗਦੇ, ਵਨਸਪਤ ਵਿਚ ਰੈਂਦਾ ਹਾਂ।
ਉਦੋਂ ਵਿਸਮਾਦ ਵੱਸ ਮੈਂ ਆ ਮੁਹਾਰਾ ਫੁੱਟ ਪੈਂਦਾ ਹਾਂ।

ਡੂੰਘਾਈ ਸਾਗਰਾਂ ਦੀ ਆਸਮਾਨਾਂ ਦੀ ਉਚਾਈ ਹੈ।
ਬੇ-ਓੜਕ ਸੁਫਨਿਆਂ ਦੀ, ਸੱਧਰਾਂ ਦੀ ਰਹਿਨੁਮਾਈ ਹੈ।
ਇਹ ਗਾਥਾ ਹੈ ਪੁਲਾੜਾਂ ਦੀ ਸਵਰਗਾਂ ਦੀ ਸਚਾਈ ਹੈ।

ਕਿ ਵਡ ਪਰਤਾਪੀ ਦੇ ਚਰਨੀ 'ਕੰਵਲ' ਵਤ ਵਹਿ ਹੀ ਪੈਂਦਾ ਹਾਂ।
ਉਦੋਂ ਵਿਸਮਾਦ ਵੱਸ ਮੈਂ ਆ ਮੁਹਾਰਾ ਫੁੱਟ ਪੈਂਦਾ ਹਾਂ।

# ਅਗਾਊਂ ਬਚਨ

ਬਾਬਾ ਸੰਤੋਖ ਸਿੰਘ ਬਾਹੋਵਾਲ

ਚਤਾਈ ਥੀਂ ਅਗਾਊਂ ਖੇਮ ਕੌਰ ਨੂੰ ਗੁਰੂ ਹਰੀ ਸਿੰਘ ਜੀ ਬਚਨ ਕੀਤਾ। ਪਰਤਾਪ ਸਿੰਘ ਨੂੰ ਸਦ ਲੈ ਆਓ। ਜਾਂ ਸੱਦਣ ਗਈ ਤਾਂ ਪਰਤਾਪ ਸਿੰਘ ਜੀ ਆਉਂਦੇ ਹੈਂ, ਕਹਿਆ ਜੀ ਗੁਰੂ ਜੀ ਸੱਦਦੇ ਹੈਂ। ਆਇਕੇ ਮੱਥਾ ਟੇਕਿਆ, ਕਹਿਆ ਜੀ ਕੀ ਹੁਕਮ ਹੈ। ਗੁਰੂ ਜੀ ਬਚਨ ਕੀਤਾ ਹੁਣ ਤੂੰ ਸਾਂਭਿਆ ਕਰ ਅਰ ਕੰਮ ਕਰਨ ਵਾਲਿਆਂ ਕੋ ਤੂੰ ਹੀ ਕਹਿਆ ਕਰ। ਚੜਨ ਥੀਂ ਡੇਢ ਦੋ ਬਰਸ ਅਗਾਊਂ ਨਿੰਮ ਹੇਠ ਬੈਠਕੇ ਭਜਨ ਕਰਨਾ ਨਾਲੇ ਜਨੌਰਾਂ ਨੂੰ ਦਾਣਾ ਪਾਉਣਾ। ਕਈ ਰੰਗ ਕੇ ਪੰਛੀ ਆਉਣੇ। ਜਾਂ ਨੇਤ੍ਰ ਬੰਦ ਹੋਏ ਤਾਂ ਚੁਬਾਰੇ ਮੈ ਹੀ ਬੈਠੇ ਰਹਿਣਾ, ਬਾਗ ਵਾਲੀ ਨਿੰਮ ਸੁਕ ਗਈ ਤਾਂ ਨਿੰਮ ਪੁਟਵਾਇ ਦਿਤੀ।

ਪੰਦਰਾਂ ਦਿਨ ਅਗਾਊਂ ਗੁਰੂ ਜੀ ਰਾਗਾ ਸਿੰਘ ਨੂੰ ਬਚਨ ਕੀਤਾ ਤੂੰ ਸਾਡੇ ਕੋਲ ਹਾਜਰ ਰਹਿਆ ਕਰ, ਕਿਧਰੇ ਨਾ ਜਾਇਆ ਕਰ। ਕਹਾ ਜੀ ਮੈਂ ਸੁਖ ਨਿਧਾਨ ਸੁਖਈਆਂ ਪਾਸੋਂ ਜਰੂਰ ਛਕਣ ਜਾਂਦਾ ਹਾਂ। ਬਚਨ ਹੋਇਆ ਤੂੰ ਏਥੇ ਹੀ ਸੁਖ ਨਿਧਾਨ ਛਕ ਲਿਆ ਕਰ ਤੇ ਸਾਡੇ ਪਾਸ ਹਾਜਰ ਰਹਿਆ ਕਰ। ਉਸੀ ਦਿਨ ਸੇ ਹਾਜਰ ਰਹਿਣ ਲਗਾ। ਪਰ ਏਓਂ ਪਰਤੀਤ ਨਾ ਸੀ ਕਿ ਜੋਤੀ ਜੋਤ ਸਮਾਇ ਜਾਵਣਗੇ। ਸ਼ਾਮ ਸਿੰਘ ਲਾਖਣੇ ਦਾ ਹੋਰ ਸਿੰਘ ਮਾਝੇ ਕੇ ਟਹਿਲਾ ਕਰਦੇ ਸੇ, ਤਿਨਾਂ ਪਿਛਾਂ ਨੂੰ ਜਾਣ (ਘਰ) ਵਾਸਤੇ ਛੁੱਟੀ ਮੰਗੀ। ਗੁਰੂ ਜੀ ਛੁੱਟੀ ਨਾ ਦਿੱਤੀ। ਬਚਨ ਕਰਨਾ ਨਾ ਜਾਓ। ਜੇ ਚਲੇ ਹੋ ਤਾਂ ਸ਼ਤਾਬੀ ਆਵਿਓ, ਭਾਣਾ ਸ਼ਤਾਬੀ ਵਰਤੇਗਾ। ਅਸੀਂ ਹੁਣ ਸ਼ਤਾਬੀ ਚੱਲਾਂਗੇ। ਅਸੀਂ ਤਿਆਰਾ ਕੀਤਾ ਹੈ। ਦੇਖੋ ਬੋਹਲ ਲਗੇ ਤੇ ਕੀ ਹੁੰਦਾ ਹੈ, ਏਨ੍ਹਾਂ ਬੋਹਲਾਂ ਲਗਿਆਂ ਤੇ ਵੇਖੋ ਕੀ ਰੰਗ ਖੁੱਲਦਾ ਹੈ। ਸਿੱਖਾਂ ਨੂੰ ਏਹ ਭਰੋਸਾ ਹੋਇਆ ਕਿ ਬੋਹਲਾਂ ਲੱਗਿਆਂ ਤੇ ਰੂਸ ਆਵਣਗੇ। ਏਹ ਭਰੋਸਾ ਨਾ ਸੀ ਕਿਸੇ ਨੂੰ ਕਿ ਸਤਿਗੁਰੂ ਹਰੀ ਸਿੰਘ ਜੀ ਚੜ੍ਹਾਈ ਕਰ ਜਾਣਗੇ। ਜੇੜਾ ਰੂਸਾਂ ਵਾਲਾ ਭਾਣਾ ਕਹਿੰਦੇ ਹੈਂ ਸੋ ਬਰਤੇਗਾ ਇਹੋ ਸੋਚਦੇ ਸੇ।

ਤੀਜੇ ਦਿਨ ਸਤਿਗੁਰੂ ਹਰੀ ਸਿੰਘ ਜੀ ਕੇ ਚੁਬਾਰੇ ਮੈ ਬੀਰ ਸਿੰਘ, ਨਰੈਣ ਸਿੰਘ ਰੋਡੇ, ਗੁਰਦਿੱਤ ਸਿੰਘ, ਹਜਾਰਾ ਸਿੰਘ ਅਰ ਮਾਈ ਜੀਉਣ ਕੌਰ ਸਭਨੇ ਅਰਦਾਸ ਕਰ ਸਤਿਗੁਰੂ ਪਰਤਾਪ ਸਿੰਘ ਜੀ ਕੋ ਦਸਤਾਰ ਬੰਧਾਈ।

# ਦਿਲ ਦਾ ਉਬਾਲ

✍ ਸੇਠ ਸੁਹੇਲ ਸਿੰਘ ਧੀਰ

ਗ੍ਰੀਬ ਨਿਵਾਜ ਸਤਿਗੁਰੂ ਪ੍ਰਤਾਪ ਸਿੰਘ ਜੀ ਦੇਹ ਤਿਆਗ ਕੇ ਸਚਖੰਡ ਜਾ ਬਿਰਾਜਮਾਨ ਹੋਏ ਹਨ। ਨਾਮਧਾਰੀ ਜਗਤ ਵਿਚ ਏਸ ਦੁਖਦਾਈ ਖਬਰ ਨੇ ਭੁਚਾਲ ਲੈ ਆਂਦਾ ਸੀ, ਸੱਚੇ ਪਾਤਸ਼ਾਹ ਜੀ ਦੀ ਸ਼ਖਸੀਅਤ ਤੇ ਪਿਆਰ ਨੇ ਸਭ ਸਾਧ ਸੰਗਤ ਤੇ ਆਮ ਦੇਸ਼ ਵਾਸੀਆਂ ਦੇ ਦਿਲਾਂ ਨੂੰ ਵੱਸ ਕੀਤਾ ਹੋਇਆ ਸੀ।

ਏਹ ਕੋਈ ਪੁਰਾਣੀਆਂ ਕਹਾਣੀਆਂ ਨਹੀਂ ਅਤੇ ਨਾ ਕੋਈ ਸਾਦ ਮੁਰਾਦੀਆਂ ਝਾਕੀਆਂ ਨੂੰ ਮੈਂ ਰੰਗੀਨ ਹਾਸ਼ੀਏ ਦੇਣ ਲੱਗਾ ਹਾਂ। ਅੱਜ ਤਾਂ ਨਾਮਧਾਰੀ ਪੰਥ ਦਾ ਬੱਚਾ ਬੱਚਾ "ਗ੍ਰੀਬ ਨਿਵਾਜ" ਜੀ ਦੇ ਗੁਣਾਂ ਤੋਂ ਜਾਣੂ ਹੈ।

ਸਚ ਮੁਚ ਹੀ ਏਹੋ ਜਿਹਾ ਸਖੀ ਦਿਲ, ਧਰਮ, ਅਤੇ ਰਾਜਨੀਤੀ ਦੀ ਸੂਝ ਬੂਝ, ਰਖਣ ਵਾਲਾ ਪ੍ਰਤਾਪੀ ਸੂਰਬੀਰ ਸਤਿਗੁਰੂ ਇਤਿਹਾਸਕਾਰਾਂ ਦੀ ਕਲਮ ਨੇ ਨਹੀਂ ਲਿਖਿਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੀਵਨ ਤਾਂ ਬੜਾ ਸੁਚੱਜਾ ਜੀਵਨ ਸੀ, ਅਜ ਸਹੀ ਵਾਕਿਆਤ ਜੋ ਗੁਜਰੇ ਹਨ, ਸਾਡੇ ਸਭ ਨਾਲ, ਜੇ ਕਰ ਅਸੀਂ ਉਹੋ ਕਲਮਬੰਦ ਕਰੀਏ ਤਾਂ ਇਕ ਬਹੁਤ ਵਡਾ ਇਤਹਾਸ ਬਣ ਜਾਂਦਾ ਹੈ- ਇਸ ਵਿਚ ਸਾਰੀਆਂ ਕਰਾਮਾਤਾਂ ਤੇ ਨਦਰੀ ਨਦਰ ਨਿਹਾਲ ਕਰਨ ਵਾਲੇ ਅਸਲ ਵਾਕਿਆਤ ਲਿਖਨ ਨਾਲ ਦਿਲ ਖਿਚਵਾਂ ਗ੍ਰੰਥ, ਸਰੂਪ ਵਿਚ ਆ ਜਾਵੇਗਾ। ਸ਼ਾਹਾਨ ਸ਼ਾਹ ਸਤਿਗੁਰੂ ਜੀ ਦਾ ਸਾਰਾ ਜੀਵਨ ਸਿਖ ਪੰਥ ਦਾ ਪਰਚਾਰ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਸਾਡੇ ਦਿਲਾਂ ਵਿਚ ਤਾਜ਼ੀ ਰੱਖਣ ਵਿਚ ਹੀ ਲਗ ਗਿਆ ਹੈ।

ਸਤਿਗੁਰੂ ਜੀ ਨੇ ਅਖੰਡ ਪਾਠ, ਵਰਨੀਆਂ, ਨਾਮ ਸਿਮਰਨ, ਸੁਚ ਸੋਧ, ਕੇਸਾਂ ਸੁਆਸਾਂ, ਦਾ ਸਬੰਧ ਆਦਿ ਦੇ ਗੁਣ ਦੱਸ ਦੱਸ ਕੇ ਲੋਕਾਂ ਨੂੰ ਬੁਰੇ ਕਰਮਾਂ ਵਲੋਂ ਮੋੜਿਆ ਸੀ। ਪਰਚਾਰ ਕਰਨਾਂ ਸੌਖਾ ਹੈ- ਕਾਨੂੰਨ ਬਨਾਣਾ ਵੀ ਸੌਖਾ ਹੈ ਪਰ ਕਾਨੂੰਨ ਚਲਾਣਾ ਇਕ ਵੱਡੀ ਮੁਸ਼ਕਲ ਦਾ ਸਾਹਮਣਾ ਕਰਨਾ ਹੁੰਦਾ ਏ। ਮੇਰੇ ਸਤਿਗੁਰੂ ਜੀ ਨਾਲ ਵੀ ਏਹੋ ਕੁਛ ਵਾਪਰਦਾ ਰਿਹਾ ਏ।

ਆਪ ਜੀ ਦੀ ਸਾਰੀ ਜ਼ਿੰਦਗੀ ਰਹਿਤ-ਮਰਯਾਦਾ ਦਾ ਬੰਨ੍ਹ, ਕੈਮ ਰਖਣ ਵਿਚ ਹੀ ਲੱਗ ਗਈ ਹੈ। ਬਾਣੀ ਉਚਾਰਣ ਵਾਲੇ ਤੇ ਮਰਯਾਦਾ ਲਿਖਣ ਵਾਲੇ ਸਰੂਪ ਤਾਂ ਅਲੋਪ ਹੋ ਚੁਕੇ ਸਨ ਪਰ ਇਸ ਜਮਾਨੇ ਵਿਚ ਅਮਲੀ ਤੌਰ ਤੇ ਲੋਕਾਂ ਦੇ ਸਾਹਮਣੇ ਉਚਾ ਸੁਚਾ ਆਪਣਾ ਜੀਵਨ ਪੇਸ਼ ਕਰਕੇ ਭਲੇ ਕਰਮਾਂ ਦੀ ਪ੍ਰੇਰਣਾ ਦੇਣੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੀ ਕਰਮ ਸੀ।

ਹਜ਼ੂਰ ਦਾ ਪ੍ਰਕਾਸ਼, ਕੰਸ ਦੀ ਜੇਹਲ ਵਿਚ ਤਾਂ ਨਹੀਂ ਹੋਇਆ ਪਰ ਉਸਤੋਂ ਕਰੜੀ ਅੰਗਰੇਜ਼ ਰਾਜ ਦੀ ਕੁਰਖਤ ਪੁਲੀਸ ਦੀ ਨਿਗਰਾਨੀ ਵਿਚ ਜ਼ਰੂਰ ਹੋਇਆ- ਆਪ ਜੀ ਦਾ ਬਚਪਨ ਰਾਜ ਪ੍ਰਬੰਧਕਾਂ ਦੀਆਂ ਸਖਤ ਧਮਕੀਆਂ ਤੇ ਲਾਲ ਅੱਖਾਂ ਵਿਚ ਦੀ ਲੰਘਿਆ ਸੀ।

ਥੰਮ ਪਾੜ ਪ੍ਰਗਟ ਹੋਣ ਵਾਲੇ ਨਰ ਸਿੰਘ ਸਰੂਪ ਨੇ, ਬ੍ਰਿਟਸ਼ ਹਰਨਾਕਸ਼, ਤੇ ਹੋਰ ਆਦਮ ਖੋਰ ਕੌਡੇ ਵਰਗਿਆਂ ਨੂੰ ਰਾਹਿ ਰਾਸਤੀ ਤੇ ਲੈ ਆਂਦਾ ਸੀ।

ਵਲਟੋਹਾ, ਜਿਲਾ ਲਹੌਰ, ਦੇ ੧੯੨੭ ਈਸਵੀ ਵਾਲੇ ਹੋਲੇ ਮੇਲੇ ਤੋਂ ਲੈ ੨੧ ਅਗਸਤ ੧੯੫੯ ਤਕ ਦਾ ਸਮਾਂ ਕਿਤਨੀ ਛੇਤੀ ਲੰਘਿਆ ਹੈ। ਹੋਲੇ ਮੇਲੇ ਦਾ ਉਹ ਪਹਿਲਾ ਸੁਭਾਗ ਦਿਵਸ ਸੀ ਜਦ ਮੈਂ ਗ੍ਰੀਬ ਨਿਵਾਜ਼ ਜੀ ਦੇ ਬਹੁਤ ਨੇੜੇ ਹੋ ਕੇ ਬੈਠਾ ਸਾਂ- ਤੇ ੨੨ ਅਗਸਤ ਦਾ ਏਹ ਨਾ ਕਰਮਾਂ ਦਿਨ ਚੜ੍ਹਿਆ ਜਦ ਹਜ਼ੂਰ ਜੀ ਦੀ ਦੇਹ ਨੂੰ ਮੈਂ ਆਪਣੀ ਹੱਥੀ ਚੰਦਨ-ਅੰਗੀਠੇ ਦੀ ਭੇਟ ਕਰ ਦਿਤਾ ਵਾਹਵਾ, ਏਸੇ ਤਰ੍ਹਾਂ ਹੋਣਾ ਹੋਵੇਗਾ, ਜ਼ਿੰਦਗੀ ਵਿਚ ਬਹੁਤ ਕੁਛ ਵੇਖੀਦਾ ਹੈ, ਸੁਣੀਦਾ ਏ। ਸਾਡੇ ਨਾਲ ਇਸ ਤੋਂ ਵਧ ਹੋਰ ਕੀਹ ਹੋਣਾ ਸੀ। ਹੋਣੀ ਆਖੀਏ ਯਾਂ ਅਨ-ਹੋਣੀ ਵਰਤ ਗਈ ਏ ਸਾਡੇ ਨਾਲ।

ਸ੍ਰੀ ਭੈਣੀ ਸਾਹਿਬ ਦੀਆਂ ਕੰਧਾ ਵੀ ਪਥਰ ਹੋ ਗਈਆਂ ਹਨ। ਏਹਨਾਂ ਵਿਚਾਰੀਆਂ ਨੇ ਤਾਂ ਬਹੁਤ ਵਾਰੀ ਦੁਖੀਆਂ ਦੇ ਕੀਰਨੇ ਸੁਣੇ ਹਨ ਤੇ ਕਈ ਵੇਰ ਏਹੋ ਜਹੇ ਦੁਖਦਾਈ ਸਮੇਂ ਅੱਖਾਂ ਨਾਲ ਤਕੇ ਹਨ। ਸ੍ਰੀ ਸਤਿਗੁਰੂ

ਰਾਮ ਸਿੰਘ ਜੀ ਦਾ ਪ੍ਰਦੇਸ ਗਵਨ, ਕੀਹ ਨਾਮਧਾਰੀਆਂ ਲਈ ਘਟ ਦੁਖਦਾਈ ਦਿਨ ਆਇਆ? ਜੋਤ ਕਾ ਜਾਮਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਦੇਹ ਤਿਆਗਣ ਵਾਲਾ ਦਿਨ ਵੀ ਇਕ ਹਾ ਹਾ ਕਾਰ ਤੇ ਅੰਧੇਰ ਗੁਬਾਰ ਭਰਿਆ ਸੀ। ਉਸ ਦਿਨ ਵੀ ਸਿਖਾਂ ਲਈ ਬੜੀ ਮੁਸ਼ਕਲ ਬਣ ਗਈ ਸੀ। ਜੇਹੜੀਆਂ ਜੇਹੜੀਆਂ ਦੇਹਾਂ ਨੂੰ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੀ ਪਾਵਨ ਮੂਰਤੀ ਨਾਲ ਪਿਆਰ ਸੀ ਓਹਨਾਂ ਦੀਆਂ ਰੂਹਾਂ ਤਾਂ ਆਪਣੇ ਅੰਤਮ ਸੁਆਸਾਂ ਤਕ ਧੰਨ ਸ੍ਰੀ ਗੁਰੂ ਹਰੀ ਸਿੰਘ ਜੀ ਧੰਨ ਸ੍ਰੀ ਗੁਰੂ ਹਰੀ ਸਿੰਘ ਜੀ, ਪੁਕਾਰਦੀਆਂ ਸ਼ਾਂਤ ਹੋਈਆਂ ਹਨ।

ਮੈਂ ਤਾਂ ਸੋਚਦਾ ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਿਆਰ ਮੇਰੇ ਨਾਲ ਜਿਤਨਾ ਸੀ, ਸ਼ਾਇਦ ਕਿਸੇ ਨਾਲ ਨਾ ਹੋਵੇ। ਅਜ ਤੋਂ ਪਹਿਲਾਂ ਵੀ ਕਈ ਵੇਰ ਮੇਰੇ ਦਿਲ ਵਿਚ ਆਉਂਦਾ ਰਿਹਾ, ਸਾਡੇ ਭਾਈ ਸਾਹਿਬ ਸੰਤ ਵਜ਼ੀਰ ਸਿੰਘ ਜੀ, ਏਹ ਸਭ ਕੁਛ ਜਾਣਦਿਆਂ ਮੈਨੂੰ ਆਖਦੇ ਹੁੰਦੇ ਸੀ- "ਭੁਲੀਂ ਨਾ ਇਸ ਦੇਹ ਨੂੰ ਕਿਸੇ ਨਾਲ ਪਿਆਰ ਨਹੀਂ। ਏਹ ਕਿਸੇ ਦੇ ਮੋਹ ਵਿਚ ਨਹੀਂ ਫਸਿਆ ਹੋਇਆ। ਏਹ ਤਾਂ ਖੇਡ ਵੇਖ ਰਿਹਾ ਏ। ਕਿਸੇ ਨੂੰ ਝਿੜਕ ਕੇ ਦੂਰ ਕਰ ਦੇਂਦਾ ਹੈ ਤੇ ਕਿਸੇ ਨੂੰ ਪਾਸ ਬਠਾ ਲੈਂਦਾ ਏ। ਏਹ ਬੜਾ ਨਿਰਮੋਹ ਏ।" ਏਹ ਸਾਦੇ ਜਹੇ ਸਿਧ ਪਧਰੇ ਬਚਨ ਭਾਈ ਹੁਰਾਂ ਦੇ ਸਤਿਗੁਰਾਂ ਵਲ ਇਸ਼ਾਰੇ ਕਰਕੇ ਹੁੰਦੇ ਸਨ। ਤਦੋਂ ਮੇਰੇ ਦਿਲ ਨੂੰ ਕੋੜ ਲਗਦੀ ਸੀ। ਦਿਲ ਅੰਦਰ ਆਉਂਦਾ ਸੀ ਭਾਈ ਜੀ ਸਾਧ ਹਨ, ਕੀ ਜਵਾਬ ਦੇਵਾਂ ਮਤਾਂ ਗੁੱਸਾ ਕਰਨ।

ਜਦ ਮੈਂ ਸ੍ਰੀ ਭੈਣੀ ਸਾਹਿਬ ੨੦ ਅਗਸਤ ੧੯੫੯ ਨੂੰ ਜਾ ਕੇ ਗ਼ੀਬ ਨਿਵਾਜ਼ ਸਤਿਗੁਰੂ ਜੀ ਦੇ ਚਰਨਾਂ ਤੇ ਨਿਮਸਕਾਰ ਕੀਤੀ ਤੇ ਪੰਜ ਦਸ ਮਿੰਟ ਹੱਥ ਜੋੜਕੇ ਹਜ਼ੂਰ ਸਾਹਵੇਂ ਖੜਾ ਰਿਹਾ ਤਾਂ ਮੇਰੀਆਂ ਅੱਖਾਂ ਵਿਚ ਗਲੇਡੂ ਭਰ ਆਏ।

ਹੇ ਮੇਰੇ ਸਤਿਗੁਰੂ ਜੀ ਏਹ ਕੀ ਭਾਣਾ ਵਰਤਾਣ ਲਗੇ ਹੋ! ਭਾਈ ਸਾਹਿਬ ਜੀ ਸਚ ਆਖਦੇ ਸਨ। "ਇਸ ਦੇਹ ਨੂੰ ਕਿਸੇ ਨਾਲ ਪਿਆਰ ਨਹੀਂ।" ਕਿਤਨਾ ਚਿਰ ਹਥ ਜੋੜ ਖੜੇ ਰਹਿਣ ਤੇ ਵੀ ਪਾਤਸ਼ਾਹਾਂ ਨੇ ਕੋਈ ਇਸ਼ਾਰਾ ਨਾ ਕੀਤਾ। ਬੇ-ਪਛਾਣੇ ਤਕਦੇ ਰਹੇ ਓਪਰੀ ਓਪਰੀ ਨਿਗਾਹ ਨਾਲ। ਨੇਤ੍ਰਾਂ ਤੇ ਰਸਨਾ ਦੀ ਸਾਂਝ ਨਹੀਂ ਫ਼ੁਰਮਾਈ।

ਬਸ ਮੈਂ ਤਾਂ ਤਦੋਂ ਹੀ ਗਵਾਚ ਗਿਆ। ਕੁਛ ਮੇਰਾ ਮਾਣ ਹੌਲਾ ਹੋ ਗਿਆ। ਦਿਲ ਦੇ ਅਕੜਾ ਨੂੰ ਨਰਮੀ ਆ ਗਈ। ਸਚ ਮੁਚ ਏਹ ਮੇਰਾ ਨਹੀਂ, ਏਹ ਕਿਸੇ ਦਾ ਵੀ ਨਹੀਂ, ਇਸਨੇ ਸਭ ਨੂੰ ਐਵੇਂ ਭੁਲੇਖੇ ਪਾਏ ਹੋਏ ਸਨ। ਉਤੋਂਵਾਲੀ ਦੇ ਸਭ ਪਿਆਰ ਪੋਚੇ ਸਨ। ਐਵੇਂ ਝੂਠ ਮੂਠ ਦੀਆਂ ਮਿਠੀਆਂ ਮਿਠੀਆਂ ਗੁਫਤਗੂਆਂ ਸਨ। ਦਿਲ ਕੀਤਾ ਚੰਗੀ ਤਰਾਂ ਬਰਸਾਂ, ਪਰ ਕਿਸਤੇ? ਜੇਹੜਾ ਅਜ ਅੱਖ ਨਹੀਂ ਮੇਲਦਾ ਉਸ ਉਲਾਂਭਾ ਕਦ ਸੁਣਿਆ।

ਜਿਓਂ ਜਿਓਂ ਸਮਾਂ ਲੰਘ ਰਿਹਾ ਸੀ ਦੇਹ ਦੀ ਹਾਲਤ ਨਰਮ ਹੋ ਰਹੀ ਸੀ। ਮੈਂ ਹੀ ਨਹੀਂ ਸਾਰੇ ਦੇਖ ਰਹੇ ਸਨ ਕਿਸੇ ਪਾਸੋਂ ਕੁਝ ਨਹੀਂ ਸੀ ਸਰਦਾ। ਅੰਦਰੋਂ ਅੰਦਰੀ ਸਭ ਸਮਝ ਰਹੇ ਸਨ ਕਿ ਹੁਣ ਛੇਤੀ ਹੀ ਭਾਣਾ ਵਰਤਣ ਵਾਲਾ ਹੈ। ਪਾਠ ਵਰਨੀਆਂ ਤੇ ਭਜਨ ਬੰਦਗੀ ਸਾਧ ਸੰਗਤ ਨੇ ਅਰੰਭ ਕਰ ਦਿਤੇ ਦੇਹ ਅਰੋਗਤਾ ਵਾਸਤੇ ਅਰਦਾਸੇ ਅਰੰਭੇ ਗਏ। ਪਰ ਕਿਸੇ ਨੂੰ ਏਹ ਨਹੀਂ ਸੁਝਿਆ ਕਿ-ਆਓ ਸਭ ਰਲ ਮਿਲਕੇ ਏਹਨਾਂ ਅਗੇ ਹੀ ਅਰਜ਼ ਬੇਨਤੀ ਕਰੀਏ ਕਿ ਰਹਿਮ ਕਰੋ ਏਹ ਭਾਣਾ ਨਾ ਵਰਤਾਓ। ਭਾਵੇਂ ਉਹਨਾ ਮੰਨਦੇ ਪਰ ਦਿਲ ਵਿਚ ਹਰਖ ਨਾ ਰਹਿੰਦਾ। ਜੇਹੜੇ ਮੰਡੀ ਦੀ ਸਾਧ ਸੰਗਤ ਵਿਚ ਬੈਠਕੇ ਏਹ ਆਪਣੀ ਰਸਨਾ ਤੋਂ ਸੁਣਾਂਦੇ ਹਨ ਕਿ ਸੰਤ ਆਲਾ ਸਿੰਘ ਜੀ ਸਾਡੀ ਥਾਂ ਗਏ ਹਨ ਕੀਹ ਅਜ ਉਹ ਹੋਰ ਅਗਾਂਹ ਸਮਾਂ ਨਹੀਂ ਲੰਘਾ ਸਕਦੇ- ਪਰ ਕਿਥੋਂ ਜਦ ਕਿਸਮਤ ਵਿਚ ਨਾ ਹੋਵੇ ਤਾਂ ਭਾਵੀ ਕੁਛ ਕਰਨ ਨਹੀਂ ਦੇਂਦੀ। ਨਾਮਧਾਰੀਆਂ ਦੇ ਕਰਮਾਂ ਵਿਚ ਰੋਣਾ ਹੈ - ਏਹ ਰੋਂਦੇ ਰਹਿਣਗੇ - ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਵਕਤ ਰੋਏ - ਗੁਰੂ ਹਰੀ ਸਿੰਘ ਜੀ ਨੂੰ ਯਾਦ ਕਰ ਕਰ ਡੁਸਕਦੇ ਰਹੇ - ਹੁਣ ਨਵਾਂ ਰੋਣਾ ਰੋਣ ਕਰਨਗੇ। ਸਤਿਗੁਰੂ ਪ੍ਰਤਾਪ ਸਿੰਘ ਜੀ ਜਦ ਵੀ ਯਾਦ ਔਣ ਕਰਨਗੇ - ਤਾਂ ਨਾਮਧਾਰੀਆਂ ਦੀਆਂ ਭੁੱਬਾਂ ਨਿਕਲ ਜਾਇਆ ਕਰਨਗੀਆਂ। ਏਸ ਦੇਹ ਦਾ ਜਿਨਾਂ ਨੇ ਦਰਸ਼ਨ ਕੀਤਾ ਏ ਤੇ ਜਿਨਾਂ ਦੀ ਕੰਡ ਤੇ ਏਸ ਪਾਤਸ਼ਾਹ ਜੀ ਦਾ ਕਰ ਕਵਲ ਫਿਰਦਾ ਹੁੰਦਾ ਸੀ। ਓਹਨਾਂ ਦੀ ਜ਼ਿੰਦਗੀ ਨੂੰ ਏਹ ਵਿਛੋੜਾ ਬੜਾ ਅਸਹਿ ਤੇ ਕਸ਼ਟ ਦਾਇਕ ਸਾਬਤ ਹੋਵੇਗਾ। ਸਤਿਗੁਰੂ ਜੀ ਦੀ ਕਾਰ ਤੇ ਵਿਹਾਰ ਵਿਚ ਫਰਕ ਨਹੀਂ ਪਵੇਗਾ। ਲੋਹ ਲੰਗਰ ਵੀ ਬਰਕਰਾਰ ਰਹੇਗਾ ਪਰ ਸਾਨੂੰ - ਉਸ ਮੋਹਣੀ ਮੂਰਤ ਦਾ ਫਿਰ ਦਰਸ਼ਨ ਨਸੀਬ ਨਹੀਂ ਹੋਣਾ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਪਵਿਤ੍ਰ ਨਾਮ ਹੀ ਕਸ਼ਸ਼ ਵਾਲਾ ਸੀ। ਜਦ ਵੀ ਕੋਈ ਨਾਮਧਾਰੀ ਇਸ ਨਾਮ ਦਾ ਉਚਾਰਨ ਕਰੇਗਾ ਉਸ ਦੀਆਂ ਚੀਕਾਂ ਨਿਕਲ ਜਾਇਆ ਕਰਨਗੀਆਂ, ਉਸ ਨੂੰ ਸੁਧ ਬੁਧ ਭੁਲ ਜਾਵੇਗੀ।

ਹੱਥੀਂ ਸਭ ਕੰਮ ਸਾਧ ਆਏ ਹਾਂ - ਅੰਗੀਠੇ ਦੀ ਭਸਮ ਵੀ ਜਲ ਪਰਵਾਹੀ ਗਈ ਹੈ ਪਰ ਅਜੇ ਵੀ ਭੁਲੇਖਾ ਪੈ ਰਿਹਾ ਹੈ। ■

# ਮਹਾਰਾਜ ਪ੍ਰਤਾਪ ਸਿੰਘ ਜੀ ਦੀ ਅਭੁੱਲ ਯਾਦ

✍ ਕਾਮਰੇਡ ਹਰਕਿਸ਼ਨ ਸਿੰਘ ਸੁਰਜੀਤ

ਮੇਰੇ ਵਾਸਤੇ ਬੜੀ ਖੁਸ਼ੀ ਦੀ ਗਲ ਹੈ ਕਿ ਮੈਂ ਮਹਾਰਾਜ ਪ੍ਰਤਾਪ ਸਿੰਘ ਜੀ ਦੀ ਯਾਦ ਵਿਚ "ਸਤਿਜੁਗ" ਦੇ ਉਚੇਚੇ ਅੰਕ ਵਾਸਤੇ ਕੁਝ ਸਤਰਾਂ ਲਿਖ ਰਿਹਾ ਹਾਂ। ਇਸ ਨਾਲ ਮੈਨੂੰ ਮੌਕਾ ਮਿਲਿਆ ਹੈ ਕਿ ਮੈਂ ਮਹਾਰਾਜ ਜੀ ਦੀ ਯਾਦ ਤਾਜ਼ਾ ਕਰ ਸਕਾਂ। ਲਿਖਣ ਵੇਲੇ ਐਉਂ ਜਾਪਦਾ ਹੈ ਕਿ ਉਹਨਾਂ ਦੀ ਤਸਵੀਰ ਮੇਰੇ ਸਾਹਮਣੇ ਹੈ। ਉਹ ਮੰਡੀ ਤੋਂ ਵਾਪਸ ਭੈਣੀ ਸਾਹਿਬ ਆਏ ਹਨ। ਉਹਨਾਂ ਦੇ ਯਾਦ ਕਰਨ ਉਤੇ ਮੈਂ ਸਾਰੇ ਕੰਮ ਛਡ ਕੇ ਭੈਣੀ ਸਾਹਿਬ ਪੁਜਾ ਹਾਂ, ਗਰਮੀਆਂ ਦੇ ਦਿਨ ਹਨ। ਉਹ ਮੇਰੇ ਨਾਲ ਸਿਆਸੀ ਤੇ ਸਮਾਜੀ ਮਸਲਿਆਂ ਬਾਰੇ ਡੂੰਘੀਆਂ ਵਿਚਾਰਾਂ ਕਰ ਰਹੇ ਹਨ। ਉਹ ਕਾਂਗਰਸ ਸਰਕਾਰ ਦੀਆਂ ਨੀਤੀਆਂ ਤੋਂ ਨਿਰਾਸ ਹੋ ਗਏ ਹਨ ਅਤੇ ਜਮਹੂਰੀਅਤ ਤੇ ਤਰੱਕੀ ਦੇ ਸੰਗਰਾਮ ਵਿਚ ਹਿਸਾ ਪੌਣਾ ਚਾਹੁੰਦੇ ਹਨ। ਉਹਨਾਂ ਦਾ ਇਰਾਦਾ ਬੜਾ ਪੁਖਤਾ ਹੈ ਤੇ ਨਿਗਾਹ ਬੜੀ ਦੂਰ ਤਕ ਜਾਂਦੀ ਹੈ। ਉਹ ਹਿੰਦੂ-ਸਿਖ ਏਕੇ ਵਿਚ ਪੰਜਾਬੀ ਲੋਕਾਂ ਦੀ ਕਲਿਆਣ ਵੇਖਦੇ ਹਨ ਤੇ ਇਸ ਏਕੇ ਨੂੰ ਹਾਸਲ ਕਰਨ ਵਾਸਤੇ ਸਭ ਕੁਝ ਕਰਨ ਲਈ ਮਨ ਬਣਾ ਚੁਕੇ ਹਨ।

ਥੋੜ੍ਹੇ ਹੀ ਦਿਨ ਪਿਛੋਂ ਜਦੋਂ ਮੈਂ ਪੰਜਾਬ ਤੋਂ ਬਾਹਰ ਗਿਆ ਹੋਇਆ ਸਾਂ ਤਾਂ ਉਹਨਾਂ ਦੇ ਸਾਥੋਂ ਸਦੀਵੀ ਵਿਛੋੜੇ ਦੀ ਦੁਖਦਾਈ ਖਬਰ ਮਿਲੀ। ਉਹ ਆਪਣੇ ਇਰਾਦਿਆਂ ਨੂੰ ਪੂਰਾ ਕਰਨ ਦੀ ਜ਼ਿਮੇਵਾਰੀ ਆਪਣੇ ਸਪੁਤਰਾਂ ਤੇ ਸਨੇਹੀਆਂ ਉਤੇ ਪਾ ਗਏ।

ਮੈਨੂੰ ਨਾਮਧਾਰੀ ਪੰਥ ਨਾਲ ਮੁਢ ਤੋਂ ਹੀ ਸਨੇਹ ਹੈ। ੧੯੨੦-੨੫ ਦੀਆਂ ਅਕਾਲੀ ਕਾਂਗਰਸੀ ਲਹਿਰਾਂ ਵੇਲੇ ਮੈਂ ਪਰਾਇਮਰੀ ਸਕੂਲ ਵਿਚ ਹੀ ਪੜ੍ਹਦਾ ਸਾਂ। ਉਸ ਵੇਲੇ ਵੀ ਮੇਰੇ ਅੰਦਰ ਆਜ਼ਾਦੀ ਦਾ ਜਜ਼ਬਾ ਪੁੰਗਰ ਰਿਹਾ ਸੀ। ਮੇਰੇ ਪਿਤਾ ਨੂੰ ਅਕਾਲੀ ਲਹਿਰ ਵਿਚ ਮੇਰੇ ਸਾਹਮਣੇ ਹਥਕੜੀ ਮਾਰ ਕੇ ਲੈ ਗਏ ਸਨ। ਮੈਨੂੰ ਇਤਿਹਾਸਕ ਗੱਲਾਂ ਸੁਣਨ ਦੀ ਬੜੀ ਚੇਟਕ ਸੀ। ਅੰਗਰੇਜ਼ੀ ਰਾਜ ਦੇ ਵਿਰੁਧ ਪੰਜਾਬੀਆਂ ਦੇ ਸੰਗਰਾਮ ਵਿਚ ਨਾਮਧਾਰੀ ਲਹਿਰ ਦੀ ਪਹਿਲੀ ਥਾਂ ਆਉਂਦੀ ਸੀ। ਅੰਗਰੇਜ਼ੀ ਰਾਜ ਦੇ ਵਿਰੁਧ ਜਦੋਂ ਜਹਿਦ ਵਿਚ ਮਹਾਰਾਜ ਰਾਮ ਸਿੰਘ ਜੀ ਨੇ ਕਿਤਨੀਆਂ ਘਾਲਾਂ ਘਾਲੀਆਂ। ਕਿੰਨੇ ਨਾਮਧਾਰੀ ਜਾਬਰਾਂ ਬਦੇਸੀ ਹਾਕਮਾਂ ਹਥੋਂ ਤੋਪਾਂ ਨਾਲ ਉਡਾਏ ਗਏ, ਕਿੰਨੇ ਮਹਾਤਮਾਂ ਗਾਂਧੀ ਜੀ ਤੋਂ ਬਹੁਤ ਪਹਿਲੋਂ ਨਾਮਧਾਰੀਆਂ ਨੇ ਪੂਰਨ ਨਾਮਿਲਵਰਤਨ ਅਤੇ ਸਵਦੇਸ਼ੀ ਦੀਆਂ ਲਹਿਰਾਂ ਚਲਾਈਆਂ ਅਤੇ ਨਾਮਧਾਰੀਆਂ ਨੂੰ ਇਹਨਾਂ ਲਹਿਰਾਂ ਦੀ ਕਸਵਟੀ 'ਤੇ ਪਰਖਿਆ, ਇਹ ਕੁਝ ਇਤਿਹਾਸਕ ਘਟਨਾਵਾਂ ਸਨ ਜੇਹੜੀਆਂ ਹਮੇਸ਼ਾਂ ਹੀ ਮੈਨੂੰ ਆਜ਼ਾਦੀ ਦੀ ਲੜਾਈ ਵਿਚ ਕੁਦਣ ਵਾਸਤੇ ਬੜਾ ਉਤਸ਼ਾਹਤ ਕਰਦੀਆਂ ਸਨ ਅਤੇ ਏਸੇ ਕਰਕੇ ਮੈਨੂੰ ਨਾਮਧਾਰੀਆਂ ਵਿਚ ਬੜੀ ਦਿਲਚਸਪੀ ਸੀ।

ਮੇਰੇ ਨਾਨਕੇ ਪਿੰਡ ਮੁਠਡਾ ਖੁਰਦ ਤੋਂ ਇਕ ਮੀਲ ਮੁਠੱਡਾ ਕਲਾਂ ਨਾਮਧਾਰੀਆਂ ਦਾ ਤਕੜਾ ਕੇਂਦਰ ਸੀ। ਮੈਂ ਕਈ ਵੇਰਾਂ ਉਹਨਾਂ ਦੇ ਦੀਵਾਨ ਸੁਣਨ ਵਾਸਤੇ ਜਾਇਆ ਕਰਦਾ ਸਾਂ। ਇਕ ਦਿਨ ਦੀ ਗਲ ਹੈ ਕਿ ਦੀਵਾਨ ਲਗਾ ਹੋਇਆ ਸੀ। ਬਹੁਤ ਸਾਰੇ ਨੌਜਵਾਨ ਲੜਕੇ ਲੜਕੀਆਂ ਬੈਠੇ ਹੋਏ ਸਨ। ਮਹਾਰਾਜ ਪ੍ਰਤਾਪ ਸਿੰਘ ਜੀ ਬੈਠੇ ਹੋਏ ਸਨ ਅਤੇ ਲੜਕੇ ਲੜਕੀਆਂ ਦੇ ਜੋੜਿਆਂ ਨੂੰ ਬੁਲਾ ਕੇਵਲ ਸਵਾ ਰੁਪਯਾ ਮਥਾ ਟਿਕਾ ਕੇ ਵਿਆਹ ਰਚੇ ਜਾ ਰਹੇ ਸਨ। ਨਾ ਅੱਡ ਅੱਡ ਜੰਞਾਂ ਸਨ ਤੇ ਨਾ ਹੀ ਦਾਜ ਦਾ ਮਸਲਾ ਨਾ ਘੁੰਗਟ ਤੇ ਨਾ ਕੋਈ ਹੋਰ ਪੁਠਾ ਸਿਧਾ ਰਿਵਾਜ। ਮੈਂ ਵੇਖਿਆ ਕਿ ਨਾਮਧਾਰੀ ਕੇਵਲ ਆਜ਼ਾਦੀ ਦੇ ਸੰਗਰਾਮ ਵਿਚ ਹੀ ਦਿਲਚਸਪੀ ਨਹੀਂ ਰਖਦੇ ਬਲਕਿ ਸਮਾਜ ਸੁਧਾਰ ਵਿਚ ਭੀ ਅਗੇ ਹਨ।

ਮੈਂ ਆਪ ਦੇਸ ਦੀ ਆਜ਼ਾਦੀ ਲਈ ਜਵਾਨੀ ਦੇ ਬਹੁਤੇ ਦਿਨ ਜੇਹਲਾਂ ਤੇ ਮਫ਼ਰੂਰੀਆਂ ਵਿਚ ਕਟੇ ਹਨ। ਮੈਨੂੰ ਮਹਾਰਾਜ ਪ੍ਰਤਾਪ ਸਿੰਘ ਜੀ ਨੂੰ ਲਾਗੇ ਹੋਕੇ ਵੇਖਣ ਦਾ ਮੌਕਾ ੧੯੪੫ ਵਿਚ ਮਿਲਿਆ ਜਦੋਂ ਸਾਡੇ ਪੰਜਾਬ ਵਿਚ ਚੋਣਾਂ ਹੋਣ ਵਾਲੀਆਂ ਸਨ। ਮੈਂ ਤੇ ਜੋਸ਼ ਜੀ ਉਹਨਾਂ ਨੂੰ ਮਿਲਣ ਵਾਸਤੇ ਭੈਣੀ ਸਾਹਿਬ ਗਏ। ਬੜੀ ਖੁਲ੍ਹੀ ਤਰਾਂ ਸਿਆਸੀ ਹਾਲਾਤ ਤੇ ਵਿਚਾਰ ਕੀਤੀ, ਉਹਨਾਂ ਬੜੀ ਸਾਫ ਗੋਈ ਤੋਂ ਕੰਮ ਲਿਆ ਅਤੇ ਆਖਿਆ ਕਿ ਉਹਨਾਂ ਨੂੰ ਦੇਸ਼ ਦੀ ਆਜ਼ਾਦੀ ਵਾਸਤੇ ਲੜ ਰਹੀ ਕਿਸੇ ਇਕ ਪਾਰਟੀ ਨਾਲ ਲਗਾਉ ਨਹੀਂ, ਉਹ ਸਾਰੇ ਦੇਸ਼ ਭਗਤਾਂ ਦੇ ਹਿਤੈਸ਼ੀ ਹਨ। ਉਹਨਾਂ ਦੀ ਖਾਹਸ਼ ਸੀ ਕਿ ਚੰਗਾ ਹੋਵੇ ਜੇਕਰ ਸਾਰੀਆਂ ਦੇਸ਼

ਭਗਤ ਪਾਰਟੀਆਂ ਇਕਠੀਆਂ ਹੋ ਕੇ ਚੋਣਾਂ ਲੜਨ ਪਰ ਜੇ ਕਰ ਇਹ ਨਾ ਹੋ ਸਕੇ ਤਾਂ ਉਹ ਹਰ ਉਸ ਉਮੀਦਵਾਰ ਦੀ ਇਮਦਾਦ ਕਰਨਗੇ ਜੋ ਸਭ ਤੋਂ ਚੰਗਾ ਹੈ ਤੇ ਜਿਸਨੇ ਦੇਸ਼ ਵਾਸਤੇ ਸਭ ਤੋਂ ਵਧ ਕੁਰਬਾਨੀਆਂ ਕੀਤੀਆਂ ਹਨ, ਭਾਵੇਂ ਉਹ ਕਿਸੇ ਪਾਰਟੀ ਨਾਲ ਭੀ ਸਬੰਧ ਕਿਉਂ ਨਾ ਰਖਦਾ ਹੋਵੇ। ਉਹਨਾਂ ਦੀ ਆਜ਼ਾਦੀ ਹਾਸਲ ਕਰਨ ਵਾਸਤੇ ਏਕਤਾ ਦੀ ਖਾਹਸ਼ ਤੇ ਆਜ਼ਾਦੀ ਦੀ ਤੜਪ ਨੇ ਸਾਡੇ ਵਿਚ ਇਕ ਨਾ ਟੁਟਣ ਵਾਲੇ ਸੰਬੰਧ ਪੈਦਾ ਕਰ ਦਿਤੇ। ਉਸਤੋਂ ਉਪਰੰਤ ਉਹਨਾਂ ਨੂੰ ਕਮਿਊਨਿਸਟਾਂ ਬਾਰੇ ਚੰਗੀ ਤਰ੍ਹਾਂ ਜਾਨਣ ਦਾ ਮੌਕਾ ਮਿਲਿਆ ਅਤੇ ਸਾਨੂੰ ਨਾਮਧਾਰੀਆਂ ਦੇ ਅਮਨ-ਏਕਤਾ ਜਮਹੂਰੀਅਤ ਤੇ ਆਜ਼ਾਦੀ ਦੇ ਜਜ਼ਬੇ ਨੂੰ ਨੇੜੇ ਹੋਕੇ ਵੇਖ ਸਕਣ ਦਾ। ਉਹਨਾਂ ਕਦੀ ਅੰਗ੍ਰੇਜ਼ੀ ਸਾਮਰਾਜ ਤੋਂ ਰਿਐਤਾਂ ਲੈਣ ਵਾਸਤੇ ਨਹੀਂ ਸੀ ਤਕਿਆ ਸਗੋਂ ਖੁਲ੍ਹੇ ਤੌਰ ਤੇ ਕੌਮੀ ਲਹਿਰ ਦੀ ਹਮਾਇਤ ਕਰਦੇ ਸਨ ਅਤੇ ਇਸ ਕਰਕੇ ਸੀ. ਆਈ. ਡੀ. ਦੀ ਨਿਗਾਹ ਭੈਣੀ ਸਾਹਿਬ ਤੇ ਬੜੀ ਰਹਿੰਦੀ ਸੀ।

ਉਹਨਾਂ ਨੂੰ ਇਕਲਾ ਕਾਂਗਰਸ ਨਾਲ ਹੀ ਪ੍ਰੇਮ ਨਹੀਂ ਸੀ ਸਗੋਂ ਹਰ ਦੇਸ਼ ਭਗਤ ਦੀ ਕਦਰ ਕਰਦੇ ਸਨ। ਉਹ ਆਪ ਪੂਰਨ ਸ਼ਾਂਤਮਈ ਦੇ ਹਾਮੀ ਸਨ ਪਰ ਉਹ ਦੂਸਰੇ ਇਨਕਲਾਬੀਆਂ ਦੀ ਕਦਰ ਕਰਨੋਂ ਨਹੀਂ ਰਹਿੰਦੇ ਸਨ।

ਮਹਾਰਾਜ ਪ੍ਰਤਾਪ ਸਿੰਘ ਜੀ ਮਨੁਖਤਾ ਦੀ ਕਦਰ ਵਿਚ ਅਡੋਲ ਸਨ। **ਮਾਨਸ ਕੀ ਜਾਤ ਸਭੈ ਏਕੈ ਪਹਿਚਾਨਬੋ।** ਉਹਨਾਂ ਵਾਸਤੇ ਕੇਵਲ ਧਰਮ ਗ੍ਰੰਥ ਦੀ ਇਕ ਤੁਕ ਹੀ ਨਹੀਂ ਸਗੋਂ ਜ਼ਿੰਦਗੀ ਦਾ ਉਦੇਸ਼ ਸੀ। ਅਗਸਤ ੧੯੪੭ ਨੂੰ ਆਜ਼ਾਦੀ ਦੇ ਨਾਲ ਸਾਡੀ ਦੇਸ਼ ਭਗਤੀ ਬੜੇ ਇਮਤਿਹਾਨ ਵਿਚ ਪੈ ਗਈ। ਪੰਜਾਬ ਦੀ ਧਰਤੀ ਉਤੇ ਜਨਸੰਘੀਆਂ, ਅਕਾਲੀਆਂ, ਮੁਸਲਿਮ ਲੀਗੀਆਂ ਤੇ ਕਾਂਗਰਸੀਆਂ ਵਲੋਂ ਇਨਸਾਨੀ ਕਦਰਾਂ ਨੂੰ ਮਿਟੀ ਵਿਚ ਰੋਲਣਾ ਸ਼ੁਰੂ ਹੋਇਆ। ਪੰਜਾਂ ਦਰਿਆਵਾਂ ਦੀ ਸੋਹਣੀ ਧਰਤੀ ਤੇ ਬੇਗੁਨਾਹਾਂ ਦੇ ਖੂਨ ਦੀਆਂ ਨਦੀਆਂ ਵਹਿਣ ਲਗ ਪਈਆਂ, ਆਮ ਲੋਕੀਂ ਇਸ ਭੈੜੇ ਵਹਿਣ ਵਿਚ ਵਹਿ ਗਏ, ਪਰ ਮਹਾਰਾਜ ਪ੍ਰਤਾਪ ਸਿੰਘ ਤੇ ਨਾਮਧਾਰੀ ਇਸ ਘਲੂਘਾਰੇ ਸਮੇਂ ਬੜੀ ਅਡੋਲਤਾ ਨਾਲ ਏਕੇ ਦਾ ਝੰਡਾ ਝੁਲਾਉਂਦੇ ਰਹੇ। ਉਸ ਵੇਲੇ ਬੜੇ ਬੜੇ ਡੋਲ ਗਏ ਸਨ। ਮੇਰੇ ਵਾਸਤੇ ਤੀਸਰੀ ਪ੍ਰਭਾਵਤ ਕਰਨ ਵਾਲੀ ਗਲ ਏਕੇ ਦਾ ਉਦੇਸ਼ ਸੀ।

ਉਹ ਇਕ ਧਾਰਮਿਕ ਆਗੂ ਹੀ ਨਹੀਂ ਸਨ, ਉਹਨਾਂ ਨੂੰ ਕੇਵਲ ਮੁਲਕ ਦੀ ਸਿਆਸੀ ਤੇ ਸਮਾਜਕ ਤਰੱਕੀ ਦੀ ਖਾਹਸ਼ ਹੀ ਨਹੀਂ ਸੀ, ਉਹਨਾਂ ਨੂੰ ਸੰਗੀਤ ਦਾ ਬੜਾ ਸ਼ੌਕ ਸੀ। ਪੱਕੇ ਰਾਗਾਂ ਦੀ ਜਾਣਕਾਰੀ ਤੇ ਪਰਖ ਵਿਚ ਸ਼ਾਇਦ ਹੀ ਕੋਈ ਆਪਨੂੰ ਪਿਛੇ ਛਡ ਸਕਦਾ ਹੋਵੇ। ਅਤੇ ਇਸ ਜਾਣਕਾਰੀ ਨੂੰ ਵੰਡਣ ਲਈ ਉਹਨਾਂ ਭੈਣੀ ਸਾਹਿਬ ਸੰਗੀਤ ਵਿਦਿਆਲਾ ਭੀ ਖੋਲ੍ਹਿਆ ਹੋਇਆ ਸੀ।

ਪਸ਼ੂ ਪਾਲਨ ਵਿਚ ਸਾਡੇ ਸਰਕਾਰੀ ਮਹਿਕਮੇ ਉਹਨਾਂ ਤੋਂ ਬੜਾ ਕੁਝ ਸਿਖ ਸਕਦੇ ਸਨ। ਗਊਆਂ ਤੇ ਘੋੜਿਆਂ ਦੀਆਂ ਨਸਲਾਂ ਜੋ ਅਜ ਭੀ ਜੀਵਨ ਨਗਰ ਹਨ, ਉਹਨਾਂ ਦੀ ਇਸ ਪਾਸੇ ਦਿਲਚਸਪੀ ਦੀ ਯਾਦ ਤਾਜ਼ਾ ਕਰਾਉਂਦੀਆਂ ਹਨ।

ਬਾਗ ਦਾ ਸ਼ੌਕ ਇਤਨਾ ਸੀ ਕਿ ਪ੍ਰਦੇਸਾਂ ਵਿਚੋਂ ਬੂਟੇ ਲਿਆ ਲਿਆ ਕੇ ਭੈਣੀ ਸਾਹਿਬ ਤੇ ਜੀਵਨ ਨਗਰ ਲਗਾਏ ਹੋਏ ਹਨ।

ਇਹੋ ਹੀ ਨਹੀਂ ਉਹ ਕੌਮਾਂਤਰੀ ਲਹਿਰ ਵਿਚ ਭੀ ਬੜੀ ਦਿਲਚਸਪੀ ਰਖਦੇ ਸਨ। ਸਮਾਰਾਜੀ ਦੇਸਾਂ ਤੋਂ ਉਹਨਾਂ ਨੂੰ ਘਿਰਨਾ ਸੀ ਅਤੇ ਸੋਵੀਅਤ ਯੂਨੀਅਨ ਨਾਲ ਹਮਦਰਦੀ। ਸੋਵੀਅਤ ਯੂਨੀਅਨ ਦੀਆਂ ਅਮਨ ਕੋਸ਼ਿਸ਼ਾਂ ਦੀ ਉਹ ਬਹੁਤ ਸਲਾਹੁਤਾ ਕਰਦੇ ਸਨ ਅਤੇ ਉਹਨਾਂ ਕੋਸ਼ਿਸ਼ਾਂ ਵਿਚ ਸਹਾਈ ਹੋਣ ਵਾਸਤੇ ਉਹਨਾਂ ਅਮਨ ਲਹਿਰ ਵਿਚ ਹਿਸਾ ਲੈਣਾ ਸ਼ੁਰੂ ਕਰ ਦਿਤਾ ਸੀ ਅਤੇ ਜਲੰਧਰ ਵਿਚ ਹੋਈ ਇਕ ਅਮਨ ਕਾਨਫਰੰਸ ਦੀ ਪ੍ਰਧਾਨਗੀ ਭੀ ਕੀਤੀ ਸੀ। ਉਹਨਾਂ ਦੀ ਖਾਹਸ਼ ਸੀ ਕਿ ਉਹ ਆਪ ਸੋਵੀਅਤ ਯੂਨੀਅਨ ਜਾ ਕੇ ਓਥੋਂ ਦੇ ਅਮਨ ਪਸੰਦ ਲੋਕਾਂ ਨੂੰ ਆਪ ਵੇਖ ਕੇ ਔਣ ਅਤੇ ਅਮਨ ਦੇ ਸੁਨੇਹੇ ਵਟਾ ਕੇ ਹਿੰਦ-ਰੂਸ ਮਿਤ੍ਰਤਾ ਨੂੰ ਪਕਾ ਕਰਨ। ਪਰ ਸਰਕਾਰ ਵਲੋਂ ਕੁਝ ਪਾਏ ਝਮੇਲਿਆਂ ਕਰਕੇ ਉਹ ਆਪਣੀ ਇਹ ਇਛਿਆ ਨਾਲ ਲੈ ਕੇ ਹੀ ਚਲੇ ਗਏ।

ਪਿਛਲੇ ਦਿਨਾਂ ਵਿਚ ਉਹ ਸਿਆਸੀ ਵਿਚਾਰਾਂ ਵਿਚੋਂ ਸੋਸ਼ਲਿਜ਼ਮ ਤੋਂ ਬੜੇ ਪ੍ਰਭਾਵਤ ਸਨ ਅਤੇ ਕਾਂਗਰਸ ਤੋਂ ਦਿਨ ਬਦਿਨ ਨਿਰਾਸ ਹੋ ਰਹੇ ਸਨ। ਹਿੰਦੂ ਸਿਖ ਏਕਤਾ ਦਾ ਜਜ਼ਬਾ ਉਹਨਾਂ ਅੰਦਰੋਂ ਫੁਟ ਫੁਟ ਨਿਕਲਦਾ ਸੀ ਅਤੇ ਉਹ ਫਿਰਕੂ ਖਿਚੋਤਾਣ ਤੋਂ ਬੜੇ ਦੁਖੀ ਸਨ। ਇਹ ਸਾਰੇ ਵਿਚਾਰ ਮੇਰੀ ਉਹਨਾਂ ਦੀ ਸਾਂਝ ਵਿਚ ਹੋਰ ਅਟੁਟ ਪਕਿਆਈ ਲਿਆ ਰਹੇ ਸਨ। ਇਹੋ ਕਾਰਨ ਹੈ ਕਿ ਅਜ ਨਾਮਧਾਰੀ ਪੰਥ ਤੋਂ ਬਾਹਰ ਭੀ ਲੋਕੀਂ ਉਹਨਾਂ ਦੀ ਘਾਟ ਅਨੁਭਵ ਕਰਦੇ ਹਨ।

ਉਹਨਾਂ ਦੇ ਅੰਤਮ ਦਿਨ ਦੀ ਯਾਦ ਉਤੇ ਜੀਵਨ ਦੇ ਵਖੋ ਵਖ ਪਹਿਲੂਆਂ ਨੂੰ ਜਾਣ ਕੇ ਉਹਨਾਂ ਨੂੰ ਅਗੇ ਖੜਨ ਦੀ ਲੋੜ ਹੈ ਕੇਵਲ ਏਸੇ ਤਰ੍ਹਾਂ ਹੀ ਅਸੀਂ ਉਹਨਾਂ ਦੀ ਯਾਦ ਤਾਜ਼ਾ ਕਰ ਸਕਦੇ ਹਾਂ। ■

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਖਸ਼ਸ਼

ਸੰਤ ਤਰਨ ਸਿੰਘ ਵਹਿਮੀ

**ਹਿੰਦੁਸਤਾਨ ਤੇ ਪਾਕਿਸਤਾਨ ਦੇ ਬਟਵਾਰੇ ਤੋਂ ਪਹਿਲਾਂ ਸਤਿਗੁਰੂ ਜੀ ਨੇ ਹਰ ਜਿਲੇ, ਹਰ ਪਿੰਡ, ਹਰ ਨਾਮਧਾਰੀ ਪਾਸ ਪੁਜ ੨੨ ਹਜ਼ਾਰ ਦਾ ਪਟਰੌਲ ਫੂਕ ਫੂਕ ਪੁਚਾਈ ਕਿ ਭਾਈ ਹੁਣ ਸਮਾਂ ਹੈ, ਤੁਸੀਂ ਸਭ ਆਪ ਤੇ ਆਪਣੇ ਬਾਲ ਬੱਚੇ ਵਹੀਰ ਸਾਥੀਆਂ ਨੂੰ ਬਿਆਸ ਤੋਂ ਪਾਰ ਕਰ ਦਿਉ ਨਹੀਂ ਤੇ ਫੇਰ ਕੁਝ ਲੈਣਾ ਸੰਭਾਲਣਾ ਨਹੀਂ ਮਿਲਨਾ। ਏਥੋਂ ਤਕ ਕਿ ਆਪਦੇ ਔਣ ਵਾਲੇ ਸਮੇਂ ਨੂੰ ਯਾਦ ਕਰ ਆਂਸੂ ਵਗ ਤੁਰਦੇ ਤੇ ਸੰਗਤ ਦਾ ਦੁਖ ਨ ਸਹਾਰਦਿਆਂ ਨੇ ਬਟਵਾਰੇ ਤੋਂ ਪਹਿਲੇ ਹੋਲੇ ਤੇ ਸ਼ੇਖੂਪੁਰੇ ਬੇਦਾਦ ਖਲੋ ਕੇ ਭਰੇ ਦੀਵਾਨ ਵਿਚ ਉਚੀ ਕਹਿ ਦਿਤਾ ਕਿ ਨਾਮਧਾਰੀਓ ਮੈਂ ਆਪਣਾ ਫ਼ਰਜ ਪੂਰਾ ਕਰ ਦਿਤਾ ਹੈ ਤੁਹਾਨੂੰ ਔਣ ਵਾਲੇ ਸਮੇਂ ਦਾ ਪਤਾ ਦੇ ਕੇ ਤੇ ਤੰਗੀਆਂ ਦੱਸ ਕੇ। ਤੁਸੀਂ ਅਜੇ ਭੀ ਜੇ ਨਾ ਸੁਣੋਗੇ ਤਾਂ ਔਖੇ ਹੋਵੋਗੇ।**

ਲੇਖ ਲਿਖਣ ਲਗਿਆਂ ਮੈਂ ਬਹੁਤ ਦੁਚਿਤਾ ਹੋਇਆ। ਇਸ ਲਈ ਕਿ **ਗੁਣ ਬਿਅੰਤ ਹਉ ਮਿਤ ਕਰਿ ਵਰਨਉ।** ਗੁਰ ਵਾਕ ਸੌਹੇਂ ਆ ਖੜੋਂਦਾ ਕਿ ਬੇਅੰਤ ਗੁਣਾਂ ਦੀ ਮਿਤ ਕੀ ਕਰੇਂਗਾ। ਇਹ ਭਾਵ ਲਿਖਣੋ ਰੋਕਦਾ। ਪਰ **ਆਪ ਆਪਨੀ ਬੁਧਿ ਹੈ ਜੇਤੀ** ਗੁਰਵਾਕ, **ਬੰਦੇ ਬੰਦਗੀ ਇਕਤਿਆਰ।** ਵਾਕ ਉਤਸ਼ਾਹ ਦੇਂਦਾ ਤੇ ਕਹਿੰਦਾ ਗੁਰੂ ਜਸ ਦਾ ਨਾਮ ਭਾਈ ਨੰਦ ਲਾਲ ਜੀ ਨੇ "ਬੰਦਗੀ ਨਾਮਾਂ" ਰਖਿਆ ਸੀ। ਜਿਸਨੂੰ ਗੁਰੂ ਗੋਬਿੰਦ ਸਿੰਘ ਜੀ ਪ੍ਰਵਾਨ ਕਰ "ਜ਼ਿੰਦਗੀ ਨਾਮਾ" ਕਹਿ ਸਲਾਹਿਆ ਸੀ। ਇਸਤੋਂ ਸਿਧ ਹੁੰਦਾ ਹੈ ਕਿ ਗੁਰੂ ਜਸ ਹੀ ਗੁਰ ਭਗਤੀ ਹੈ। ਚਾਰ ਅਖਰੇ ਨਾਮ ਦੀ ਵਿਆਖਿਆ ਵੀ ਇਹੋ ਦਸਦੀ ਹੈ ਕਿ "ਵਾਹਿਗੁਰੂ", "ਧੰਨ ਗੁਰੂ", "ਅਸਚਰਜ ਗੁਰੂ" ਕਹਿਣਾ ਮਹਾਨ ਬੰਦਗੀ ਹੈ ਤੇ ਮੁਕਤ, ਦਰਸ਼ਨ, ਗੁਰੂ ਖੁਸ਼ੀ ਆਦਿ ਮਹਾਨ ਦਾਨ ਦੇਣ ਦੀ ਸਿਖ ਨੂੰ ਗੁਰੂ ਜੀ ਵਲੋਂ ਬਖਸ਼ਸ਼ ਦੀ ਦਾਤ ਹੈ। ਭਾਵ ਗੁਰੂ ਕਾ ਜਸ ਹੀ ਬੰਦਗੀ ਹੈ। ਤਾਂ ਤੇ ਗੁਰ ਸਿਖ ਦਾ ਪਰਮ ਧਰਮ ਹੈ, ਗੁਰੂ ਕਾ ਜਸ ਕਰਨਾ। ਇਸ ਲਈ ਸਤਿਗੁਰੂ ਜੀ ਦੀ ਬਖਸ਼ਸ਼ ਤੇ ਲੇਖ ਲਿਖਣਾ ਸ਼ੁਰੂ ਕੀਤਾ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ੧੯੪੬ ਬਿਕਰਮੀ ਚੇਤਰ ਵਦੀ ਤੀਜ ਜਦ ਸ੍ਰੀ ਭੈਣੀ ਸਾਹਿਬ ਅਵਤਾਰ ਧਾਰਿਆ, ਤਾਂ ਅਗਲੇ ਰੋਜ਼ ਹੀ ਉਪਰੋਂ ਗੋਰੇ ਸ਼ਾਹੀ ਵਲੋਂ ਹੁਕਮ ਆਇਆ ਕਿ ਅਜ ਤੋਂ ੧੦ ਸਿਖਾਂ ਦੀ ਗਿਣਤੀ ਤੇ ਤਲਾਸ਼ੀ ਹੋ ਕੇ ਡੇਰੇ ਅੰਦਰ ਜਾਣਦਾ ਹੁਕਮ ਮਨਸੂਖ ਹੈ। ਤੇ ਪੁਲਸ ਨੂੰ ਦਰਵਾਜੇ 'ਚੋਂ ਪਰੇ ਹੋ ਕੇ ਬੈਠਣ ਦਾ ਹੁਕਮ ਹੋਇਆ। ਤਾਂ ਸੰਗਤ ਜਾਣਿਆਂ ਕਿ ਇਹ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੀ ਹੀ ਬਖਸ਼ਸ਼ ਹੋਈ ਹੈ। ਜਿਸਦੇ ਅਵਤੀਰਣ ਤੇ ਗੁਰੂ ਹਰੀ ਸਿੰਘ ਜੀ ਵਰ ਦੇ ਦਿਤੇ ਹਨ ਕਿ ਹੁਣ ਸੰਗਤ ਦੀਆਂ ਸਭ ਤੰਗੀਆਂ ਦੂਰ ਕਰਨ ਵਾਲਾ ਵਡੇ ਪ੍ਰਤਾਪ ਵਾਲਾ ਆਇ ਗਿਆ ਹੈ। ਇਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਹਿਲੀ ਬਖਸ਼ਸ਼ ਨਾਮਧਾਰੀ ਪੰਥ ਤੇ ਹੋਈ। ਫੇਰ ੫੦ ਸਾਲ ਤੋਂ ਭੈਣੀ ਸਾਹਿਬ ਦੇ ਬੂਹੇ ਬੈਠੀ ਪੁਲਿਸ ਆਪਨੇ ਕੁਝ ਨਾਮਧਾਰੀ ਆਗੂਆਂ ਤੇ ਮਹਾਰਾਜ ਗੁਰਦਿਆਲ ਸਿੰਘ ਜੀ ਦੇ ਸਾਥ ਨਾਲ ਉਥੋਂ ਉਕਾ ਉਠਾਈ।

ਜਦ ਸਤਿਗੁਰੂ ਪਰਤਾਪ ਸਿੰਘ ਜੀ ਦੀ ਉਮਰ ੨੦-੨੧ ਸਾਲ ਦੀ ਸੀ ਤਦ ਨਾਭੇ ਪਟਿਆਲੇ ਦੇ ਰਾਜਿਆਂ ਦਾ ਆਪੋ ਵਿਚ ਝਗੜਾ ਸੀ। ਵਕੀਲਾਂ ਕਿਹਾ ਸਿਖਾਂ ਦੀ ਉਲਾਦ ਬੇ-ਧਰਮ ਨਾਤੇ ਦੀ ਹੁੰਦੀ ਏ। ਇਹ ਮਨ ਮਰਜੀ ਦੇ ਵਿਆਹ ਕਰਦੇ ਹਨ। ਭਾਵ ਬ੍ਰਾਹਮਣ ਤੋਂ ਨਹੀਂ ਕਰਾਂਦੇ। ਤਾਂ ਸਿਖਾਂ ਵਲੋਂ ਸਤਿਗੁਰੂ ਰਾਮ ਸਿੰਘ ਜੀ ਦੀ ਤੋਰੀ ਮਰਯਾਦਾ ਦੱਸੀ ਗਈ ਜਿਸਦੇ ਸਬੂਤ ਲਈ ਭੈਣੀ ਸਾਹਿਬੋਂ ਸਤਿਗੁਰੂ ਪਰਤਾਪ ਸਿੰਘ ਜੀ ਦੀ ਸ਼ਹਾਦਤ ਵਜੋਂ ਪ੍ਰੋੜ੍ਹਤਾ ਲਈ ਗਈ। ਜਿਸਦਾ ਸਬੂਤ ਧਨਵੰਤ ਸਿੰਘ ਜੀ "ਸੀਤਲ" ਸਤਿਗੁਰੂ ਰਾਮ ਸਿੰਘ ਨਾਮੀ ਪੁਸਤਕ ਵਿਚ ਅਨੰਦ ਕਾਰਜ ਦੀ ਨੀਂਹ ਸਿਰਲੇਖ ਹੇਠ ਦੇਂਦੇ ਹਨ-

"ਗੁਰਮਤ ਅਨੁਸਾਰ ਜੋ ਅਜ ਕਲ ਸ਼ਾਦੀਆਂ

ਹੁੰਦੀਆਂ ਹਨ, ਇਸ ਸਬੰਧੀ ਨਾਮਧਾਰੀ ਆਗੂਆਂ ਦੀ ਗਵਾਹੀ ਦੇ ਅਧਾਰ ਤੇ ੨੨-੧੦-੧੯੦੯ ਈ: ਨੂੰ, ਜੋ ਸਰਕਾਰੀ ਤੌਰ ਤੇ (ਅਨੰਦ ਵਿਆਹ ਐਕਟ) ਵਾਇਸਰਾਇ ਦੀ ਕੌਂਸਲ ਨੇ ਪਾਸ ਕਰ ਦਿਤਾ।"

ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭੀ ਇਹ ਉਪਰ ਦਿਤੀ ਸ਼ਹਾਦਤ ਦਾ ਨੋਟ ਕਰਾਇਆ ਸੀ ਜੋ ਮੇਰੇ ਨੁਸਖੇ 'ਚ ਪਿਆ ਹੈ। ਜਿਵੇਂ ਵਕੀਲ ਕਿਹਾ ਸੀ ਕਿ ਸਿਖਾਂ ਦੀ ਉਲਾਦ ਮਨ ਮਰਜੀ ਦੇ ਵਿਆਹਾਂ ਦੀ ਹੁੰਦੀ ਏ। ਜੇ ਸਤਿਗੁਰੂ ਪ੍ਰਤਾਪ ਸਿੰਘ ਜੀ ਸਣੇ ਹੋਰ ਉਥੇ ਨਾਮਧਾਰੀ ਆਗੂਆਂ ਦੀ ਸ਼ਹਾਦਤਾਂ ਨਾ ਹੁੰਦੀਆਂ ਤਾਂ ਸਿਖਾਂ ਤੇ ਇਹ ਅਨੰਦ ਵਿਆਹ ਦੇ ਨ ਹੋਣ ਦਾ ਧਬਾ ਰਹਿਣਾ ਸੀ। ਇਹ ਭੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਖਸ਼ਸ਼ ਹੈ। ਸਭ ਸਿਖ ਪੰਥ ਤੇ, ਭਾਵੇਂ ਕੋਈ ਮੁਢਲੇ ਵਿਆਹ ਦੀ ਮਰਯਾਦਾ ਵਾਂਗੂੰ ਨਾ ਮੰਨੇ।

ਆਪ ਜੀ ਨੇ ਪਹਿਲੇ ਕਾਂਗਰਸ ਦੇ ਲਾਹੌਰ ਵਾਲੇ ਇਕਠ ਤੇ ਲੰਗਰ ਤੇ ਜਲੂਸ ਦਾ ਇੰਤਜ਼ਾਮ ਕਰਕੇ ਸਮੂਚੇ ਸਿਖ ਪੰਥ ਤੇ ਬਖਸ਼ਸ਼ ਕੀਤੀ। ਨਹੀਂ ਤੇ ਸਿਖ ਪੰਥ ਦਾ ਨਾਮ ਇਸ ਨੀਂਵ ਪਥਰ 'ਚੋਂ ਭਾਵ ਪਹਿਲੇ ਸੁਦੇਸ਼ ਹਿਤੂ ਕਾਂਗ੍ਰਸ ਦੇ ਇਕਠ 'ਚੋਂ ਰਹਿ ਜਾਣਾ ਸੀ।

ਗੁਰੂ ਹਰੀ ਸਿੰਘ ਜੀ ਨਿਮਾਣੀ ਦਾ ਮੇਲਾ ਕੀਤਾ ਕਰਦੇ ਸੀ, ਜੋ ਅਤਿ ਦੀ ਗਰਮੀ ਦੀ ਰੁਤੇ ਜੇਠ ਹਾੜ ਵਿਚ ਔਂਦਾ ਸੀ। ਸਤਿਗੁਰੂ ਪਰਤਾਪ ਸਿੰਘ ਜੀ ਉਸਦੀ ਥਾਂ ਅਸੂ ਵਿਚ ਮਹੀਨਾ ਭਰ ਸੰਗਤ ਜੋੜ ਮੇਲ ਕਰ ਰਜਰਵੀ ਫੌਜੀਆਂ ਦੀ ਤਰਾਂ ਭਗਤੀ ਪ੍ਰੇਮ ਦੀ ਪਰੇਟ ਸਖੌਣ ਲਈ ਪੂਰੇ ਸੰਜਮ ਨਾਲ ਆਪ ਕਮਰਕਸਾ ਕੱਸ ਸੰਗਤ ਨੂੰ ਸੰਜਮ, ਸ਼ਬਦ, ਪ੍ਰੇਮ, ਨੇਮ, ਮਰਯਾਦਾ ਦੀ ਸੰਥਾ ਦਿਤੀ। ਇਹ ਭੀ ਆਪਦੀ ਸੰਗਤ ਨੂੰ ਵਡੀ ਬਖਸ਼ਸ਼ ਮਿਲੀ ਰਹੀ ਹੈ, ਜਿਸਨੂੰ ਆਪ ਜੀ ਦੇ ਅੰਤਲੇ ਸੁਆਸ ਤਕ ਮੇਲੇ ਦੇ ਜੋੜ ਰੂਪ ਵਿਚ ਸੰਗਤ ਨੇ ਮਾਣਿਆ ਹੈ।

ਹਿੰਦੁਸਤਾਨ ਤੇ ਪਾਕਿਸਤਾਨ ਦੇ ਬਟਵਾਰੇ ਤੋਂ ਪਹਿਲਾਂ ਸਤਿਗੁਰੂ ਜੀ ਨੇ ਹਰ ਜਿਲੇ, ਹਰ ਪਿੰਡ, ਹਰ ਨਾਮਧਾਰੀ ਪਾਸ ਪੁਜ ੨੨ ਹਜ਼ਾਰ ਦਾ ਪਟਰੌਲ ਫੂਕ ਕੂਕ ਪੁਚਾਈ ਕਿ ਭਾਈ ਹੁਣ ਸਮਾਂ ਹੈ, ਤੁਸੀਂ ਸਭ ਆਪ ਤੇ ਆਪਣੇ ਬਾਲ ਬੱਚੇ ਵਹੀਰ ਸਾਥੀਆਂ ਨੂੰ ਬਿਆਸ ਤੋਂ ਪਾਰ ਕਰ ਦਿਉ ਨਹੀਂ ਤੇ ਫੇਰ ਕੁਝ ਲੈਣਾ ਸੰਭਾਲਣਾ ਨਹੀਂ ਮਿਲਨਾ। ਏਥੋਂ ਤਕ ਕਿ ਆਪਦੇ ਔਣ ਵਾਲੇ ਸਮੇਂ ਨੂੰ ਯਾਦ ਕਰ ਅਾਂਸੂ ਵਗ ਤੁਰਦੇ ਤੇ ਸੰਗਤ ਦਾ ਦੁਖ ਨ ਸਹਾਰਦਿਆਂ ਨੇ ਬਟਵਾਰੇ ਤੋਂ ਪਹਿਲੇ ਹੋਲੇ ਤੇ ਸ਼ੇਖੂਪੁਰੇ ਬੇਦਾਦ ਖਲੋ ਕੇ ਭਰੇ ਦੀਵਾਨ ਵਿਚ ਉਚੀ ਕਹਿ ਦਿਤਾ ਕਿ ਨਾਮਧਾਰੀਓ ਮੈਂ ਆਪਣਾ ਫ਼ਰਜ ਪੂਰਾ ਕਰ ਦਿਤਾ ਹੈ ਤੁਹਾਨੂੰ ਔਣ ਵਾਲੇ ਸਮੇਂ ਦਾ ਪਤਾ ਦੇ ਕੇ ਤੇ ਤੰਗੀਆਂ ਦੱਸ ਕੇ। ਤੁਸੀਂ ਅਜੇ ਭੀ ਜੇ ਨਾ ਸੁਣੋਂਗੇ ਤਾਂ ਔਖੇ ਹੋਵੋਂਗੇ। ਇਹ ਭੀ ਆਪਦੀ ਭਵਿਖਤ ਦੀ ਸੋਝੀ ਦੀ ਸਾਡੇ ਤੇ ਸਭ ਤੋਂ ਵਡੀ ਬਖਸ਼ਸ਼ ਸੀ।

ਹੋਰ ਤੇ ਹੋਰ ਆਪ ਨੇ ਔਣ ਵਾਲੇ ਬਟਵਾਰੇ ਦੇ ਸਮੇਂ ਨੂੰ ਮੁਖ ਰਖ ਆਖ ਆਖ ਨਾਮਧਾਰੀ ਸਿੱਖਾਂ ਦਾ ਤੇ ਆਪਣਾ ਇਕੱਤੀ ਬੱਤੀ ਲਖ ਰੁਪੈਆ 'ਕੱਠਾ ਕਰ ਹਿਸਾਰ ਦੇ ਜਿਲੇ ਵਿਚ ਪੰਜ ਪਿੰਡ ਖਰੀਦ ਲਏ ਤੇ ਆਪ ਡੇਰਾ ਲਾ ਦਿਤਾ ਤੇ ਉਜੜ ਆਏ ਸਿਖਾਂ ਦੀ ਸੰਭਾਲ ਦਾ ਸਭ ਸਾਂਭਾ ਕੀਤਾ। ਜਿਨ੍ਹਾਂ ਜਿਨ੍ਹਾਂ ਆਪਦਾ ਉਪਰ ਲਿਖਿਆ ਬਚਨ ਮੰਨਿਆ ਉਹਨਾਂ ਉਹਨਾਂ ਸੁਖ ਤੇ ਫੈਦਾ ਉਠਾਇਆ।

ਮੈਂ ਅੱਖੀਂ ਵੇਖਿਆ ਤੇ ਕੰਨੀ ਸੁਣਿਆ ਹੈ ਕਿ ਜਦ ਜੀਵਨ ਨਗਰ ਦੁਆਲੇ ਬਟਵਾਰੇ ਪਿਛੋਂ ਦੂਰ ਤੀਕ ਗਡੇ ਤੇ ਰੁਲਦੇ ਆਏ ਸਿਖ ਡੇਰੇ ਲਾਈ ਬੈਠੇ ਦਿਸਦੇ ਸੀ ਤੇ ਕਈ ਔਂਦੇ ਤੇ ਰੋਂਦੇ ਦੁਖ ਦਸਦੇ ਸੀ ਤਾਂ ਸਤਿਗੁਰੂ ਜੀ ਕੋਲ ਰਹਿੰਦਿਆਂ ਨੂੰ ਕਹਿ ਰਖਿਆ ਸੀ ਕਿਸੇ ਨੂੰ ਇਹ ਨਹੀਂ ਕਹਿਣਾ "ਓਦੋਂ ਨਹੀਂ ਸੀ ਸੁਣਦੇ ਤੇ ਹੁਣ ਕਿਉਂ ਆਏ ਹੋ।" ਤੇ ਨਿਕਟ ਵਰਤੀਆਂ ਨੂੰ ਕਹਿੰਦੇ ਇਹ ਫਿਕਰ ਨਾ ਕਰਨਾ ਇਹਨਾਂ ਨੂੰ ਕੀ ਖੁਵਾਵਾਂਗੇ। ਰਾਮ ਸਭ ਦੀ ਰੋਜ਼ੀ ਅਗੇ ਹੀ ਬਖਸ਼ ਰਖੀ ਹੈ। ਮੈਂ ਅਖੀਂ ਡਿਠਾ ਹੈ ਸਭ ਦੀ ਸੰਭਾਲ ਤੇ ਰਾਸ਼ਨ ਕਪੜਾ ਕੋਠਾ ਡੇਰਾ ਆਦਿ ਦੀ ਬਖਸ਼ ਕਿਵੇਂ ਉਸ ਸਮੇ ਸਤਿਗੁਰੂ ਜੀ ਕੀਤੀ ਸੀ। ਇਹ ਬਖਸ਼ਸ਼ ਸਤਿਗੁਰੂ ਜੀ ਦੀ ਮਹਾਨ ਹੋਈ ਕਿ ਇਨ੍ਹਾਂ ਪੰਜਾਂ ਪਿੰਡਾਂ ਦੇ ਦੁਆਲੇ ਹੋਰ ੧੦-੧੨ ਪਿੰਡ ਨਾਮਧਾਰੀਆਂ ਦੇ ਸਤਿਗੁਰੂ ਜੀ ਦੇ ਸਾਏ ਤਲੇ ਬੇ-ਖਰਚੇ ਬੇ-ਖੇਚਲੇ, ਜਿਮੀਦਾਰਾਂ ਦੇ, ਸਰਸੇ ਤਸੀਲ 'ਚ ਵਸ ਗਏ।

ਇਹ ਬਟਵਾਰੇ ਬਾਦ ਦਾ ਸਮਾਂ ਲੰਘ ਗਿਆ ਤੇ ਸਿਖਾਂ ਕੁਝ ਹੋਸ਼ ਸੰਭਲੀ। ਜਿਵੇਂ ਮਾਂ ਦੇ ਪੇਟੋਂ ਬਾਹਰ ਆ ਪ੍ਰਮੇਸ਼ਰ ਭੁਲ ਜਾਈਦਾ ਏ ਤਿਵੇਂ ਹੋਣਾ ਸ਼ੁਰੂ ਹੋਇਆ। ਏਥੋਂ ਤੀਕ ਕਿ ਆਪ ਤੋਂ ਵਰੋਸਾਏ ਤੇ ਪਰਾਏ ਮੁਖਾਲਫਤ ਕਰਨ ਲਗੇ। ਸਰਕਾਰੀ ਧੜਾ ਇਸ ਲਈ ਕਿ ਵੋਟਾਂ ਦੀ ਵੁਕਤ ਨਾਮਧਾਰੀ ਇਲਾਕੇ ਵਿਚ ਇਨ੍ਹਾਂ ਦੀ ਕੁਝ ਨਹੀਂ ਸੀ ਰਹੀ। ਤੇ ਸਿਖ ਇਸ ਲਈ ਕਿ ਸਤਿਗੁਰੂ ਦੇ ਹੁਕਮ 'ਚ ਪੂਰਾ ਰਹਿਣਾ ਪੈਂਦਾ ਸੀ। ਰਜ ਆਣ ਤੇ ਕੁਦ ਆਣ ਨਹੀਂ ਹੋ ਸਕਦਾ ਸੀ। ਸਤਿਗੁਰੂ ਜੀ ਦੀ ਨਿੰਦਾ ਹੁੰਦੀ ਤੇ ਔਖ ਹੁੰਦਾ। ਸਤਿਗੁਰੂ ਜੀ ਨੂੰ ਵੇਖ ਜਦ ਕੋਈ ਹਿਤੂ ਕਹਿੰਦਾ "ਆਪ ਨੇ ਇਹ ਏਨਾ 'ਕੱਠ ਕਿਉਂ ਕਰਨਾ ਸੀ?" ਤਾਂ ਆਪ ਕਹਿੰਦੇ "ਨਿੰਦਾ ਤਾਂ ਜਗਤ ਦਾ ਆਹਾਰ ਹੀ ਹੈ।

ਮੈਨੂੰ ਕੋਈ ਦੁਖ ਨਹੀਂ, ਮੇਰੀ ਨਿੰਦਾ ਪਈ ਹੋਵੇ। ਮੇਰੀ ਕੌਮ ਤਾਂ ਇਕਠੀ ਹੋ ਵੱਸ ਗਈ ਤੇ ਮੇਰੀ ਕੌਮ ਦਾ ਕਿੰਨਾ ਹੀ ਧਨ ਬਚ ਗਿਆ ਹੈ।" ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹੀ ਬਖਸ਼ਸ਼ ਹੈ। ਜੋ ਏਤਨੇ ਪੰਥ ਦੇ ਇਕਠੇ ਬੈਠਣ ਦਾ ਲਾਭ ਹੋਇਆ।

ਭਾਵੇਂ ਗੁਰੂ ਨਾਨਕ ਨਾਮ ਲੇਵਾ ਦੁਬਿਧਾ ਛੱਡ ਇਕ ਮੁਠ ਨਾ ਹੋਏ। ਸਤਿਗੁਰੂ ਜੀ ਨੇ ਤਾਂ ੬੦-੭੦ ਹਜਾਰ ਰੁਪੈਆ ਖਰਚ ਕੇ ਭੈਣੀ ਸਾਹਿਬ ਗੁਰ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ੧੯੩੪ ਈ: ਵਿਚ ਕੀਤੀ ਸੀ। ਉਸ ਬਾਦ ਹਿੰਦੂ ਸਿਖ ਮੁਸਲਮ ਇਤਫਾਕ ਕਾਨਫਰੰਸ ਕੀਤੀ। ਸੰਗੀਤ ਸੰਮੇਲਨ ਭੀ ਕੀਤਾ। ਆਪ ਨੇ ਸਭ ਤੋਂ ਪਹਿਲੇ ਇਕਠ ਵਿਚ ਚੌੜੀ ਨੀਂਵ ਦਾ ਵਡਾ ਸਬੂਤ ਦਿਤਾ ਕਿ ਸ੍ਰੀ ਭੈਣੀ ਸਾਹਿਬ ਦੇ ਖਰਚ ਖੇਚਲ ਦੇ ਇਕਠ ਦੇ ਅਰੰਭ ਵਿਚ ਦਸਾਂ ਪਾਤਸ਼ਾਹੀਆਂ ਤਕ ਅਰਦਾਸਾ ਆਪ ਹੱਥ ਜੋੜ ਵਿਚ ਖਲੋ ਪਰਵਾਨ ਕੀਤਾ। ਇਹ ਉਸ ਸਤਿਗੁਰੂ ਰਾਮ ਸਿੰਘ ਜੀ ਦੀ ਕਾਲੀ ਦਸਤਾਰ ਧਾਰਨ ਦਾ ਦੂਜਾ ਨਮੂਨਾ ਸੀ, ਪੰਥਕ ਏਕਤਾ ਨੂੰ ਮੁਖ ਰਖਦਿਆਂ।

ਭਾਵੇਂ ਸਿਖ ਪੰਥ ਤੇ ਨਾਮਧਾਰੀਆਂ ਨੇ ਆਪਦਾ ਸਰਸੇ ਤਸੀਲ ਵਿਚ ਕੀਤਾ ਉਪਕਾਰ ਨਾ ਜਾਣਿਆਂ, ਤਾਂ ਭੀ ਆਪਨੇ ਉਪਕਾਰ ਕਰਨੋਂ ਫਰਕ ਨਾ ਕੀਤਾ ਤੇ ਕੀਤੇ ਤੇ ਪਛੋਤਾ ਨਾ ਕੀਤਾ। ਜੇ ਉਹ ਪਛੋਤਾ ਕਰਦੇ ਤਾਂ ਆਪ ਹੋਰ ਜਮੀਨ ਸਸਤੀ ਮਿਲਦੀ ਨਾ ਟੋਲਦੇ ਸਿਖਾਂ ਦੇ ਵੰਡਣ ਲਈ, ਗੰਗਾ ਨਗਰ ਵਲ। ਮੈਂ ਤੇ ਮਾਸਟਰ ਅਮਰੀਕ ਸਿੰਘ ਜੀ ਨੇ ਸਤਿਗੁਰੂ ਜੀ ਨੂੰ ਗੰਗਾ ਨਗਰ ਬੀਕਾਨੇਰ ਵਲ ਸਸਤੀ ਜਮੀਨ ਪੁਛਦਿਆਂ ਸੁਣ ਅਰਜ ਕੀਤੀ "ਸੱਚੇ ਪਾਤਸ਼ਾਹੋ, ਆਪ ਅਗੇ ਇਕੱਠ ਕੀਤੇ ਦਾ ਦੁਖ ਭੋਗ ਰਹੇ ਹੋ ਤੇ ਅਗੋਂ ਹੋਰ ਲੈ ਵੰਡਣੀ ਚਾਂਹਦੇ ਹੋ।" ਤੇ ਆਪ ਕਿਹਾ "ਜੇ ਪੁੱਤਰ ਖਾ ਵਰਤਕੇ ਮਾਪਿਆਂ ਤੋਂ ਮੁਨਕਰ ਹੋ ਜਾਵੇ ਤਾਂ ਮਾਪੇ ਕੁਮਾਪੇ ਤੇ ਨਹੀਂ ਹੋ ਜਾਂਦੇ। ਜੇ ਠੂੰਹਾਂ ਡੰਗ ਤੋਂ ਨ ਟਲਿਆ ਸੀ ਤਾਂ ਸੰਤ ਉਸਨੂੰ ਪਾਣੀ 'ਚੋਂ ਕਢਣੋਂ ਕਦੋਂ ਟਲੇ ਸੀ। ਮੈਂ ਆਪਣਾ ਸੁਭਾ ਕਰਨਾ ਹੈ ਉਹ ਆਪਣਾ ਕਰਨ।" ਉਤੇ ਦਸਿਆ ਇਹ ਮਤਾ ਸੰਭਾਲ ਸਮੇ ਸਤਿਗੁਰੂ ਜੀ ਦੀ ਬਖਸ਼ਸ਼ ਦਾ ਵਡਾ ਸਬੂਤ ਹੈ।

ਛੋਟਾ ਮਾਲਕ ਜਿਮੀਦਾਰ ਉਹ ਹੁੰਦਾ ਹੈ ਜੋ ਹੋਰ ਤੋਂ ਲੈ ਕੇ ਜਮੀਨ ਕਾਸ਼ਤ ਕਰੇ। ਤੇ ਵਡਾ ਮਾਲਕ ਉਹ ਹੁੰਦਾ ਹੈ ਜੋ ਆਪ ਤੋਂ ਵਾਧੂ ਜਮੀਨ ਹੋਰ ਨੂੰ ਵਾਹੁਣ ਲਈ ਦੇਵੇ। ਮੇਰੇ ਮਨ ਵਿਚ ਚਰੋਕਣੀ ਆਈ ਹੋਈ ਸੀ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਚੰਗੀ ਜਮੀਨ ਕਿਉਂ ਛੋਟੇ ਮਾਲਕਾਂ ਤੇ ਬੇ-ਮਾਲਕਾਂ ਨੂੰ ਖਰੀਦੇ ਪਿੰਡਾਂ ਵਿਚੋਂ ਦਿਤੀ ਹੈ। ਤੇ ਮੇਰੇ ਜੇਹੇ ਕਈ ਜਰਾ ਵਡੇ ਮਾਲਕਾਂ ਨੂੰ ਕਸਰ ਲਾਈ ਹੈ, ਨਰਮ ਜ਼ਮੀਨ ਦਿਤੀ ਹੈ। ਮੇਰਾ ਇਹ ਗੁਪਤ ਗਿਲਾ ਨਿਵਾਰਨ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੨੦੧੫ ਬਿ: ਦੇ ਅਸੂ ਦੇ ਮੇਲੇ ਦੇ ਸਮਾਗਮ ਵਿਚ ਭੈਣੀ ਸਾਹਿਬ ਮੋਢਿਓਂ ਫੜ ਮੈਨੂੰ ਕਿਹਾ "ਤਰਨ ਸਿੰਘਾ, ਮਹਾਂ ਪੁਰਖ, ਸੂਰਮੇ ਤੇ ਧਰਮੀ ਨੀਚੋਂ ਉਚ ਕਰਨ ਔਂਦੇ ਹਨ। ਦੇਖ ਤੇਰੇ ਜਿਹਾਂ ਹੀਲੇ ਦੇ ਹਥ ਪੈਰ ਮਾਰ ਮਾੜੀ ਤੋਂ ਚੰਗੀ ਜਮੀਨ ਬਣਾ ਲਈ ਹੈ, ਪਰ ਥੋੜੀ ਜਮੀਨ ਵਾਲਿਆਂ ਤਾਂ ਥੋੜੇ ਥਾਂ ਚੋਂ ਹੀ ਕਮਾਣਾ ਤੇ ਖਾਣਾ ਹੋਇਆ, ਉਹਨਾਂ ਨੂੰ ਜੇ ਅਸੀਂ ਚੰਗੀ ਜਮੀਨ ਨ ਦੇਂਦੇ ਤਾਂ ਹੋਰ ਕੌਣ ਦੇਂਦਾ। ਦੇਖ, ਨਾਭੇ ਦੀ ਦਿਤੀ ਬੀੜ ਵਿਚ ੧੦-੮ ਤੇ ੫ ਘੁਮਾਂ ਘਰ ਪਰਤੀ ਦੇ ਅਸਾਂ ੧੨੦ ਘਰਾਂ ਨੂੰ ਵਸੋਂ ਕਰਾਈ ਹੈ। ਤੇ ੧੮-੨੦ ਮੁਰਬੇ ਜੀਵਨ ਨਗਰ ਸਿਖਾਂ ਨੂੰ ਵੰਡੇ ਹਨ। (ਕੀ ਬੀੜ ਤੇ ਕੀ ਜੀਵਨ ਨਗਰ) ੫੦-੫੦ ਹਜਾਰ ਦਾ ਮੁਰਬਾ ਹੈ। ਪਰ ਸਿਖਾਂ ਦੇ ਵਸਣ ਦਾ ਮੈਨੂੰ ਸੁਖ ਪੁਜਾ ਹੈ। ਮੇਰੀ ਕੌਮ ਮੇਰੀ ਜਾਨ ਜੂ ਹੋਈ।" ਇਹ ਸੁਣ ਮੇਰੀ ਸਭ ਸ਼ੰਕਾ ਨਵਿਰਤ ਹੋਈ ਤੇ ਤੁਕ ਯਾਦ ਆਈ- **ਨੀਚਹੁ ਊਚ ਕਰੈ ਮੇਰਾ ਗੋਬਿੰਦ ਕਾਹੂ ਤੇ ਨ ਡਰੈ।** ਮੇਰੇ ਸਤਿਗੁਰੂ ਜੀ ਕਿਸੇ ਨਿੰਦਿਆ ਨੁਕਸਾਨ ਹਾਣ ਤੋਂ ਨਾ ਡਰਦਿਆਂ ਹੋਇਆਂ ਆਪਣੇ ਬਖਸ਼ਸ਼ੀ ਸੁਭਾ ਨੂੰ ਪੂਰਾ ਨਿਭਾਇਆ।

ਮੈਂ ਅਖੀਂ ਵੇਖਿਆ ਹੈ ਆਪ ਨੇ ਜ਼ਮੀਨ ਦੇ, ਹਲ ਜਵਾ, ਟ੍ਰੈਕਟਰ ਲਾ, ਬੀ ਪਾਕੇ ਸਭ ਖੇਚਲਾਂ ਚੁਕਕੇ ਸਿਖਾਂ ਨੂੰ ਅਬਾਦ ਕੀਤਾ ਤੇ ਬੈਲ ਲਵੇਰੀਆਂ ਸਿਖਾਂ ਨੂੰ ਮੁਫਤ ਦਿਤੀਆਂ। ਇਨ੍ਹਾਂ ਸਭ ਸਿਫਤਾਂ ਦੇ ਹੁੰਦਿਆਂ ਆਪ ਮੰਦੇ ਵਰਤਦਿਆਂ ਨਾਲ ਫਿਰ ਭੀ ਆਪਣਾ ਬਖਸ਼ਸ਼ੀ ਸੁਭਾ ਨਾ ਤਿਆਗਦੇ।

ਜੇ ਡਾਕਟਰ ਰਾਜਿੰਦ੍ਰ ਪ੍ਰਸ਼ਾਦ ਜੀ ਭੈਣੀ ਸਾਹਿਬ ਗਏ ਤਾਂ ਦੁਖੀਆਂ ਦੇ ਦਰਦ ਨੰਗ ਭੁਖ ਵਜੋਂ ਪੰਜ ਸੌ ਗਜ ਖਦਰ ਤੇ ਸੌ ਮਣ ਦਾਣੇ ਆਪ ਨੇ ਦਿਤੇ। ਜੇ ਪੰਡਤ ਜਵਾਹਰ ਲਾਲ ਜੀ ਕਾਲ ਪੀੜਤਾਂ ਦੀ ਮਦਦ ਲਈ ਫਿਰਦੇ ਭੈਣੀ ਸਾਹਿਬ ਪੁਜੇ ਤਾਂ ਸਤਿਗੁਰੂ ਜੀ ਨੇ ਸੌ ਬੋਰੀ ਚੌਲ ਦਿਤੇ। ਜੇ ਬਟਵਾਰੇ ਬਾਦ ਸੰਗਤ ਦਾ ਦੁਖ ਦੇਖਿਆ ਤਾਂ ਅੰਮ੍ਰਿਤਸਰ, ਲੁਧਿਆਣੇ, ਭੈਣੀ ਸਾਹਿਬ, ਜੀਵਨ ਨਗਰ ਆਦ ਲੰਗਰ ਦਾ ਖੁਲ੍ਹਾ ਪ੍ਰਬੰਧ ਕੀਤਾ ਤੇ ਡੇਢ ਲਖ ਰੁਪੈਆ ਕਰਜਾ ਚੁਕ ਕੇ ਕੋਲ ਆਏ ਸ਼ਰਨ ਪਿਆਂ ਨੂੰ ਵੰਡ ਛਕਾਇਆ।

੧੦ ਹਜਾਰ ਅਖੰਡ ਪਾਠ ਤੇ ਦੋ ਲਖ ਸਧਾਰਨ ਪਾਠ ਕਰਵਾ ਕੇ ਹਜਾਰਾਂ ਘਿਉ ਦੇ ਪੀਪਿਆਂ ਦਾ ਹਵਨ ਜਗ ਕਰਕੇ ਕਈ ਮਿਲਾਪ ਲਈ ਤੇ ਪੰਜਾਬੀ ਲਈ ਕਾਨਫ੍ਰੰਸਾਂ

ਕਰਕੇ ਆਪ ਨੇ ਕਿਸੇ ਤੋਂ ਆਪਣੀ ਸਿਫਤ ਜਾਂ ਸੰਸਾਰੀ ਪਦਾਰਥ ਲੈਣ ਦੀ ਕਦੀ ਕੋਈ ਮੰਗ ਨ ਕੀਤੀ। ਕੇਵਲ ਜੋ ਕੁਝ ਕੀਤਾ ਇਕ ਪ੍ਰੀਤਮ ਦੇ ਦਰਸ਼ਨ ਨਮਿਤ ਤੇ ਦੂਜੇ ਦੇਸ਼ ਦੁਖੀਆਂ ਤੇ ਪੰਥ ਦੀ ਭਲਾਈ ਲਈ ਕੀਤਾ।

ਜੇ ਸੇਠ ਬਿਰਲੇ ਜਿਹਾਂ ਨੇ ਹਿੰਦੂ ਸਿਖ ਮਿਲਾਪ ਕਾਨਫਰੰਸ ਤੇ ਪੁਜ ਕਿਹਾ "ਕੁਝ ਲੰਗਰ ਦੀ ਭੇਟਾ ਜਾਂ ਮੰਦਰ ਬਨਾਣ ਲਈ ਭੇਟ ਪ੍ਰਵਾਨ ਕਰੋ।" ਤਾਂ ਆਪ ਜੀ ਨੇ ਕਿਹਾ, "ਜਿਸ ਰਾਮ ਹਰੀ ਦਾ ਇਹ ਲੰਗਰ ਹੈ, ਇਹ ਓਸੇ ਦੇ ਆਸਰੇ ਹੀ ਰਹੇਗਾ ਤੇ ਮੰਦਰਾਂ ਨਾਲੋਂ ਸਾਨੂੰ ਕਖਾਂ ਦੀਆਂ ਕੁਲੀਆਂ ਹੀ ਚੰਗੀਆਂ ਨੇ, ਜਿਨ੍ਹਾਂ ਵਿਚ ਪ੍ਰੀਤਮ ਦੀ ਯਾਦ ਜਾਏ ਹੁੰਦੀ ਏ।" ਇਹ ਸਭ ਕੁਝ ਅਖੀਂ ਵੇਖਿਆ ਸੰਤ ਇੰਦ੍ਰ ਸਿੰਘ ਜੀ ਨੇ ਆਪਣੇ "ਅਟਲ ਪ੍ਰਤਾਪੀ ਸਤਿਗੁਰ" ਨਾਮੇ ਟ੍ਰੈਕਟ ਵਿਚ ਲਿਖਦਿਆਂ ਕਿਹਾ ਹੈ ਕਿ ਮੈਂ ਵੀ ਕਿਹਾ "ਕੁਝ ਕਬੂਲ ਲਵੋ।" ਤਾਂ ਆਪ ਨੇ ਕਿਹਾ "ਚਕਰਵਰਤੀ ਜੀ, ਸਾਨੂੰ ਜੋ ਹੈ ਇਹੀ ਸੁਭਾਗ ਹੈ ਹੋਰ ਆਏ ਦੀ ਸੇਵਾ ਤੋਂ ਸਿਵਾ ਲੈਣਾ ਠੀਕ ਨਹੀਂ।"

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਖਸ਼ਸ਼ ਮੈਂ ਕੇਹੜੀ ਕੇਹੜੀ ਕਵ੍ਹਾਂ? ਸੇਠ, ਅਮੀਰ, ਗਰੀਬ, ਕਿਰਤੀ, ਨੌਕਰ ਸਭ ਨੂੰ ਆਪ ਨੇ ਗੁਰਬਾਣੀ ਦੇ ਪਾਠ ਕਰਾਏ। ਕਦੀ ਪੜ੍ਹਾ, ਕਦੀ ਸ਼ਬਦ, ਕਦੀ ਤੁਕਾਂ, ਵਿਹਾਰ ਕਰਦਿਆਂ ਜੋੜੇ ਸਣੇ, ਜੋੜੇ ਉਤਾਰ ਸਭ ਨੂੰ ਬਾਣੀ ਪੜ੍ਹਨ ਦੀ ਬਖਸ਼ਸ਼ ਕੀਤੀ। ਉਸ ਬਖਸ਼ਸ਼ ਦਾ ਸਦਕਾ ਜੋ ਵਿਰੋਧੀਆਂ ਵਲੋਂ ਆਪ ਨੂੰ ਦਿਤਾ ਗਿਆ ਉਲਾਂਭਾ ਗਾਲ ਦੋਸ਼ ਆਪਨੇ ਖਿੜੇ ਮਥੇ ਸਹਾਰਿਆ।

ਨਾਮਧਾਰੀ ਸਿੱਖਾਂ 'ਚੋਂ ਰੋਜ ਇਕਾਂਤ ਬੈਠ ਭਜਨ ਕਰਨਾ ਘਟ ਗਿਆ ਜਾਣ ਆਪ ਨੇ ਪਹਿਲੀ ਜੇਠ ਮੰਗਲਵਾਰ ੧੯੯੮ ਬਿ. ਤੋਂ ਇਕ ਘੰਟਾ ਨਾਮ ਸਿਮਰਨ ਨੇਮ ਨਾਲ ਕੈਮ ਕੀਤਾ। ਜੋ ਹਰ ਹਾਲਤ ਵਿਚ ਆਪ ਕਰਕੇ ਦੂਜਿਆਂ ਨੂੰ ਕਰਾਂਦੇ ਤੇ ਸਿਖਾਂਦੇ ਰਹੇ। ਹਿੰਦੂਆਂ ਦੀ ਕੇਸਾਂ ਤੋਂ ਬੋਦੀ ਵਾਲੀ ਨਿਸ਼ਾਨੀ ਹੀ ਭਾਵੇਂ ਆਪ ਇਸ ਘੰਟੇ ਦੇ ਨਾਮ ਸਿਮਰਨ ਨੂੰ ਕਹਿੰਦੇ ਤਾਂ ਭੀ ਕਿਹਾ ਕਰਦੇ "ਜੇ ਨਿਭ ਜਾਵੇ ਤਾਂ ਉਮਰ ਦਾ ਕੁਝ ਹਿਸਾ ਪ੍ਰਮੇਸ਼ਰ ਪਾਸੇ ਲਗ ਹੀ ਜਾਂਦਾ ਹੈ।" ਇਹ ਬਾਣੀ ਪਾਠ ਕਰਨ ਦੀ ਬਖਸ਼ਸ਼ ਤੇ ਨਾਮ ਸਿਮਰਨ ਦੀ ਬਖਸ਼ਸ਼ ਸਤਿਗੁਰੂ ਪਰਤਾਪ ਸਿੰਘ ਜੀ ਦੀ ਸੰਗਤ ਨੂੰ ਉਹ ਬਖਸ਼ਸ਼ ਹੈ ਜੋ ਲੋਕ ਸੁਖੀ ਤੇ ਪ੍ਰਲੋਕ ਸੁਹੇਲਾ ਕਰਨ ਤੇ ਰਾਮ ਹਰੀ ਨਾਲ ਮੇਲਨ ਵਾਲੀ ਦੇਣ ਹੈ।

ਗਊ ਪਿਆਰ ਆਪਦਾ ਏਤਨਾ ਉਚਾ ਸੀ ਕਿ ਆਪ ਚੰਗੀ ਨਸਲ ਦੁਧੈਲ ਗਊ ਸੁਣ ਜਰੂਰ ਜਾ ਵਿੰਹਦੇ ਤੇ ਮਾਲਕ ਨੂੰ ਮੂੰਹੋਂ ਮੰਗੀ ਰਕਮ ਦੇ, ਲਿਆ ਆਪਣੇ ਫਾਰਮ ਦੀ ਸੋਭਾ ਵਧਾਂਦੇ, ਤੇ ਸਾਹਨ ਹੋਰ ਡੇਰੀਆਂ ਨੂੰ ਘਟ ਕੀਮਤ ਤੋਂ ਦੇਂਦੇ। ਆਪਦੇ ਫਾਰਮ ਦੀਆਂ ਗਊਆਂ ਮਝਾਂ ਦੋ-ਦੋ ਹਜ਼ਾਰ ਇਨਾਮ ਪਾਂਦੀਆਂ ਤੇ ਮਣ-ਮਣ ਦੁਧ ਦੇਂਦੀਆਂ ਵੇਖ-ਸੁਣ ਦੇਸ ਪ੍ਰਦੇਸ ਗਊ ਪਿਆਰ ਵਧਦਾ। ਆਪ ਨੇ ਬੀਤ 'ਚ ਹਰ ਘਰ ਵਸਾਏ ਨੂੰ ਘਰ ਪ੍ਰਤੀ ਚੰਗੀ ਗਊ ਰਖਣ ਦੀ ਜਰੂਰੀ ਬਖਸ਼ਸ਼ ਕੀਤੀ।

"ਭਾਵੇਂ ਸਤਿਗੁਰੂ ਰਾਮ ਸਿੰਘ ਜੀ ਖੋਟਿਆਂ ਦੇ ਹੋਲੇ ਤੋਂ ਗੁਰ ਮਰਯਾਦਾ ਦੇ ਅਨੰਦ ਟੋਰੇ ਸੀ। ਪਰ ਸਮੇਂ ਦੇ ਹੇਰ ਫੇਰ ਤੇ ਸੰਕਟ ਕਰ ਮੁੜ ਸੰਸਾਰ ਰੀਤ ਹੀ ਨਾਮਧਾਰੀਆਂ ਵਿਚ ਵਸ ਗਈ ਸੀ। ਦੋਬਾਰਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਅਨੰਦ ਮਰਯਾਦਾ ਸੰਗਤ ਵਿਚ ਆਪਣੇ ਹਜ਼ੂਰ ਬਿਨਾਂ ਮੁਖ ਪਰਦੇ ਗਹਿਣੇ ਆਦ ਤੋਂ ਜਾਰੀ ਕਰਵਾਈ। ਇਹ ਬਖਸ਼ਸ਼ ਅਮੀਰ ਗਰੀਬ ਦੀ ਥਮ੍ਹੀ ਏ ਤੇ ਸਤਿਗੁਰੂ ਜੀ ਦੀ ਉਚੇਚੀ ਯਾਦ ਏ।

ਮੈਂ ਸਤਿਗੁਰੂ ਜੀ ਦੀਆਂ ਅਨੇਕ ਬਖਸ਼ਸ਼ਾਂ ਚੇਤੇ ਔਂਦੀਆਂ ਚੋਂ ਇਕ ਅਧ ਇਸ ਲਈ ਜਰੂਰ ਲਿਖਦਾ ਹਾਂ ਕਿ ਜਿਨ੍ਹਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਆਂ ਹੋਰ ਬਖਸ਼ਸ਼ਾਂ ਨਹੀਂ ਤਕੀਆਂ ਤੇ ਸਿਰਫ ਆਪ ਜੀ ਦਾ ਅਰੰਭਿਆ ਤੇ ਅੰਤਲਾ ਮੇਲਾ ਹੀ ਤਕਿਆ ਹੈ ਤੇ ਜਾਂ ਜਿਨ੍ਹਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸ਼ਰਧਾਂਜਲੀ-ਅੰਕ ਨੂੰ ਪੜ੍ਹਿਆ ਹੈ। ਉਹਨਾਂ ਨੂੰ ਦੁਬਾਰਾ ਯਾਦ ਪਵੇ ਕਿ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹੀ ਬਖਸ਼ਸ਼ ਹੈ ਕਿ ਸਭ ਸੰਪ੍ਰਦਾਵਾਂ ਤੇ ਪੰਥ ਇਸ ਸਤਿਗੁਰੂ ਦੇ ਬਣਾਏ ਸਟੇਜ ਤੇ ਇਕਠੇ ਬੈਠ ਸਕਦੇ ਹਨ ਤੇ ਆਪੋ ਆਪਣੀਆਂ ਮਨੋ ਭਾਵਨਾਂ ਸੰਗਤ ਦੀ ਭੇਟ ਕਰ ਸਕਦੇ ਹਨ। ਇਸ ਸਤਿਗੁਰੂ ਜੀ ਦਾ ਹੀ ਇਕ ਐਸਾ ਪ੍ਰਤਾਪੀ ਸਪੁਤ੍ਰ ਹੈ ਜਿਸਨੂੰ ਏਡੇ ਵਡੇ, ਡੇਢ ਲਖੋਂ ਉਪਰ ਸਰਬ ਪੰਥਾਂ ਦੇ ਇਕਠ ਤੇ ਸ਼ਲਾਘਾ ਭਰੇ, ਚਾ ਭਰੇ ਸਮੂਹ ਵਿਚ ਗੁਰੂ ਗੱਦੀ, ਗੁਰੂ ਨਾਨਕ ਦੇਵ ਜੀ ਦੇ ਘਰ ਦੀ, ਪੁਰਾਤਨ ਰੀਤ ਭਰੀ ਨਮਸਕਾਰ ਤੇ ਪ੍ਰਵਾਨਗੀ ਤੇ ਦਸਤਾਰ ਬੰਦੀ ਪ੍ਰਾਪਤ ਹੋਈ ਹੈ। ਇਹ ਸਭ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹੀ ਬਖਸ਼ਸ਼ ਹੈ। ਆਪ ਸਭ ਗਜ ਕੇ ਆਖੋ ਧੰਨ ਸਤਿਗੁਰੂ ਪ੍ਰਤਾਪ ਸਿੰਘ ਜੀ ਵਡੇ ਪ੍ਰਤਾਪ ਵਾਲੇ, ਤੇ ਪੜ੍ਹੋ ਗੁਰੂ ਹਰੀ ਸਿੰਘ ਟੁਟਿਆਂ ਨੂੰ ਮੇ ਲਿਆ, ਗੁਰੂ ਹਰੀ ਸਿੰਘ, ਗੁਰੂ ਹਰੀ ਸਿੰਘ ਟੁਟਿਆਂ ਨੂੰ ਮੇਲਿਆ, ਵਡੇ ਪ੍ਰਤਾਪ ਵਾਲੇ ਪੂਰੇ, ਬਖਸ਼ੇ ਭਜਨ ਬਾਣੀ ਦੁਖ ਚੂਰੇ।■

# ਡੁੱਬਦਿਆਂ ਨੂੰ ਤਾਰਨ ਵਾਲਾ

✍ ਪੰਡਤ ਮਨਸਾ ਸਿੰਘ 'ਕੌਮੀ'

ਸ੍ਰੀ ੧੦੮ ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਜੀ ਦੇ ਦਰਸ਼ਨ ਪਰਸਨ ਦਾ ਸੁਭਾਗ ਮੈਨੂੰ ਨਿਕੇ ਹੁੰਦਿਆਂ ਤੋਂ ਹੀ ਪ੍ਰਾਪਤ ਹੁੰਦਾ ਰਿਹਾ ਹੈ। ਇਕ ਤਾਂ ਇਸ ਕਰਕੇ ਕਿ ਮੇਰਾ ਆਪਣਾ ਜਨਮ ਨਗਰ ਸ੍ਰੀ ਭੈਣੀ ਸਾਹਿਬ ਤੋਂ ਨਜਦੀਕ, ਕੇਵਲ ੫ ਮੀਲ ਦੇ ਫਾਸਲੇ ਉਤੇ ਸੀ, ਦੂਜਾ ਸਾਡੇ ਆਪਣੇ ਖਾਨਦਾਨ ਦੇ ਇਕ ਬੀਤ ਰਾਗ ਮਹਾਂ ਪੁਰਸ਼ ਜੋ ਪਹਿਲਾਂ ਉਦਾਸੀ ਸੰਤ ਬੂਟਾ ਰਾਮ ਕਰਕੇ ਪ੍ਰਸਿਧ ਸਨ। ਪਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਪਰਸ ਕੇ ਗੁਰ ਦੀਖਿਆ ਲੈ ਕੇ ਸਿੰਘ ਸਜ ਕੇ ਸ੍ਰੀ ਮਾਨ ਸੰਤ ਬੂਟਾ ਸਿੰਘ ਜੀ ਦੇ ਨਾਉਂ ਤੋਂ ਨਾਮਧਾਰੀ ਪੰਥ ਵਿਚ ਬਹੁਤ ਸਤਿਕਾਰੇ ਜਾਂਦੇ ਰਹੇ। ਉਹਨਾਂ ਦੇ ਹੀ ਚਰਨਾਂ ਦੀ ਛੁਹ ਪ੍ਰਾਪਤ ਕਰਕੇ ਮੈਂ ਨਾਮਧਾਰੀ ਪੰਥ ਵਿਚ ਪ੍ਰਵਿਸ਼ਟ ਹੋਇਆ। ਓਹ ਹਰ ਸਤਵਾਰੇ ਜਾਂ ਮਹੀਨੇ ਵਿਚ ਦੋ ਵਾਰ ਜਰੂਰ ਸ੍ਰੀ ਭੈਣੀ ਸਾਹਿਬ ਜਾਇਆ ਕਰਦੇ ਸਨ ਅਤੇ ਉਨ੍ਹਾਂ ਨਾਲ ਮੈਨੂੰ ਵੀ ਦਰਸ਼ਨ ਦਾ ਸੁਭਾਗ ਪ੍ਰਾਪਤ ਹੁੰਦਾ ਰਹਿੰਦਾ।

ਜਿਨ੍ਹਾਂ ਦਿਨਾਂ ਦਾ ਮੈਂ ਜ਼ਿਕਰ ਕਰਨ ਲਗਾ ਹਾਂ ਇਹ ਨਾਮਧਾਰੀ ਪੰਥ ਦੇ ਸੁਨਹਿਰੀ ਦਿਨ ਸਨ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨਿਜ ਧਾਮ ਪਧਾਰ ਚੁਕੇ ਸਨ। ਸ੍ਰੀ ਅਟੱਲ ਪ੍ਰਤਾਪੀ ਜੀ ਗੁਰਗੱਦੀ ਪਰ ਸੁਭਾਇਮਾਨ ਸਨ। ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦਾ ਪ੍ਰਬੰਧ ਸ੍ਰੀ ਮਾਤਾ ਜੀਵਨ ਕੌਰ ਜੀ ਬਹੁਤ ਸ਼ਾਨ ਨਾਲ ਚਲਾ ਰਹੇ ਸਨ। ਜਿਨ੍ਹਾਂ ਨੂੰ ਲਛਮੀ ਆਪਣੀ ਭੈਣ ਨਾਲੋਂ ਵੀ ਵਧ ਸਤਿਕਾਰਦੀ ਹੋਈ ਬੂਹੇ ਅਗੇ ਹਥ ਜੋੜ ਖਲੋਤੀ ਰਹਿੰਦੀ ਸੀ। ਤਦੋਂ ਸ੍ਰੀ ਭੈਣੀ ਸਾਹਿਬ ਦੀਆਂ ਰੌਣਕਾਂ ਬਹੁਤ ਹੀ ਮਹਾਨ ਸਨ, ਸ੍ਰੀਮਾਨ ਪੂਜਯ ਪੰਡਤ ਬਸੰਤ ਸਿੰਘ ਜੀ ਗੜ੍ਹ ਪਧਾਣਿਆਂ ਵਾਲੇ ਆਪਣੇ ਵਿਦਿਆਰਥੀ ਦਲ ਨਾਲ ਸ੍ਰੀ ਭੈਣੀ ਸਾਹਿਬ ਰਹਿੰਦੇ ਸਨ, ਜਿਨ੍ਹਾਂ ਤੋਂ ਸਾਡੇ ਸ੍ਰੀ ਸਤਿਗੁਰੂ ਜੀ ਵੀ ਲਘੂ ਸਿਧਾਂਤ ਕੌਮਦੀ, ਹਿਤੋਪਦੇਸ਼, ਪੰਜ ਤੰਤ੍ਰ, ਪਰਬੋਧ ਚੰਦਰ ਨਾਟਕ ਆਦਿ ਪੁਸਤਕਾਂ ਦਾ ਅਧਿਐਨ ਕਰਦੇ ਸਨ। ਸ੍ਰੀਮਾਨ ਪੰਡਤ ਅਮਰ ਸਿੰਘ ਜੀ ਜੋ ਸੁਰਗ ਚਲੇ ਗਏ, ਸ੍ਰੀਮਾਨ ਸੰਤ ਮਹਾਂ ਸਿੰਘ ਹਾਂਸਰੋ, ਜੋ ਸਿੰਘ ਸਭਾ ਦੇ ਕਰਤਾ ਧਰਤਾ ਪ੍ਰਸਿਧ ਪੰਡਤ ਗੁਰਬਖਸ਼ ਸਿੰਘ ਜੀ ਦੇ ਨਿਕੇ ਭਰਾ ਸਨ। ਸ੍ਰੀਮਾਨ ਸੰਤ ਇੰਦਰ ਸਿੰਘ ਜੀ ਚਕ੍ਰਵਰਤੀ, ਸੁਦਾਗਰ ਸਿੰਘ ਜੀ ਕੱਕੇ ਕੇ, ਸੰਤ ਭਗਤ ਸਿੰਘ ਜੀ ਜੋ ਸ੍ਰੀਮਾਨ ਪੰਡਤ ਜਗਤ ਸਿੰਘ ਜੀ ਦੇ ਨਿਕੇ ਭ੍ਰਾਤਾ ਹਨ, ਮੈਂ ਖੁਦ ਅਤੇ ਸਾਡੇ 'ਚੋਂ ਬਿਨਾਂ ਹੋਰ ਵੀ ਕਈ ਇਕ ਪੰਥਕ ਵਿਯਕਤੀਆਂ ਸ੍ਰੀ ਪੂਜਯ ਪੰਡਤ ਬਸੰਤ ਸਿੰਘ ਜੀ ਕੋਲੋਂ ਪਠਨ ਪਾਠਨ ਕਰਦੀਆਂ। ਪੜ੍ਹਾਈ ਦੇ ਨਾਲ ਨਾਲ ਪੰਥਕ ਅਸੂਲਾਂ ਤੇ ਵਿਚਾਰ ਚਰਚਾ ਹੁੰਦੀ ਰਹਿੰਦੀ ਸੀ।

ਸ੍ਰੀ ਸਤਿਗੁਰੂ ਜੀ ਵਾਲੀਏ ਦੋ ਜਹਾਨ, ਸਤਿਗੁਰੂ ਪ੍ਰਤਾਪ ਸਿੰਘ ਜੀ ਰੋਪੜ ਵਾਲੀ ਨਹਿਰ ਦੇ ਡੇਰੇ ਜੋ ਪੂਨੀਆਂ ਪਿੰਡ ਕੋਲ ਸੀ ਆਮ ਤੌਰ ਤੇ ਗਰਮੀਆਂ ਦੇ ਦਿਨੀਂ, (ਜੇਠ, ਹਾੜ੍ਹ, ਸਾਵਣ, ਭਾਦਰੋਂ ਆਦਿ) ਚਤਰ ਮਾਸਾ ਗੁਜਾਰਿਆ ਕਰਦੇ ਸਨ। ਸੰਗਤਾਂ ਦੀ ਆਪ ਜੀ ਦੇ ਪਾਸ ਅਪਾਰ ਭੀੜ ਰਿਹਾ ਕਰਦੀ ਸੀ। ਦੂਜਾ ਭੈਣੀ ਸਾਹਿਬ ਵਸ ਜਾਂਦਾ ਸੀ। ਕੀਰਤਨ ਤੇ ਕਥਾ ਹੁੰਦੇ ਰਹਿੰਦੇ। ਢੋਲਕ ਗੁੜ੍ਹਕਦੀ ਤੇ ਤਾਊਸ ਦਿਲਰੁਬਾ ਆਦਿ ਦੀਆਂ ਮੀਂਡਾਂ ਨਿਕਲਦੀਆਂ ਰਹਿੰਦੀਆਂ। ਫਿਰ ਜਦ ਸਾਵਣ ਮਾਂਹ ਅੰਬ ਪੱਕ ਜਾਂਦੇ ਤਦ ਓਹ ਬਹਾਰ ਤੇ ਵੇਖਿਆਂ ਹੀ ਬਣਦੀ ਸੀ। ਕੋਈ ਰੋਕ ਨਹੀਂ ਸੀ ਹੁੰਦੀ। ਕੋਈ ਅੰਬਾਂ ਦੀ ਰਖਵਾਲੀ ਨਹੀਂ ਸੀ ਹੁੰਦੀ। ਜਿੰਨਾਂ ਕਿਸੇ ਦਾ ਜੀ ਚਾਹੇ, ਅੰਬ ਖਾਵੇ। ਨਹਿਰ ਦੇ ਕਿਨਾਰੇ ਉਤੇ ਸਾਧੂ ਰਿਸ਼ੀ ਬੈਠੇ ਭਜਨ ਕਰਦੇ, ਬਾਣੀ ਪੜ੍ਹਦੇ, ਸ੍ਰੀ ਸਤਿਗੁਰੂ ਜੀ ਅੰਮ੍ਰਿਤ ਵੇਲੇ ੨ ਵਜੇ ਤੋਂ ਉਠ ਕੇ ਨਹਿਰ ਦੇ ਕੰਢੇ ਦੀ ਝੌਂਪੜੀ

**ਸ੍ਰੀ ਸਤਿਗੁਰੂ ਜੀ ਦੀ ਨਿਤਨੇਮ ਵਾਲੀ ਕੁੱਲੀ ਦੀ ਸੇਧ ਰਖਕੇ ਨਹਿਰ ਵਿਚ ਠਿਲ੍ਹ ਪਏ, ਅਗੇ ਹਮੇਸ਼ਾਂ ਤਰਦੇ ਰਹਿੰਦੇ ਸੀ, ਦਿਲ ਨੂੰ ਹੌਂਸਲਾ ਸੀ ਪਾਰ ਹੋਣ ਦਾ। ਨਹਿਰ ਸਰਹਿੰਦ ਕੋਈ ਛੋਟੀ ਮੋਟੀ ਨਹਿਰ ਨਹੀਂ। ਦਰਿਆ ਜਿੰਨਾ ਪਾੜਾ ਹੈ ਤੇ ਡੂੰਘੀ ਦਰਿਆਵਾਂ ਤੋਂ ਕਈ ਹਿਸੇ ਵਧ। ਅਧ ਵਿਚਕਾਰ ਆ ਕੇ ਮੇਰਾ ਸਾਹ ਟੁਟ ਗਿਆ। ਸੰਤ ਨਥਾਣੀਏ ਆਖਿਆ ਮੇਰਾ ਮੋਢਾ ਫੜ ਲਓ। ਮੈਂ ਘਬਰਾਏ ਨੇ ਉਨ੍ਹਾਂ ਦੇ ਗਲ ਨੂੰ ਹੱਥ ਪਾ ਲਏ। ਜਿਸਤੋਂ ਓਹ ਵੀ ਨਾ ਸੰਭਲ ਸਕੇ, ਲਗੇ ਡੁਬਕੀਆਂ ਖਾਣ। ਸ੍ਰੀ ਸਤਿਗੁਰੂ ਜੀ ਨੇ ਜਦੋਂ ਸਾਮ੍ਹਣੇ ਇਹ ਹਾਲ ਵੇਖਿਆ ਤਦ ਝੱਟ ਨਿਤਨੇਮ ਛੱਡਕੇ ਨਹਿਰ ਵਿਚ ਛਾਲ ਕਢ ਮਾਰੀ ਤੇ ਸਾਨੂੰ ਜਾ ਫੜਿਆ। ਮੇਰਾ ਹਥ ਫੜਕੇ ਆਪਣੇ ਮੋਢੇ ਤੇ ਰਖਕੇ ਕਿਹਾ: "ਘਬਰਾਓ ਨਾ, ਗਲ ਨੂੰ ਨਾ ਚੰਬੜਨਾ, ਮੋਢੇ ਉਤੇ ਹਥ ਰਖਕੇ ਪੈਰ ਮਾਰਦੇ ਰਹੋ।" ਇੰਵ ਸਾਨੂੰ ਦੋਹਾਂ ਨੂੰ ਹਜ਼ੂਰ ਨੇ ਪਾਰ ਕਰਕੇ ਡੁਬਣੋਂ ਬਚਾਇਆ।**

ਵਿਚ ਜਪ ਤਪ ਪ੍ਰਯੋਗ ਕਰਦੇ, ਇਹ ਚੰਡੀ ਦੀ ਵਾਰ ਆਦਿ ਨਿਤਨੇਮ ਕਰਕੇ ਸਮਾਪਤ ਕੀਤਾ ਕਰਦੇ।

ਇਕ ਦਿਨ ਇਨ੍ਹਾਂ ਸਤਰਾਂ ਦਾ ਲੇਖਕ ਤੇ ਪ੍ਰਸਿਧ ਭਾਈ ਹਰਨਾਮ ਸਿੰਘ ਜੀ ਨਥਾਣੀਆਂ, ਸਤਿਗੁਰਾਂ ਦਾ ਵਜੀਰ, ਸਾਡੇ ਨਗਰ ਜੋ ਨਹਿਰ ਦੇ ਡੇਰੇ ਦੇ ਪਾਰਲੇ ਪਾਸੇ ਸੀ, (ਉਸ ਤੋਂ ਪੁਲ ਦੂਰ ਰਹਿ ਜਾਂਦਾ ਸੀ) ਜਾਂਦੇ ਹੋਏ ਅਸੀਂ ਗੜ੍ਹੀ ਦੇ ਪੁਲ ਉਤੋਂ ਦੀ ਨਹਿਰ ਪਾਰ ਕਰਕੇ ਚਲੇ ਗਏ। ਆਉਂਦੇ ਹੋਏ ਸ੍ਰੀ ਸਤਿਗੁਰੂ ਜੀ ਦੀ ਨਿਤਨੇਮ ਵਾਲੀ ਕੁੱਲੀ ਦੀ ਸੇਧ ਰਖਕੇ ਨਹਿਰ ਵਿਚ ਠਿਲ੍ਹ ਪਏ, ਅਗੇ ਹਮੇਸ਼ਾਂ ਤਰਦੇ ਰਹਿੰਦੇ ਸੀ, ਦਿਲ ਨੂੰ ਹੌਂਸਲਾ ਸੀ ਪਾਰ ਹੋਣ ਦਾ। ਨਹਿਰ ਸਰਹਿੰਦ ਕੋਈ ਛੋਟੀ ਮੋਟੀ ਨਹਿਰ ਨਹੀਂ। ਦਰਿਆ ਜਿੰਨਾ ਪਾੜਾ ਹੈ ਤੇ ਡੂੰਘੀ ਦਰਿਆਵਾਂ ਤੋਂ ਕਈ ਹਿਸੇ ਵਧ। ਅਧ ਵਿਚਕਾਰ ਆ ਕੇ ਮੇਰਾ ਸਾਹ ਟੁਟ ਗਿਆ। ਸੰਤ ਨਥਾਣੀਏ ਆਖਿਆ ਮੇਰਾ ਮੋਢਾ ਫੜ ਲਓ। ਮੈਂ ਘਬਰਾਏ ਨੇ ਉਨ੍ਹਾਂ ਦੇ ਗਲ ਨੂੰ ਹੱਥ ਪਾ ਲਏ। ਜਿਸਤੋਂ ਓਹ ਵੀ ਨਾ ਸੰਭਲ ਸਕੇ, ਲਗੇ ਡੁਬਕੀਆਂ ਖਾਣ। ਸ੍ਰੀ ਸਤਿਗੁਰੂ ਜੀ ਨੇ ਜਦੋਂ ਸਾਮ੍ਹਣੇ ਇਹ ਹਾਲ ਵੇਖਿਆ ਤਦ ਝੱਟ ਨਿਤਨੇਮ ਛੱਡਕੇ ਨਹਿਰ ਵਿਚ ਛਾਲ ਕਦ ਮਾਰੀ ਤੇ ਸਾਨੂੰ ਜਾ ਫੜਿਆ। ਮੇਰਾ ਹਥ ਫੜਕੇ ਆਪਣੇ ਮੋਢੇ ਤੇ ਰਖਕੇ ਕਿਹਾ: "ਘਬਰਾਓ ਨਾ, ਗਲ ਨੂੰ ਨਾ ਚੰਬੜਨਾ, ਮੋਢੇ ਉਤੇ ਹਥ ਰਖਕੇ ਪੈਰ ਮਾਰਦੇ ਰਹੋ।" ਇੰਵ ਸਾਨੂੰ ਦੋਹਾਂ ਨੂੰ ਹਜ਼ੂਰ ਨੇ ਪਾਰ ਕਰਕੇ ਡੁਬਣੋਂ ਬਚਾਇਆ।

ਦੂਸਰਾ ਚਾਨਸ। ਜਦੋਂ ਨਾਭੇ ਵਾਲਾ ਬੀੜ, ਨਾਭਾ ਨਰੇਸ਼ ਨੇ ਅਰਦਾਸ ਕਰਾਇਆ, ਓਦੋਂ ਸਤਿਗੁਰਾਂ ਨੇ ਬੀੜ ਵਿਚ ਸਤ ਸੌ ਅਖੰਡ ਪਾਠ ਕਰਨ ਦਾ ਪ੍ਰੋਗ੍ਰਾਮ ਰਚਿਆ। ੧੪ ਅਖੰਡ ਪਾਠ ਇਕਠੇ ਹੀ ਅਰੰਭ ਸਨ ਟਾਹਲੀ ਵਾਲੇ ਖੂਹ ਉਤੇ। ਓਨੀਂ ਦਿਨੀਂ ਹਜ਼ੂਰ ਦੇ ਚਰਨਾਂ ਤੇ ਇਕ ਜ਼ਖਮ ਹੋ ਗਿਆ। ਇਕ ਦਿਨ ਨਿਵਾਸ ਵਾਲੇ ਡੇਰੇ ਤੋਂ (ਜਿਥੇ ਲੰਗਰ ਤੇ ਰਿਹੈਸ਼ ਦਾ ਇੰਤਜ਼ਾਮ ਸੀ) ਗਡੇ ਤੇ ਬੈਠਕੇ ਟਾਲ੍ਹੀਆਂ ਵਾਲੇ ਖੂਹ ਨੂੰ ਚਲੇ, ਅਸੀਂ ਕਈ ਸਰੀਰ ਸਾਥ ਸਾਥ ਤੁਰੇ ਜਾ ਰਹੇ ਸਾਂ, ਉਨ੍ਹਾਂ ਦਿਨਾਂ ਵਿਚ ਕਾਂਗਰਸ ਵਲੋਂ ਸਤਿਆਗ੍ਰਹਿ ਜਾਰੀ ਸੀ। ਮੈਂ ਅਰਜ ਕੀਤੀ "ਦੀਨ ਦਿਆਲ ਜੀ ਅਸੀਂ ਵੀ ਤੁਹਾਡੇ ਨਾਲ ਕੈਦ ਹੋਈਏ!"

ਹਜ਼ੂਰ ਨੇ ਖ਼ੁਸ਼ੀ ਨਾਲ ਬਚਨ ਕੀਤਾ: "ਦੇਸ ਆਜ਼ਾਦ ਕਰਾਉਣ ਲਈ ਅਤੇ ਕੈਦਾਂ ਕਟਣ ਲਈ ਹੀ ਅਸੀਂ ਤੁਹਾਨੂੰ ਡੁਬਦਿਆਂ ਨੂੰ ਬਚਾਇਆ ਸੀ।" ਬੱਸ ਇਹ ਹੁਕਮ ਮੰਨ ਕੇ ਇਕ ਵਾਰ ਨਹੀਂ ਤਿੰਨ ਵਾਰ ਮੈਂ ਕੈਦ ਕੱਟੀ, ਕੈਦ ਵੀ ਰੁਤਬੇ ਵਾਲੀ। ਪੰਜਾਬ ਸਤਿਆਗ੍ਰਹਿ ਕੌਂਸਲ ਦਾ ੧੩ ਵਾਂ ਡਿਕਟੇਟਰ ਬਣਕੇ ਗਿਆ, ਜਿਸਦਾ ਮੁਕਾਬਲਾ ਉਨ੍ਹਾਂ ਦਿਨਾਂ ਵਿਚ ਪੰਜਾਬ ਦੇ ਗਵਰਨਰ ਦੇ ਬਰਾਬਰ ਸੀ। ਇਹ ਸਭ ਕੁਝ ਅਸੀਂ ਆਪਣੇ ਸਤਿਗੁਰੂ ਸਚੇ ਪਾਤਸ਼ਾਹ ਅਟੱਲ ਪ੍ਰਤਾਪੀ ਦੀ ਆਗਿਆ ਅਨੁਸਾਰ ਕੀਤਾ, ਜਿਨ੍ਹਾਂ ਦੇ ਦਿਲ ਵਿਚ ਦੇਸ ਅਜ਼ਾਦੀ ਦੀ ਤੜਪ ਸੀ, ਜਿਹੜੇ ਉਹਨੀਂ ਦਿਨੀਂ ਕਾਂਗਰਸ ਤੋਂ ਬਿਨਾਂ ਹੋਰ ਕਿਸੇ ਵੀ ਪੁਲੀਟੀਕਲ ਜਮਾਤ ਨੂੰ ਅਪਣਾ ਅਸ਼ੀਰਵਾਦ ਤੇ ਮਿਲਵਰਤਨ ਨਹੀਂ ਸੀ ਦੇਂਦੇ। ਜੇ ਓਹ ਮਹਾਨ ਪਵਿਤ੍ਰ ਹਸਤੀ ਹੁਕਮ ਨ ਦਿੰਦੀ ਤਾਂ ਅਸੀਂ ਜੇਹਲਾਂ ਵਲ ਕਦੀ ਵੀ ਮੂੰਹ ਨਾ ਕਰਦੇ। ਮੈਂ ਦਸ ਸਾਲ ਜੇਹਲ ਵਿਚ ਰਿਹਾ ਹਾਂ, ਪਰ ਮੈਨੂੰ ਅਜਕਲ ਦੇ ਆਗੂਆਂ 'ਚੋਂ ਕਿਸੇ ਨੇ ਵੀ ਪੋਲੀਟੀਕਲ ਸਫਰਰ (ਰਾਜਸੀ ਪੀੜਤ) ਨਹੀਂ ਮੰਨਿਆ। ਕੋਈ ਵੀ ਸਹੂਲਤ ਨਹੀਂ ਦਿਤੀ, ਕੋਈ ਪੈਨਸ਼ਨ ਨਹੀਂ ਲਾਈ, ਪਰ ਮੈਨੂੰ ਜਾਂ ਮੇਰੇ ਵਰਗੇ ਨਾਮਧਾਰੀ ਸਿੱਖਾਂ ਨੂੰ ਖੁਸ਼ੀ ਹੈ। ਅਸੀਂ ਜੋ ਕੁਝ ਕੀਤਾ ਓਹ ਆਪਣੇ ਸਤਿਗੁਰੂ ਜੀ ਦੀ ਖੁਸ਼ੀ ਤੇ ਪ੍ਰਸੰਨਤਾ ਪ੍ਰਾਪਤੀ ਲਈ ਕੀਤਾ, ਤੇ ਓਹ ਸਾਡੇ ਤੇ ਸਦਾ ਪ੍ਰਸੰਨ ਰਹੇ। ਸਾਨੂੰ ਮਾਣ ਹੈ ਕਿ ਸ੍ਰੀ ੧੦੮ ਹਜ਼ੂਰ ਸ੍ਰੀ ਸਤਿਗੁਰੂ ਜਗਜੀਤ ਸਿਘ ਜੀ ਵੀ ਸਾਨੂੰ ਓਹੀ ਮਾਣ ਦੇ ਰਹੇ ਹਨ ਜਿਸਤੋਂ ਅਸੀਂ ਦੁਨੀਆਂ ਦੀ ਬਾਦਸ਼ਾਹੀ ਨੂੰ ਵੀ ਤੁਛ ਸਮਝਦੇ ਹਾਂ। ਸਾਡੀ ਅਰਦਾਸ ਹੈ ਕਿ ਸ੍ਰੀ ੧੦੮ ਹਜ਼ੂਰ ਅਟੱਲ ਪ੍ਰਤਾਪੀ ਸਾਡੇ ਦਿਲੋਂ ਕਦੀ ਵੀ ਦੂਰ ਨਾ ਹੋਣ। ਅਸੀਂ ਸਦਾ ਚਰਨ ਸਰਨ ਦੀ ਮੌਜ ਹੀ ਮਾਣੀਏ। ■

# ਅੰਤਮ ਦਰਸ਼ਨ

✍ ਸੰਤ ਵਰਿਆਮ ਸਿੰਘ ਮੁਸੱਵਰ

> ਆਖਰ ਸੇਵਕਾਂ ਦੇ ਇਸ਼ਾਰੇ ਤੇ ਅਸੀਂ ਸਾਰੇ ਬਾਹਰ ਆ ਗਏ।
>
> ਆ ਤਾਂ ਮੈਂ ਵੀ ਗਿਆ, ਪਰ ਕੋਈ ਚੀਜ਼ ਓਥੇ ਹੀ ਗਵਾ ਆਇਆ। ਕਦਮ ਅਗੇ ਨ ਤੁਰੇ, ਕੋਠੀ ਦੀਆਂ ਪੌੜੀਆਂ ਅਗੇ ਕੰਬਦਾ ਕੰਬਦਾ ਬਹਿ ਗਿਆ ਅਤੇ ਨੈਣਾਂ ਨੇ ਝੜੀਆਂ ਲਾ ਦਿਤੀਆਂ।
>
> ਹਾਏ....ਪਤਾ ਨਹੀਂ ਏਨਾ ਗੁਭਾ ਰੋਣ ਅਗੇ ਮੈਨੂੰ ਕਦੇ ਨਹੀਂ ਆਇਆ, ਕਾਕੇ ਗੁਜ਼ਰ ਗਏ, ਧੀਆਂ ਦਾ ਦੁਖ ਸੁਖ ਵੇਖਿਆ, ਗ੍ਰਿਸਤ ਦਾ ਦੁਖ ਸੁਖ ਵੀ ਚੰਗਾ ਵੇਖਿਆ, ਪਰ ਮੇਰਾ ਮਨ ਨਾ ਡੋਲਿਆ। ਅੱਜ ਤਾਂ ਮੈਨੂੰ ਇਉਂ ਜਾਪੇ ਜਿਵੇਂ ਮੇਰੇ ਸਰੀਰਕ ਪਿੰਜਰੇ ਵਿਚੋਂ ਰੁਗ ਭਰ ਕੇ ਕਿਸੇ ਕਲੇਜਾ ਕੱਢ ਲਿਆ ਏ।

ਧੰਨ ਧੰਨ ਧੰਨ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ ਸਚੇ ਪਾਤਸ਼ਾਹ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਕਾਲ ਪੁਰਖ ਸਿਰਜਨਹਾਰ ਜੀ ਦੇ ਗੁਣ ਅੰਦਰਲੀ ਰਸਨਾ ਨਾਲ ਬਿਆਨ ਨਹੀਂ ਹੋ ਸਕਦੇ, ਭਲਾ ਇਸ ਬਾਹਰਮੁਖੀ ਜਿਹਬਾ ਨਾਲ ਕੋਈ ਕੀ ਦੱਸ ਸਕਦਾ ਹੈ।

ਇਕ ਦਿਨ ਸ੍ਰੀ ਜੀਵਨ ਨਗਰ ਕੋਠੀ ਵਿਚ ਸੱਚੇ ਪਾਤਸ਼ਾਹ ਜੀ ਬੁਕਲ ਮਾਰ ਊਂਧੀ ਪਾਈ ਬੈਠੇ ਸਨ। ਕਵੀ ਜੀ ਨੂੰ ਹੁਕਮ ਕੀਤਾ ਕਿ ਮੁਸਵਰ ਜੀ ਨੂੰ ਸਦੋ, ਪ੍ਰੀਤਮ ਸਿੰਘ ਜੀ (ਕਵੀ) ਮੈਨੂੰ ਝਟ ਹੀ ਘਰੋਂ ਬੁਲਾ ਲਿਆਏ। ਮੈਂ ਮੱਥਾ ਟੇਕ, ਹਥ ਜੋੜ, ਸਾਮ੍ਹਣੇ ਕੋਈ ਅੱਧਾ ਘੰਟਾ ਖੜਾ ਰਿਹਾ। ਗਰੀਬ ਨਿਵਾਜ ਜੀ ਪਤਾ ਨਹੀਂ ਕਿਸ ਡੂੰਘੀ ਵਿਚਾਰ ਵਿਚ ਊਂਧੀ ਪਾਈ ਬੈਠੇ ਸੀ, ਮੈਂ ਕਿੰਨਾ ਚਿਰ ਹਥ ਜੋੜੀ ਖੜ੍ਹਾ ਰਿਹਾ। ਪਤਾ ਨਹੀਂ ਮੈਨੂੰ ਕੀ ਹੋ ਗਿਆ, ਮੇਰੇ ਦਿਮਾਗ ਵਿਚੋਂ ਕਰੰਟ ਉਠਣ ਤੇ ਸਾਰੇ ਸਰੀਰ ਵਿਚੋਂ ਝਰਨਾਟਾਂ ਮਾਰਕੇ ਪੈਰਾਂ ਦੀਆਂ ਤਲੀਆਂ ਰਾਹੀਂ ਜਮੀਨ ਵਿਚ ਜਜ਼ਬ ਹੁੰਦੇ ਜਾਣ। ਮੇਰਾ ਪਿੰਡਾ ਤ੍ਰੇਲੀਓ ਤ੍ਰੇਲੀ ਹੋ ਗਿਆ, ਤੇ ਦਮਾਗ ਅੰਦਰ ਚਕਾ ਚੌਂਧ ਛਾ ਗਈ। ਇੰਜ ਦਿਸੇ ਜਿਵੇਂ ਸਾਰਾ ਬ੍ਰਹਿਮੰਡ, ਦੇਵੀ ਦੇਵਤੇ ਸੱਚੇ ਪਾਤਸ਼ਾਹ ਜੀ ਦੀ ਪ੍ਰਕਰਮਾਂ ਕਰ, ਪੁਸ਼ਪ ਬਰਖਾ ਕਰ ਰਹੇ ਹਨ, ਪੰਡਤ ਗੋਪਾਲ ਸਿੰਘ ਜੀ ਚੌਰ ਕਰ ਰਹੇ ਸਨ।

ਦੀਨ ਦਿਆਲ ਜੀ ਕਿਸੇ ਗਹਿਰੀ ਵਿਚਾਰ ਪਿਛੋਂ ਉਤਾਂਹ ਧਿਆਨ ਕੀਤਾ ਤੇ ਫੇਰ ਹੇਠਾਂ ਕਰਕੇ ਆਖਦੇ ਹਨ: "ਮੁਸੱਬਰ ਆ ਗਿਆ?"

"ਜੀ ਸਚੇ ਪਾਤਸ਼ਾਹ, ਹਾਜ਼ਰ ਹਾਂ ਜੀ।"

ਬਹਿ ਜਾ, ਸਾਡੀ ਮਰਜੀ ਏ ਤੈਨੂੰ ਜਰਮਨ ਭੇਜੀਏ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਪੁਰਾਣੀ ਘੋੜੀਆਂ ਵਾਲੀ ਤਸਵੀਰ ਵਡੇ ਸਾਈਜ਼ ਦੀ ਜਰਮਨੀ ਤਰੀਕੇ ਨਾਲ ਛਪਵਾਈਏ, ਪਰ ਹਾਲੀ ਤੂੰ ਇਕ ਵਾਰੀ ਦਿਲੀਓਂ ਹੋ ਆਂ।

ਫੇਰ ਜਿਉਂ ਊਂਧੀ ਪਾਈ ਉਤਾਂਹ ਨ ਝਾਕੇ।

ਆਖਰ ਸੇਵਕਾਂ ਦੇ ਇਸ਼ਾਰੇ ਤੇ ਅਸੀਂ ਸਾਰੇ ਬਾਹਰ ਆ ਗਏ।

ਆ ਤਾਂ ਮੈਂ ਵੀ ਗਿਆ, ਪਰ ਕੋਈ ਚੀਜ਼ ਓਥੇ ਹੀ ਗਵਾ ਆਇਆ। ਕਦਮ ਅਗੇ ਨ ਤੁਰੇ, ਕੋਠੀ ਦੀਆਂ ਪੌੜੀਆਂ ਅਗੇ ਕੰਬਦਾ ਕੰਬਦਾ ਬਹਿ ਗਿਆ ਅਤੇ ਨੈਣਾਂ ਨੇ ਝੜੀਆਂ ਲਾ ਦਿਤੀਆਂ।

ਹਾਏ....ਪਤਾ ਨਹੀਂ ਏਨਾ ਗੁਭਾ ਰੋਣ ਅਗੇ ਮੈਨੂੰ ਕਦੇ ਨਹੀਂ ਆਇਆ, ਕਾਕੇ ਗੁਜ਼ਰ ਗਏ, ਧੀਆਂ ਦਾ ਦੁਖ ਸੁਖ ਵੇਖਿਆ, ਗ੍ਰਿਸਤ ਦਾ ਦੁਖ ਸੁਖ ਵੀ ਚੰਗਾ ਵੇਖਿਆ, ਪਰ ਮੇਰਾ ਮਨ ਨਾ ਡੋਲਿਆ। ਅੱਜ ਤਾਂ ਮੈਨੂੰ ਇਉਂ ਜਾਪੇ ਜਿਵੇਂ ਮੇਰੇ ਸਰੀਰਕ ਪਿੰਜਰੇ ਵਿਚੋਂ ਰੁਗ ਭਰ ਕੇ ਕਿਸੇ ਕਲੇਜਾ ਕੱਢ ਲਿਆ ਏ।

ਸੇਵਕਾਂ ਦੇ ਬਾਰ ੨ ਉਠਾਣ ਤੇ ਵੀ ਮੈਂ ਪੌੜੀਆਂ ਨੂੰ ਜੱਫਾ ਪਾਈ ਰਖਿਆ, ਅਤੇ ਮਨ ਵਿਚ ਆਖਾਂ ਹੁਣ ਮੈਂ

ਕਿਧਰ ਜਾਣਾ ਏਂ। ਘਰ ਘਾਟ ਛਡੇ, ਰਿਸ਼ਤੇਦਾਰ ਛਡੇ, ਭਰਾ ਭਾਈ ਛਡੇ, ਕਾਰੋਬਾਰ ਤੇ ਨੌਕਰੀ ਵੀ ਛਡੀ, ਤੇਰੇ ਪਿਛੇ ਮੈਂ ਫ਼ਕੀਰ ਹੋਇਆ।

ਪਤਾ ਨਹੀਂ ਮੈਨੂੰ ਹੁਣ ਇਹ ਕੀ ਕੌਤਕ ਵਖਾ ਰਹੇ ਹਨ, ਡਕੋ ਡੋਲੇ ਖਾਂਦੇ ਮਨ ਨੂੰ ਕਿਸੇ ਪ੍ਰੇਮੀ ਨੇ ਐਸਾ ਪ੍ਰੇਮ ਤੀਰ ਮਾਰਿਆ ਕਿ ਮੈਂ ਆਪਣੇ ਆਪ ਨੂੰ ਕੋਠੀ ਦੀ ਚਾਰਦਿਵਾਰੀ ਦੇ ਬਾਹਰ ਖਲੋਤਾ ਵੇਖਿਆ। ਸੌਣ ਭਾਦਰੋਂ ਦੀਆਂ ਝੜੀਆਂ ਵਾਂਗ ਮੇਰੀਆਂ ਅਖੀਆਂ ਨੇ ਛਹਿਬਰ ਲਾ ਮੇਰੇ ਕਪੜੇ ਤਰ ਕਰ ਦਿਤੇ।

ਅਗਲੇ ਭਲਕ ਅੰਮ੍ਰਿਤ ਵੇਲੇ ਸਚੇ ਪਾਤਸ਼ਾਹ ਜੀ ਮੰਡੀ ਸੁਕੇਤ ਪਹਾੜਾਂ ਨੂੰ ਚਲੇ ਗਏ ਤੇ ਠੀਕ ਅਠਾਂ ਦਸਾਂ ਦਿਨਾਂ ਪਿਛੋਂ ਹੁਕਮ ਆ ਗਿਆ, "ਵਰਿਆਮ ਸਿੰਘ ਨੂੰ ਆਖੋ ਕਿ ਰੰਗ ਵਗੈਰਾ ਲੈ ਕੇ ਏਥੇ ਪੁਜੇ।"

ਬੇਅੰਤ ਪਾਤਸ਼ਾਹ ਜੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਮੈਨੂੰ ਸਦ ਭੇਜਿਆ, ਤੇ ਹੁਕਮ ਕੀਤਾ ਕਿ ਸਚੇ ਪਾਤਸ਼ਾਹ ਜੀ ਤੁਹਾਨੂੰ ਯਾਦ ਕਰ ਰਹੇ ਹਨ ਤਿਆਰ ਹੋਵੋ, ਸਾਡੇ ਨਾਲ ਮੋਟਰ ਤੇ ਸਰਸੇ ਤਕ ਬੈਠ ਜਾਵੋ।

ਮੈਂ ਫ਼ਟਾ ਫ਼ਟ ਤਿਆਰ ਹੋ ਹਜ਼ੂਰ ਨਾਲ ਸਰਸੇ ਗਿਆ, ਤੇ ਫੇਰ ਅਗੋਂ ਪਠਾਨਕੋਟ ਦੇ ਰਸਤੇ ਮੰਡੀ ਪੁਜਾ।

ਸੜਕ ਤੋਂ ਹੇਠਾਂ ਉਤਰ ਕੋਠੀ ਨੂੰ ਜਾ ਨਿਮਸ਼ਕਾਰ ਕੀਤੀ, ਪਤਾ ਲਗਾ ਸਚੇ ਪਾਤਸ਼ਾਹ ਜੀ ਇਸ਼ਨਾਨ ਕਰ ਰਹੇ ਹਨ ਅਤੇ ਸੰਤ ਰਤਨ ਸਿੰਘ ਜੀ ਨੂੰ ਕਹਿ ਰਹੇ ਹਨ: "ਰਤਨ ਸਿੰਘ ਸ਼ਹਿਰ ਸੁਨੇਹਾ ਭੇਜ ਦੇ ਕਿ ਅੱਜ ਦੀਵਾਨ ਕੋਠੀ ਹੀ ਲਗੇਗਾ। ਏਨੇ ਚਿਰ ਨੂੰ ਮੈਂ ਵੀ ਝਕਦੇ ਝਕਦੇ ਤੇ ਹੌਲੀ ਹੌਲੀ ਕਦਮ ਪੁਟ ਦਲ੍ਹੀਜਾਂ ਤੇ ਜਾ ਮਥਾ ਟੇਕਿਆ।

ਸਚੇ ਪਾਤਸ਼ਾਹ ਜੀ ਮੁਸਕਰਾਏ ਤੇ ਕਹਿਣ ਲਗੇ -ਰਤਨ ਸਿੰਘਾ ਅਸੀਂ ਅਗੇ ਹੀ ਮੁਸੱਬਰ ਨੂੰ ਯਾਦ ਕਰ ਰਹੇ ਸੀ। ਭਾਈ ਵਜ਼ੀਰ ਸਿੰਘ ਜੀ ਨੂੰ ਇਸ਼ਾਰਾ ਕੀਤਾ ਕਿ ਭਾਈ ਸਾਹਿਬ ਜੀ ਵੇਖੋ ਭਾਈ ਮੰਗਲ ਸਿੰਘ ਜੀ (ਗਲੋਟੀਆਂ ਵਾਲੇ) ਕੋਲ ਦੁਧ ਗਰਮ ਹੈ, ਦੋ ਤੋਲੇ ਘਿਉ ਪਾਕੇ ਜਾਂ ਜਿੰਨਾਂ ਪੀ ਸਕੇ, ਮੁਸੱਬਰ ਨੂੰ ਪਿਆ ਦਿਓ, ਇਹ ਸਫਰ ਦਾ ਥੱਕਿਆ ਆਇਆ ਹੈ।

ਤਾਂਹੀ ਖ਼ਬਰ ਜੋ ਤਬਲੇ ਤੇ ਵਾਜਿਆਂ ਦੀ ਗੁੰਜਾਰ ਮੇਰੇ ਕੰਨਾਂ ਨੂੰ ਧੂਹਣ ਲਗ ਪਈ, ਅਤੇ ਪਤਾ ਨਹੀਂ ਕਿਸ ਗੈਬੀ ਪਾਵਰ ਨੇ ਵਾ ਵਰੋਲਾ ਬਣਕੇ ਮੈਨੂੰ ਚੁਕਿਆ ਤੇ ਦੀਵਾਨ ਵਿਚ ਜਾ ਸੁਟਿਆ।

"ਪਿਰ ਦੇਖਣ ਕੀ ਆਸ ਕਾਗਾ ਓਇ....ਇਹ ਦੋ ਨੈਨਾ ਮਤ ਛੋਹੀਓ....ਹਾਏ ਪਿਰ ਦੇਖਣ ਕੀ...." ਦੀਵਾਨ ਵਿਚ ਸਨਾਟਾ ਛਾ ਗਿਆ। ਕੀ ਇਸਤ੍ਰੀ, ਕੀ ਪੁਰਸ਼, ਕੀ ਬੱਚਾ, ਕੀ ਬੁਢਾ ਸਭ ਦੇ ਨੈਣ ਛਮ ਛਮ ਬਰਸਨ ਲਗੇ ਤੇ ਲਗਾ ਮਸਤੀ ਦਾ ਦੌਰ ਚੱਲਣ। ਪੱਗਾਂ ਲਹਿਕੇ ਅਹੁ ਜਾ ਪਈਆਂ। ਲਗੇ ਮਸਤੀ ਦੀਆਂ ਪੀਂਘਾਂ ਝੂਟਣ। ਬਣਾ ਲਈ ਮੇਰੇ ਪਿੰਡੇ ਦੀ ਅਹਿਰਨ, ਲਗੀ ਸ਼ਬਦ ਤੇ ਸ਼ਬਦ ਦੀ ਚੋਟ ਪੈਣ।

ਸਚੇ ਪਾਤਸ਼ਾਹ ਜੀ ਤੇ ਰਾਗੀਆਂ ਸੰਤ ਦਰਸ਼ਨ ਸਿੰਘ ਜੀ ਤੇ ਸੰਤ ਖਜਾਨ ਸਿੰਘ ਜੀ ਨੇ ਰੱਜ ਰੱਜ ਕੇ ਮੇਰਾ ਕੀਮਾ ਕੀਤਾ, ਸੰਗਤ ਵੀ ਵੈਰਾਗੀ, ਸਤਿਗੁਰੂ ਜੀ ਵੀ ਵੈਰਾਗੀ ਤੇ ਮੋਤੋਂ ਕੌਣ। ਦੋ ਤਿੰਨ ਘੰਟੇ ਚੰਗੀਆਂ ਬ੍ਰਿਹੋਂ ਵਿਛੁੰਨੀਆਂ ਮੱਛੀਆਂ ਤੜਫੀਆਂ, ਤੇ ਬੱਦਲਾਂ ਦੀਆਂ ਅੱਖਾਂ ਨੇ ਵੀ ਇਹ ਨਜ਼ਾਰਾ ਵੇਖ ਕੇ ਛਹਿਬਰ ਲਾ ਦਿਤੀ।

ਇਕ ਘੰਟਾ ਨਾਮ ਸਿਮਰਨ ਪਿਛੋਂ ਅਰਦਾਸਾ ਹੋਇਆ ਤੇ ਮੈਨੂੰ ਕਿਸੇ ਪ੍ਰੇਮੀ ਨੇ ਚੁਕ ਕੇ ਇਕਲਵੰਜੇ ਕੋਠੜੀ ਵਿਚ ਜਾ ਸੁਆਇਆ।

ਪੰਦਰਾਂ ਦਿਨ ਮੈਂ ਓਥੇ ਰਿਹਾ। ਆਖਰੀ ਦਿਨ ਦੀਵਾਨ ਗੁਰਦੁਆਰੇ ਲਗਾ, ਸਚੇ ਪਾਤਸ਼ਾਹ ਜੀ ਪੜ੍ਹ ਰਹੇ ਸਨ **ਘਰ ਨਹੀ ਆਵੈ ਮਰੀਐ ਹਾਵੈ ਦਾਮਨਿ ਚਮਕਿ ਡਰਾਏ ਸਖੀ** ਜਿਸ ਵਿਚ ਬਾਰ ਬਾਰ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਦੇ ਪ੍ਰਮਾਣ ਪੜ੍ਹੇ ਜਾਂਦੇ ਸੀ, ਉਫ਼....ਅਜ ਕੀ ਹੋ ਗਿਆ ਰਬਾਬ ਦੀਆਂ ਤਾਰਾਂ ਤਿੜਕ ਗਈਆਂ, ਜੋੜੀ ਦਾ ਤਾਲ ਨਹੀਂ ਮਿਲਦਾ, ਟਕਸਾਲ ਅਹਿਰਨ ਤੇ ਠੀਕ ਨਹੀਂ ਜੰਮਦੀ। ਸਚੇ ਪਾਤਸ਼ਾਹ ਜੀ ਦਾ ਗਲਾ ਰੁਕ ਰੁਕ ਜਾਂਦਾ ਏ। ਇੰਜ ਜਾਵੇ ਜਿਵੇਂ ਵਿਚੋਂ ਭਰ ਉਡਾਰੀਆਂ ਲਾਈ ਬੈਠਾ ਹੈ? ਮੁੜ ਮੁੜ ਰੁਮਾਲ ਨਾਲ ਨੇਤ੍ਰ ਪੂੰਝਦੇ ਹਨ, ਸੰਗਤਾਂ ਦੀਆਂ ਚੀਕਾਂ ਨਿਕਲ ਜਾਂਦੀਆਂ ਹਨ। ਕਈ ਵੇਰੀ ਸ਼ਬਦ ਪੜ੍ਹਦੇ ਪੜ੍ਹਦੇ ਚੁਪ ਦਾ ਸਨਾਟਾ ਛਾ ਜਾਂਦਾ, ਤੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਪਿਆਸੀ ਕਿਸੇ ਬ੍ਰਿਹੋਂ ਵਿਛੁੰਨੀ ਕੋਇਲ ਦੀ ਅੰਦਰਲੀ ਧਰੂ ਪੈਂਦੀ ਅਤੇ ਕਲੇਜਾ ਚੀਰ ਸੁਟਦੀ।

ਕਾਸ਼! ਅਜ ਉਹ ਪਿਆਰੀ ਸ਼ਬਦ ਰੂਪੀ ਮੂਰਤ ਜੋਤ ਵਿਚ ਜੋਤ ਜਾ ਮਿਲੀ ਤੇ ਸਾਡੇ ਬ੍ਰਿਹੋਂ ਕੁਠੇ ਸੀਨੇ ਵਿਚ ਪਿਲਪਿਲੇ ਛਾਲੇ ਪਾ ਗਈ ਤੇ ਅਸੀਂ ਹਾਏ....ਹਾਏ ....ਕਰਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰ ਦੇ ਵੈਰਾਗੀ ਹੋ ਪੜ੍ਹਨ ਲਗ ਪਏ-

"ਅਗੇ ਇਕ ਦੁਖ ਭੁਲਦਾ ਨਹੀਂ,
ਇਕ ਦੁਖ ਹੋਰ ਪੈ ਗਿਆ।"



# ਗੁਣਾਂ ਭਰਪੂਰ ਸਤਿਗੁਰੂ

✍ ਮਾ: ਨਿਹਾਲ ਸਿੰਘ

ਵੀਹਵੀਂ ਸਦੀ 'ਚ ਪੂਰਬੀ ਸਭਿਅਤਾ ਦਾ ਅਲਮ ਬਰਦਾਰ, ਸਾਦਗੀ ਦਾ ਮੁਜਸਮਾ, ਸਮੂੰਹ ਦਾ ਭਲਾ ਲੋਚਕ, ਸਚਾਈ ਦੇ ਪੁਜਾਰੀਆਂ ਦਾ ਕਦਰਦਾਨ, ਹਰੇਕ ਨੂੰ ਗਲਵਕੜੀ 'ਚ ਲੈ ਨਿਘ ਪਹੁੰਚਾਣ ਦਾ ਇਛਕ, ਨਿਰਭੈ, ਪਰਲੇ ਦਰਜੇ ਦਾ ਦੂਰ ਦਰਸ਼ਕ, ਬੇ-ਪ੍ਰਵਾਹ, ਸਰੂ ਕੱਦ, ਕੰਵਲ ਨੇਤਰ, ਖਿੜਵਾਂ ਮਸਤਕ, ਹਸੂੰ ਹਸੂੰ ਕਰਦਾ ਮੁਖੜਾ, ਸਡੌਲ ਸਰੀਰ, ਚੰਦ੍ਰਮਾ ਦੀਆਂ ਰਿਸ਼ਮਾਂ ਵਾਲਾ ਬਜ਼ੁਰਗੀ ਦਾੜ੍ਹਾ, ਇਹ ਸਨ ਨਾਮਧਾਰੀ ਕੰਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਰਾਜ।

ਚੀਨੀ ਵਾਲੇ ਪਾਤਸ਼ਾਹ ਨੂੰ ਪ੍ਰਦੇਸ ਗਿਆਂ ਲੰਮੇ ਸਾਲ ਬੀਤ ਗਏ ਸਨ। ਆਜ਼ਾਦੀ ਦੇ ਪੁਜਾਰੀ, ਨਾਮਧਾਰੀਆਂ ਤੇ ਬਦੇਸ਼ੀ ਸਰਕਾਰ ਦੀਆਂ ਸਖਤੀਆਂ ਦਾ ਕੁਹਾੜਾ ਚਲ ਰਿਹਾ ਸੀ। ਨਾਮਧਾਰੀ ਮਿਲਕੇ ਸਿਮਰਨ ਨਹੀਂ ਸਨ ਕਰ ਸਕਦੇ। ਇਕਠੇ ਤੁਰ ਨਹੀਂ ਸਨ ਸਕਦੇ। ਜੁੜ ਕੇ ਕੀਰਤਨ ਨਹੀਂ ਸਨ ਕਰ ਸਕਦੇ। ਪ੍ਰਦੇਸੀ ਪ੍ਰੀਤਮ ਦੀ ਯਾਦ ਵਿਚ ਦੋ ਘੜੀਆਂ ਬਹਿ ਦਿਲ ਦੀ ਹਵਾੜ ਨਹੀਂ ਸਨ ਕਢ ਸਕਦੇ। ਸਰਕਾਰੀ ਕੁਤੇ ਹਲਕਾਏ ਫਿਰਦੇ ਸਨ। ਜਿਥੇ ਕਿਤੇ ਦੇਸ਼ ਦਾ ਪੁਜਾਰੀ ਕੂਕਾ ਮਿਲ ਜਾਵੇ ਉਸਦੇ ਮਗਰ ਪੈ ਜਾਂਦੇ ਸਨ। ਕਪੜੇ ਲੀਰੋ ਲੀਰ ਕਰ ਦੇਂਦੇ ਸਨ। ਸ੍ਰੀਰ ਨੂੰ ਲਹੂ ਲੁਹਾਨ ਕਰ ਸੁਟਦੇ ਸਨ। ਸਿਆਣੇ ਸਿਆਣੇ ਮਹਾਂ ਪੁਰਖਾਂ, ਸਾਧੂ ਮਹਾਤਮਾਵਾਂ ਤੇ ਝੂਠੀਆਂ ਊਜਾਂ ਲਾ ਲਾ, ਸਲਾਖਾਂ ਪਿਛੇ ਡਕ ਦੇਂਦੇ ਸਨ। ਕੂਕਿਆਂ ਨੂੰ ਆਪਣੇ ਤੀਰਥ ਦੀ ਜ਼ਿਆਰਤ ਕਰਨ ਦੀ ਖੁਲ੍ਹ ਨਹੀਂ ਸੀ। ਸ੍ਰਕਾਰੀ ਕਰਮਚਾਰੀਏ ਸ਼ਿਕਾਰੀਆਂ ਵਾਂਗ ਤਾਕ ਲਾਈ ਬੈਠੇ ਰਹਿੰਦੇ ਸਨ। ਠੰਢੀ ਮੂਰਤੀ ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਬੜੇ ਤਰਸਦਿਆਂ ਤਰਸਦਿਆਂ ਨਸੀਬ ਹੁੰਦੇ ਸਨ। ਮਾਤਾ ਜੀਵਨ ਕੌਰ ਦਾ ਪਿਆਰ ਕਰਮਾਂ ਵਾਲਿਆਂ ਨੂੰ ਮਿਲਦਾ ਸੀ, ਮਗਰ ਸ਼ਾਂਤੀ ਦੇ ਸੋਮੇ ਸਿਖੀ ਫੁਲਵਾੜੀ ਨੂੰ ਆਪਣੇ ਜਿਗਰ ਦਾ ਲਹੂ ਪਾ ਪਾ ਸੁਰਜੀਤ ਰਖੀ ਚਲੇ ਆ ਰਹੇ ਸਨ, ਕਿ ਚੇਤ੍ਰ ਵਦੀ ੩ ਸੰਮਤ ੧੯੪੬ ਬਿਕਰਮੀ ਨੂੰ ਉਹ ਭਾਗੀ ਭਰਿਆ ਦਿਨ ਚੜ੍ਹਿਆ ਜਿਸ ਦਿਨ ਪੰਜਾਬ ਦੀ ਵੀਰ ਭੂਮੀ ਹੀ ਕੀ, ਸਾਰੇ ਭਾਰਤ ਅੰਦਰ ਨਵੀਂ ਰੂਹ ਪੈਦਾ ਕਰਨ ਵਾਲਾ, ਅਣਖੀ, ਪਿਆਰ ਦੀਆਂ ਰਬਾਬਾਂ ਦੀਆਂ ਤਰਬਾਂ ਛੇੜ ਨਵਾਂ ਤਰਾਨਾ ਅਲਾਪਣ ਤੇ ਗਊਆਂ ਗ੍ਰੀਬਾਂ ਦੇ ਪਾਲਕ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਵਤਾਰ ਹੋਇਆ।

ਆਪ ਜੀ ਦੇ ਦੇਹ ਧਾਰਕੇ ਆਉਣ ਨਾਲ ਹੀ, ਕਈ ਸੰਗਲ ਆਪਣੇ ਆਪ ਟੁਟ ਗਏ। ਕਈ ਜਾਲਾਂ ਵਿਚ ਮਘੋਰੇ ਪੈ ਗਏ, ਕਈ ਕਿਲਿਆਂ ਦੀਆਂ ਕੰਧਾਂ ਵਿਚ ਤ੍ਰੇੜਾਂ ਪੈ ਗਈਆਂ, ਗੁਰੂ ਹਰੀ ਸਿੰਘ ਜੀ ਦੇ ਮੁਖੋਂ ਸੁਤੇ ਹੀ ਨਿਕਲਿਆ–

"ਘਰ ਦਾ ਮਾਲਕ ਆ ਗਿਆ ਏ,
ਬੜੇ ਪ੍ਰਤਾਪ ਵਾਲਾ ਹੋਵੇਗਾ। ਰਾਜੇ
ਮਹਾਰਾਜੇ ਇਸ ਅਗੇ ਝੁਕਣਗੇ।"

ਜਿਸਦਾ ਪ੍ਰਤੱਖ ਸਬੂਤ ਇਹ ਹੋਇਆ ਕਿ ਜਿਸ ਦਿਨ ਹਜ਼ੂਰ ਨੇ ਅਵਤਾਰ ਲਿਆ, ਸ੍ਰੀ ਭੈਣੀ ਸਾਹਿਬ ਤੋਂ ਕਈ ਪਾਬੰਦੀਆ ਚੁਕੀਆਂ ਗਈਆਂ। ਕੂਕੇ ਜਥਿਆਂ ਦੇ ਜਥੇ ਦੇਸ ਦੇ ਵਖ ਵਖ ਕੋਨਿਆਂ ਤੋਂ ਆਪਣੇ ਗੁਰ ਧਾਮ ਤੇ ਪ੍ਰਤਾਪੀ ਮਾਹੀ ਦੇ ਦੀਦਾਰਿਆਂ ਵਾਸਤੇ ਵਹੀਰਾਂ ਘਤ ਕੇ ਟੁਟ ਪਏ।

ਬਾਲਪਣ ਗਇਆ। ਜਿੰਦਗੀ ਦੀਆਂ ਸੋਲਾਂ ਬਹਾਰਾਂ ਲੰਘੀਆਂ। ਜਵਾਨੀ ਵਿੱਚ ਅਜੇ ਪੂਰੀ ਤਰ੍ਹਾਂ ਪੈਰ ਵੀ ਨਹੀਂ

**ਅੰਗਰੇਜ਼ ਨੂੰ ਵੀਹਵੀਂ ਸਦੀ ਦੇ ਅਧ ਤੋਂ ਪਹਿਲਾਂ ਪਹਿਲਾਂ ਦੋ ਵਡੀਆਂ ਜੰਗਾਂ ਵਿਚ ਉਲਝਣਾ ਪਿਆ। ਜਿਥੇ ਕਈ ਸੁਤੰਤ੍ਰਤਾ ਦੇ ਹਮੈਤੀ ਪਾਰਟੀਆਂ ਨੇ ਤੇ ਮੁਖੀਆਂ ਨੇ ਅੰਨ ਧਨ, ਅਤੇ ਜਾਨ ਦੇ ਕੇ ਬਦੇਸ਼ੀ ਸਰਕਾਰ ਦੀ ਮਦਦ ਕੀਤੀ, ਓਥੇ ਨਾਮਧਾਰੀਆਂ ਨਰੋਲ ਨੰਨਾ ਹੀ ਫੜੀ ਰਖਿਆ।**

ਧਰਿਆ ਸੀ, ਕਿ ਪੂਜ ਗੁਰਦੇਵ ਪਿਤਾ ਜੀ ਗੁਰਪੁਰੀ ਸਿਧਾਰ ਗਏ। ਘਰ ਦਾ ਤੇ ਬਾਹਰ ਦਾ ਸਾਰਾ ਬੋਝ ਮੋਢਿਆਂ ਤੇ ਆ ਪਇਆ। ਸਤਿਗੁਰੂ ਜੀ ਬੜੇ ਸੁਘੜ, ਮੌਕਿਆ ਸ਼ਨਾਸ ਤੇ ਸਮੇਂ ਦੀ ਨਾੜ ਦੇ ਪਾਰਖੂ ਸਨ। ਉਸ ਵੇਲੇ ਦੇਸ਼ ਵਿਚ ਕਈ ਅੰਦੋਲਨ ਚਲ ਰਹੇ ਸਨ। ਬੰਗਾਲ ਵਿੱਚ ਅੰਗਰੇਜ਼ ਦੇ ਖਿਲਾਫ, ਉਸਦੀ ਕੁਟਲ ਨੀਤੀ ਦਾ ਸਦਕਾ ਖੂਬ ਜੰਗ ਹੋ ਰਹੀ ਸੀ। ਪੰਜਾਬ ਵਿਚ:-

ਪਗੜੀ ਸੰਭਾਲ ਓਏ ਜੱਟਾ ਪਗੜੀ ਸੰਭਾਲ ਓਏ

ਦੇ ਜੋਸ਼ੀਲੇ ਨਾਅਰਿਆਂ ਨਾਲ ਸਰ ਸਬਜ਼ ਖੇਤ ਝੂਮ ਰਹੇ ਸਨ। ਬਨ ਨਿਰਤਕਾਰੀ ਕਰ ਰਹੇ ਸਨ ਪਰਬਤ ਗੂੰਜ ਰਹੇ ਸਨ। ਗੁਰੂ ਹਰੀ ਸਿੰਘ ਜੀ ਦੇ ਪਰਲੋਕ ਸਧਾਰਨ ਨਾਲ ਅੰਗਰੇਜ਼ ਸਮਝਣ ਲਗ ਪਇਆ ਸੀ, ਕਿ ਇਕ ਨੂੰ ਪ੍ਰਦੇਸ ਟੋਰ ਦਿਤਾ ਹੋਇਆ ਹੈ, ਦੂਜਾ ਕਾਲ-ਵੱਸ ਹੋ ਗਇਆ ਹੈ, ਕੂਕਿਆਂ ਵਾਲੀ ਬਸ।

ਹਜ਼ੂਰ ਤੇ ਹਜ਼ੂਰ ਦੇ ਭਰਾਵਾਂ ਵਿੱਚ ਉਸ ਵੇਲੇ ਲਛਮਣ ਤੇ ਭਰਤ ਵਾਲਾ ਪਿਆਰ ਸੀ। ਸਾਰੇ ਹੀ ਇਨਾਂ ਦੀ ਅਗਵਾਈ ਲੈ ਕੇ ਚਲਦੇ ਸਨ। ਸਾਰਿਆਂ ਅੰਦਰ ਇਕੋ ਰੂਹ ਕੰਮ ਕਰਦੀ ਸੀ। ਦੇਸ ਸਵੈਤੰਤ੍ਰਤਾ ਦੀ ਤੜਪ ਜਿੰਨੀ ਇਨਾਂ ਅੰਦਰ ਸੀ, ਉਸਦਾ ਅੰਦਾਜ਼ਾ ਇਕੋ ਘਟਨਾ ਤੋਂ ਪ੍ਰਤੱਖ ਹੋ ਜਾਂਦਾ ਹੈ। ਇਕ ਵੇਰ ਕੁਝ ਨਰਮ ਖਿਆਲੀਆਂ ਨੇ ਮਹਾਰਾਜ ਗੁਰਦਿਆਲ ਸਿੰਘ ਜੀ ਨੂੰ ਹਸਦਿਆਂ ਹਸਦਿਆਂ ਕਿਹਾ-"ਮਹਾਰਾਜ ਤੁਹਾਨੂੰ ਹਕੂਮਤ ਨਾਲ ਹੁਣ ਮਿਲਕੇ ਚਲਣਾ ਚਾਹੀਦਾ ਹੈ।" ਮਗਰ ਮਹਾਰਾਜ ਜੀ ਨੇ ਬੇ-ਖੌਫ ਹੋ ਉਤਰ ਦਿਤਾ-"ਕੂਕਾ! ਕੂਕਾ ਅੰਗਰੇਜ਼ ਦਾ ਵਫਾਦਾਰ ਹਰਗਿਜ਼ ਨਹੀਂ ਹੋ ਸਕਦਾ। ਜਿਸ ਅੰਗਰੇਜ਼ ਨੇ ਕਰੋੜੋਂ ਭਾਰਤੀਓਂ ਕੋ ਗੁਲਾਮ ਬਨਾ ਰਖਾ ਹੋ, ਉਸਕੀ ਖੈਰ ਖਾਹੀ ਕਾ ਸਵਾਲ ਹੀ ਪੈਦਾ ਨਹੀਂ ਹੋਤਾ। ਹਮੇਂ ਤਖਤਾਇਦਾਰ ਪਰ ਲਟਕਨਾ ਤੋ ਮਨਜ਼ੂਰ ਹੈ, ਮਗਰ ਹਮ ਅੰਗਰੇਜ਼ ਕੀ ਵਫਾਦਾਰੀ ਕਾ ਦਮ ਨਹੀਂ ਭਰ ਸਕਤੇ।"

ਆਜ਼ਾਦੀ ਦੀ ਜਵਾਲਾ ਭੜਕਦੀ ਗਈ, ਭੜਕਦੀ ਗਈ। ਨਾਮਧਾਰੀਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਅਗਵਾਈ ਹੇਠ, ਇਸ ਸੁਤੰਤ੍ਰਤਾ ਦੇ ਹਵਨ ਕੁੰਡ ਵਿਚ ਵਧ ਚੜ੍ਹਕੇ ਹਿਸਾ ਪਾਇਆ। ਅੰਗਰੇਜ਼ ਨਾਲ ਵਧ ਤੋਂ ਵਧ ਨਾਮਿਲਵਰਤਨ ਰਖੀ।

ਅੰਗਰੇਜ਼ ਨੂੰ ਵੀਹਵੀਂ ਸਦੀ ਦੇ ਅਧ ਤੋਂ ਪਹਿਲਾਂ ਪਹਿਲਾਂ ਦੋ ਵਡੀਆਂ ਜੰਗਾਂ ਵਿਚ ਉਲਝਣਾ ਪਿਆ। ਜਿਥੇ ਕਈ ਸੁਤੰਤ੍ਰਤਾ ਦੇ ਹਮੈਤੀ ਪਾਰਟੀਆਂ ਨੇ ਤੇ ਮੁਖੀਆਂ ਨੇ ਅੰਨ ਧਨ, ਅਤੇ ਜਾਨ ਦੇ ਕੇ ਬਦੇਸ਼ੀ ਸਰਕਾਰ ਦੀ ਮਦਦ ਕੀਤੀ, ਓਥੇ ਨਾਮਧਾਰੀਆਂ ਨਰੋਲ ਨੰਨਾ ਹੀ ਫੜੀ ਰਖਿਆ।

੧੯੨੯ ਵਿਚ ਲਾਹੌਰ ਰਾਵੀ ਦੇ ਕਿਨਾਰੇ, ਜਦੋਂ ਪੂਰਨ ਆਜ਼ਾਦੀ ਦਾ ਬਿਗਲ ਵਜਣਾ ਸੀ, ਤਾਂ ਬਹੁਤੇ ਸਰਦਾਰ ਬਹਾਦਰ ਤੇ ਇਬਨਲ-ਵਕਤ ਦੇਸ਼ ਭਗਤ, ਆਪਣੀਆਂ ਆਪਣੀਆਂ ਕੋਠੀਆਂ ਅੰਦਰ ਜਾ ਲੁਕੇ, ਕੁੰਡੇ ਮਾਰ ਲਏ। ਅੰਦਰ ਬੈਠਿਆਂ ਹੀ ਕਾਂਗ੍ਰਸ ਪਾਸੋਂ ਕਈ ਸ਼ਰਤਾਂ ਮੰਨਵਾਉਣ.ਦੇ ਗੋਲੇ ਛਡਦੇ ਰਹੇ। ਮਗਰ ਕੁਰਬਾਨ ਜਾਈਏ ਨਾਮਧਾਰੀ ਬੀਰਾਂ ਦੇ ਜਿਨ੍ਹਾ ਬਿਨਾਂ ਕਿਸੇ ਮੰਗ ਜਾਂ ਸ਼ਰਤ, ਮਹਾਨ ਪ੍ਰਤਾਪੀ ਦਾ ਹੁਕਮ ਪਾ, ਪੰਡਤ ਜਵਾਹਰ ਲਾਲ ਨਹਿਰੂ ਦਾ ਸ਼ਾਹਾਨਾਂ ਜਲੂਸ ਬਨਾਉਣ ਹਿਤ ਪੂਰਾ ਪੂਰਾ ਸਹਿਯੋਗ ਦਿਤਾ। ਹਜਾਰਾਂ ਨਾਮਧਾਰੀਏ ਦੁਧ-ਚਿਟੇ ਸ਼ੁਧ ਖਦਰ ਵਿਚ ਜਲੂਸ ਵਿਚ ਸ਼ਾਮਲ ਹੋਏ। ਸੁਰਗੀ ਸ੍ਰੀ ਮਾਨ ਸੰਤ "ਪਤੰਗ" ਜੀ ਦਾ ਜਥਾ ਤੇ ਹੋਰ ਜਥੇਦਾਰ, ਆਕਾਸ਼ ਗੂੰਜਾਊ ਧੁਨਾਂ ਨਾਲ-

ਨਸੇ ਜਾਣ ਫਰੰਗੀ ਵਜੇ ਘੁੰਗਰੂ।
ਨਸੇ ਜਾਣ ਫਰੰਗੀ ਵਜੇ ਘੁੰਗਰੂ।

ਗਾ ਰਹੇ ਸਨ। ਲਾਹੌਰ ਦੀਆਂ ਗਲੀਆਂ, ਕਾਂਗਰਸ ਦਾ ਪੰਡਾਲ, ਪੰਜਾਬ ਦੇ ਸਰਸਬਜ਼ ਮੈਦਾਨ, ਇਹਨਾਂ ਧੁਨਾਂ ਨਾਲ ਗੂੰਜ ਰਹੇ ਸਨ। ਓਧਰ ਇੰਡੀਆ ਆਫਿਸ, 'ਲੰਡਨ ਦੀਆਂ ਕੰਧਾਂ ਥਰ ਥਰਰਾ ਰਹੀਆਂ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਕਿਰਪਾ ਨਾਲ ਕੂਕਿਆਂ ਦੇ ਇਸ ਦ੍ਰਿਸ਼ ਨੇ ਅਤੇ ਬਾਹਰੋਂ ਆਇਆਂ ਪ੍ਰਾਹੁਣਿਆਂ ਨੂੰ ਲੰਗਰ ਛਕਾ ਛਕਾ ਕੇ ਰਜਾ ਦੇਣ ਨੇ ਸੈਸ਼ਨ ਵਿਚ ਜੁੜੇ ਲੋਕਾਂ ਤੇ ਪੂਰਾ ਅਸਰ ਛਡਿਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਵਰਗਾ ਨਾ-ਮਿਲਵਰਤਣੀਆਂ ਵੀ ਇਤਿਹਾਸ ਨੂੰ ਖਬਰੇ ਹੀ ਮਿਲੇ। ਦੂਜੀ ਜੰਗ ਜੋਰਾਂ 'ਤੇ ਸੀ। ਇਤਹਾਦੀਆਂ ਦੇ ਪੈਰ ਦਿਨ ਬਦਿਨ ਥਿੜਕ ਰਹੇ ਸਨ। ਫੌਜੀ ਨੇਤਾਵਾਂ ਨੇ ਪਤਾ ਨਹੀਂ ਕਿਨ੍ਹਾਂ ਖਿਆਲਾਂ ਨੂੰ ਮੁਖ ਰਖਦਿਆਂ ਹਿੰਦੁਸਤਾਨ ਦੇ

ਸਟੈਂਡਰਡ ਟਾਈਮ ਵਿਚ ਇਕ ਘੰਟੇ ਦੀ ਬਦਲੀ ਕਰ ਦਿਤੀ। ਜਿਥੇ ਸੂਰਜ ਛੇ ਵਜੇ ਨਿਕਲਦਾ ਸੀ, ਪੰਜ ਵਜੇ ਨਿਕਲਨ ਲਗ ਪਿਆ। ਹਰ ਭਾਰਤੀ ਦੀ ਘੜੀ ਦੀ ਸੂਈ ਰਾਤੋ ਰਾਤ ਇਕ ਘੰਟਾ ਅਗੇ ਚਲੀ ਗਈ। ਗਡੀਆਂ ਦੇ ਟਾਈਮਾਂ ਕਾਰਨ ਕਈ ਥਾਈਂ ਕੁਝ ਗੜਬੜੀ ਹੋ ਗਈ, ਮਗਰ ਮੇਰੇ ਪਾਤਸ਼ਾਹ ਦੀ ਘੜੀ ਦੀ ਸੂਈ ਉਸੇ ਟੋਰ ਟੁਰਦੀ ਰਹੀ। ਓਹੀ ਘੜੀ, ਓਹੀ ਸੂਈ ਤੇ ਓਹੀ ਟਾਈਮ, ਕੋਈ ਤਬਦੀਲੀ ਨਾ ਹੋਈ। ਜਿਸ ਕਿਸੇ ਵਡੇ ਤੋਂ ਵਡੇ ਨੇਤਾ ਨੇ ਘਟਨਾ ਸੁਣੀ, ਮੂੰਹ ਵਿਚ ਉਂਗਲਾਂ ਪਾ ਲਈਆਂ।

੧੯੪੫ ਵਿਚ ਲਾਰਡ-ਵੇਵਲ ਸਮੇਂ, ਜਦ ਸ਼ਿਮਲਾ ਕਾਨਫ੍ਰੰਸ ਹੋ ਰਹੀ ਸੀ, ਤਾਂ ਇੰਡੀਅਨ ਨੈਸ਼ਨਲ ਕਾਂਗ੍ਰਸ ਦੇ ਪ੍ਰਤੀਨਿਧ, ਮੌਲਾਨਾ ਅਬੁਲ ਕਲਾਮ ਅਜ਼ਾਦ, ਪੰਡਤ ਜਵਾਹਰ ਲਾਲ ਨਹਿਰੂ, ਸ੍ਰ.ਬਲਦੇਵ ਸਿੰਘ, ਮਾਸਟਰ ਤਾਰਾ ਸਿੰਘ, ਮਿਸਟਰ ਜਿਨਾਹ ਤੇ ਹੋਰ ਨੇਤਾ ਆਪਣੇ ਆਪਣੇ ਪੱਖ ਪੇਸ਼ ਕਰਨ ਵਾਸਤੇ ਸ਼ਿਮਲੇ ਪੁਜੇ ਹੋਏ ਸਨ, ਮਗਰ ਨਾਮਧਾਰੀਆਂ ਦਾ ਖੁਦਾ ਗੰਭੀਰਤਾ .ਨਾਲ ਇਸ ਸਾਰੇ ਤਮਾਸ਼ੇ ਨੂੰ ਵੇਖ ਰਿਹਾ ਸੀ। ਮੌਲਾਨਾ ਜੀ ਨੇ ਗ੍ਰੀਬ ਨਿਵਾਜ਼ ਜੀ ਨੂੰ ਸਹਿਜੇ ਹੀ ਪੁਛਿਆ-"ਹਜ਼ਰਤ! ਸਭ ਪਾਰਟੀਆਂ ਆਪਣੇ ਆਪਣੇ ਹੱਕਾਂ ਵਾਸਤੇ ਮੰਗ ਕਰ ਰਹੀਆਂ ਹਨ, ਤੁਸੀਂ ਖਾਮੋਸ਼ ਹੋ! ਤੁਹਾਡਾ ਤਾਂ ਬਹੁਤਾ ਹਕ ਹੈ।" ਹਜ਼ੂਰ ਨੇ ਮੁਸਕਰਾਉਂਦਿਆਂ ਬਚਨ ਕੀਤਾ-"ਮੇਰੀ ਮੰਗ ਇਹੋ ਹੈ ਕਿ ਮੇਰਾ ਦੇਸ਼ ਆਜ਼ਾਦ ਹੋ ਜਾਵੇ, ਮੇਰੀਆਂ ਸਭ ਮੰਗਾਂ ਪੂਰੀਆਂ ਹੋ ਜਾਣਗੀਆਂ।" ਸਤਿਗੁਰਾਂ ਦਾ ਇਹ ਨਿਸ਼ਕਾਮਤਾ ਭਰਿਆ ਉਤਰ ਸੁਣ ਮੌਲਾਨਾ ਸਾਹਿਬ ਦਾ ਸਿਰ ਅਦਬ ਨਾਲ ਝੁਕ ਗਿਆ।

ਦੇਸ਼ ਪਿਆਰ ਤੋਂ ਵਖ ਆਪ ਸਿੱਖ-ਸਿੱਖ, ਹਿੰਦੂ-ਸਿੱਖ ਅਤੇ ਹਿੰਦੂ-ਮੁਸਲਿਮ ਸਾਰਿਆਂ ਨੂੰ ਖੰਡ ਖੀਰ ਵੇਖਣ ਦੇ ਚਾਹਵਾਨ ਸਨ। ਏਸੇ ਵਾਸਤੇ ਸਭ ਧਰਮਾਂ ਵਾਲੇ ਇਹਨਾਂ ਨੂੰ ਉਹ ਬਾਬਾ ਬੋਹੜ ਜਾਣਦੇ ਸਨ, ਜਿਸ ਦੀ ਸੰਘਣੀ ਛਾਂ ਹੇਠਾਂ, ਸਾਰੇ ਮਿਲ ਕੇ ਬਹਿ ਸਕਦੇ ਅਤੇ ਦੋ ਘੜੀਆਂ ਨਿਸਚਿੰਤ ਗੁਜ਼ਾਰ ਸਕਦੇ ਸਨ। ਸਤਿਗੁਰੂ ਜੀ ਨੇ ਵੀ ਲਖਾਂ ਰੁਪਿਆ ਖਰਚ ਕੇ, ਸ੍ਰੀ ਭੈਣੀ ਸਾਹਿਬ ਦੀ ਪਵਿਤਰ ਧਰਤੀ ਤੇ ਟੁਟਿਆਂ ਸ਼ੀਸ਼ਿਆਂ ਨੂੰ ਜੋੜਿਆ। ਭਰਿਆਂ ਛਾਲਿਆਂ ਤੋਂ ਗੰਦ ਮੰਦ ਸਾਫ ਕਰ, ਉਨਾਂ ਨੂੰ ਇੱਕ ਦੂਜੇ ਨਾਲ ਗਲਵਕੜੀ ਪਾਉਣ ਤੇ ਚਰਨੀਂ ਹੱਥ ਲੁਆਉਣ ਵਿਚ ਕੋਈ ਕਸਰ ਨਾ ਛਡੀ।

ਸੰਗੀਤ ਦੇ ਆਪ ਬੜੇ ਸ਼ਾਇਕ ਸਨ। ਇਸ ਨੂੰ ਤਾਂ ਉਹ ਆਪਣਾ ਆਹਾਰ ਜਾਣਦੇ ਸਨ। ਭੁਲੇ ਸੰਗੀਤ ਨੂੰ ਮੁੜ

**ਗਊ ਨਾਲ ਪਿਆਰ ਦਾ ਜਜ਼ਬਾ ਵੀ ਅਥਾਹ ਸੀ। ਇਸ ਨੂੰ ਤੋਲਣਾ ਮਿਣਨਾ, ਅਤੀ ਅਸੰਭਵ ਹੈ। ਚੰਗੀਆਂ ਗਊਆਂ ਚੁਣ ਚੁਣ ਮੂੰਹ ਮੰਗੇ ਮੁਲ 'ਤੇ ਲੈ ਆਉਣੀਆਂ। ਨਿਜੀ ਖਜ਼ਾਨੇ ਵਿਚ ਪਸ਼ੂ ਪਰਦਰਸ਼ਨੀਆਂ ਰਚਣੀਆਂ। ਚੰਗੇ ਪਸ਼ੂਆਂ ਨੂੰ ਚੰਗੇ ਇਨਾਮ ਵੰਡਣੇ। ਕਤਲਗਾਹਾਂ ਨੂੰ ਜਾਂਦੀਆਂ ਗਊਆਂ ਮੂੰਹ ਮੰਗਿਆ ਮੁਲ ਦੇ ਛੁਡਾ ਲਿਆਉਣੀਆਂ। ਦੌਰੇ ਤੋਂ ਜਦੋਂ ਵਾਪਸ ਆਉਣਾ ਪਹਿਲਾਂ ਸਿੱਧਾ ਮਾਲ ਦੇ ਤਬੇਲੇ ਵਿੱਚ ਜਾਣਾ। ਇੱਕ ਇੱਕ ਗਊ ਨਾਲ ਗੱਲਾਂ ਕਰਨੀਆਂ।**

ਜਿਉਂਦਿਆਂ ਕਰਨ ਵਾਸਤੇ, ਆਪ ਸੰਗੀਤ ਸੰਮੇਲਣ ਰਚਿਆ ਕਰਦੇ ਸਨ। ਦੇਸ਼ ਦੇ ਵਖ ਵਖ ਰਾਗੀ, ਰਬਾਬੀ, ਪੁਜਿਆ ਕਰਦੇ ਸਨ। ਚੰਗੇ ਸੰਗੀਤਕਾਰਾਂ ਨੂੰ ਰੱਜਵਾਂ ਇਨਾਮ ਵੰਡਿਆ ਕਰਦੇ ਸਨ। ਇਨਾਮ ਪ੍ਰਾਪਤ ਕਰਨ ਵਾਲਿਆਂ ਤਾਂ ਪ੍ਰਸੰਨ ਹੋਣਾ ਹੀ ਹੁੰਦਾ ਹੈ? ਮਗਰ ਏਥੇ ਇਨਾਮ ਵੰਡਣ ਵਾਲੇ ਨੂੰ ਲੈਣ ਵਾਲਿਆਂ ਨਾਲੋਂ ਬਹੁਤੀ ਪ੍ਰਸੰਨਤਾ ਹੁੰਦੀ ਸੀ। ਕਿਉਂਕਿ ਉਹ ਜਾਣਦਾ ਸੀ ਕਿ ਮੇਰੇ ਦੇਸ਼ ਦੀ ਇਹ ਕਲਾ ਸਦਾ ਜੀਉਣੀ ਚਾਹੀਦੀ ਹੈ। ਇਸ ਅਸੂ ਦੇ ਮੇਲੇ ਤੇ ਕੁਝ ਉਘੇ ਰਾਗੀਆਂ ਨੂੰ ਸ੍ਰੀ ਭੈਣੀ ਸਾਹਿਬ ਮਿਲਣ ਦਾ ਮੌਕਿਆ ਮਿਲਿਆ। ਉਹਨਾਂ ਦੇ ਨੈਣ ਹੰਝੂਆਂ ਨਾਲ ਛਲਕ ਰਹੇ ਸਨ। ਗੱਚ ਭਰਿਆ ਹੋਇਆ ਸੀ ਤੇ ਕਹਿ ਰਹੇ ਸਨ, ਕੀ ਕਰੀਏ, ਸਾਡਾ ਮਹਿਬੂਬ ਲਦ ਗਇਆ ਏ।ਰਾਗ ਦਾ ਬਾਦਸ਼ਾਹ ਉਠ ਗਇਆ ਏ। ਕਿਧਰ ਜਾਈਏ? ਕਿਨੂੰ ਸੁਣਾਈਏ? ਕੁਝ ਸਮਝ ਨਹੀਂ ਆਉਂਦੀ।

ਗਊ ਨਾਲ ਪਿਆਰ ਦਾ ਜਜ਼ਬਾ ਵੀ ਅਥਾਹ ਸੀ। ਇਸ ਨੂੰ ਤੋਲਣਾ ਮਿਣਨਾ, ਅਤੀ ਅਸੰਭਵ ਹੈ। ਚੰਗੀਆਂ ਗਊਆਂ ਚੁਣ ਚੁਣ ਮੂੰਹ ਮੰਗੇ ਮੁਲ 'ਤੇ ਲੈ ਆਉਣੀਆਂ। ਨਿਜੀ ਖਜ਼ਾਨੇ ਵਿਚ ਪਸ਼ੂ ਪਰਦਰਸ਼ਨੀਆਂ ਰਚਣੀਆਂ। ਚੰਗੇ .ਪਸ਼ੂਆਂ ਨੂੰ ਚੰਗੇ ਇਨਾਮ ਵੰਡਣੇ। ਕਤਲਗਾਹਾਂ ਨੂੰ ਜਾਂਦੀਆਂ ਗਊਆਂ ਮੂੰਹ ਮੰਗਿਆ ਮੁਲ ਦੇ ਛੁਡਾ ਲਿਆਉਣੀਆਂ। ਦੌਰੇ ਤੋਂ ਜਦੋਂ ਵਾਪਸ ਆਉਣਾ ਪਹਿਲਾਂ ਸਿੱਧਾ ਮਾਲ ਦੇ ਤਬੇਲੇ ਵਿੱਚ ਜਾਣਾ। ਇੱਕ ਇੱਕ ਗਊ ਨਾਲ ਗੱਲਾਂ ਕਰਨੀਆਂ। ਉਹਨਾਂ ਦੇ ਕੰਨ੍ਹਿਆਂ ਤੇ ਹੱਥ ਫੇਰਨਾਂ। ਉਹਨਾਂ ਦੀਆਂ ਧੌਣਾਂ ਚੁੱਕ ਆਪਣੇ ਮੋਢਿਆਂ ਤੇ ਰੱਖ ਲੈਣੀਆਂ। ਉਹਨਾਂ ਦੇ ਦੁਖ ਸੁਣਨੇ। ਉਹਨਾਂ ਨੂੰ ਦਲਾਸੇ ਦੇਣੇ। ਸਤਿਗੁਰੂ ਜੀ ਦੀ ਇਹ ਪ੍ਰਬਲ ਇੱਛਾ ਸੀ, ਕਿ ਹਰ ਭਾਰਤੀ ਤੇ ਖਾਸ ਕਰ ਹਰ ਨਾਮਧਾਰੀ ਘਰ ਵਿੱਚ ਇੱਕ ਇੱਕ ਚੰਗੀ ਗਊ ਹੋਵੇ। ਬਾਲ ਗਊਆਂ ਦਾ ਦੁੱਧ ਮੱਖਣ ਲੱਸੀ, ਪੀ ਪੀ ਨਰੋਏ ਰਹਿਣ, ਕਿਉਂਕਿ ਨਰੋਇਆਂ

ਸਰੀਰਾਂ ਵਿਚ ਹੀ ਨਰੋਇਆ ਦਿਲ ਹੁੰਦਾ ਹੈ।

ਅੱਜ ਵੀ ਬੰਬਈ, ਮਦਰਾਸ ਤੇ ਕਲਕੱਤੇ ਦੇ ਬੁਚੜ-ਖਾਨਿਆਂ ਵਿਚ ਗਊਆਂ ਸੂਰਜ ਦੀ ਟਿੱਕੀ ਨਿਕਲਣ ਤੋਂ ਪਹਿਲਾਂ ਤਕ, ਬੂਥੀਆਂ ਚੁੱਕ ਚੁੱਕ, ਸ੍ਰੀ ਜੀਵਨ ਨਗਰ ਦੀ ਧਰਤੀ ਵਲ, ਬੜੀ ਬੇਸਬਰੀ ਨਾਲ ਵੀਹਵੀਂ ਸਦੀ ਦੇ ਗੋਪਾਲ ਦੇ ਘੱਲੇ ਬੰਦੀ ਛੋੜ ਦੀਆਂ ਉਡੀਕਾਂ ਕਰ ਰਹੀਆਂ ਹੁੰਦੀਆਂ ਹਨ। ਪਰ ਗਊਆਂ ਗਊਆਂ ਹੀ ਹੁੰਦੀਆਂ ਹਨ। ਵਿਚਾਰੀਆਂ ਨੂੰ ਕੀ ਪਤਾ, ਕਿ ਗੋਪਾਲ ਸਚ ਖੰਡ ਜਾ ਆਸਣ ਜਮਾ ਬੈਠਾ ਹੈ।

ਆਸੁਰੀ ਤਾਕਤਾਂ ਦਾ ਲੱਕ ਤੋੜਨ ਵਾਸਤੇ ਜਿਤਨਾ ਜ਼ੋਰ ਆਪ ਨੇ ਲਾਇਆ ਹੈ, ਇਹ ਇਨ੍ਹਾਂ ਦੇ ਹਿਸੇ ਹੀ ਆਇਆ ਹੈ। ਹਜ਼ਾਰਾਂ ਅਖੰਡ-ਪਾਠ, ਲਖਾਂ ਸਾਧਾਰਨ ਪਾਠ ਤੇ ਚੰਡੀ ਦੀ ਵਾਰ ਦੇ ਪਾਠ, ਹਵਨ, ਜਪ ਤੱਪ ਬੇ-ਮਿਸਾਲ ਹਨ। ਸੁੱਚ ਸੋਧ ਦੇ ਪ੍ਰਵਾਹ ਪਵਿਤਰ ਅਸੂਲਾਂ ਦਾ ਧਾਰਨੀ ਬਨਾਉਣ ਵਾਸਤੇ ਕਿਹੜਾ ਉਪਰਾਲਾ ਹੈ, ਜਿਹੜਾ ਆਪ ਨੇ ਨਾ ਕੀਤਾ ਹੋਵੇ। ਪਿੰਡ-ਪਿੰਡ, ਸ਼ਹਿਰ-ਸ਼ਹਿਰ, ਦੇਸ-ਦੇਸ ਘੋੜਿਆਂ ਤੇ, ਮੋਟਰ ਰਾਹੀਂ, ਹਵਾਈ ਜਹਾਜ਼ਾਂ ਦੁਆਰਾ, ਲੱਖਾਂ ਮੀਲਾਂ ਦਾ ਪੈਂਡਾ ਚੂਰ ਕੇ ਅਨਗਿਣਤ ਨਰ ਨਾਰੀਆਂ ਤੋਂ ਮਾਸ, ਸ਼ਰਾਬ, ਚੋਰੀ, ਯਾਰੀ, ਧੱਕਾ ਛੁਡਾ ਕੇ ਦੇਵਤਾ ਬਣਾ ਦਿਤਾ। ਅੱਜ ਵੀ ਦੋ ਕੇਂਦਰ ਐਸੇ ਹਨ, ਜਿੱਥੇ ੨੪ ਘੰਟੇ ਲਗਾਤਾਰ ਨਾਮ ਦਾ ਜਾਪ ਹੁੰਦਾ ਰਹਿੰਦਾ ਹੈ, ਤੇ ਆਲਾ ਦੁਆਲਾ ਪਵਿਤਰ ਹੁੰਦਾ ਰਹਿੰਦਾ ਹੈ। ਉਹ ਹਨ ਸ੍ਰੀ ਭੈਣੀ ਸਾਹਿਬ ਤੇ ਸ੍ਰੀ ਜੀਵਨ ਨਗਰ ਜਿਥੇ ਨਿਤਾਪ੍ਰਤੀ ਜੋਤ ਜਗਦੀ ਰਹਿੰਦੀ ਹੈ ਤੇ ਨਾਮ ਜਪੀਂਦਾ ਰਹਿੰਦਾ ਹੈ।

ਸਾਗਰ ਦੇ ਕਤਰਿਆਂ ਵਾਂਗੂ ਬੇ-ਅੰਤ ਗੁਣਾਂ 'ਚੋਂ ਦੋ ਗੁਣਾਂ ਨੂੰ ਸਧਾਰਨ ਤੋਂ ਸਧਾਰਨ ਮਨੁਖ ਵੀ ਅਨੁਭਵ ਕਰ ਸਕਦਾ ਹੈ। ਮਨੁਖੀ ਜੀਵਨ ਲਈ ਇਹ ਗੁਣ-ਆਦਰਸ਼ਕ-ਗੁਣ-ਹਨ। ਹਸੂੰ ਹਸੂੰ ਚਿਹਰਾ ਤੇ ਵਸ ਕਰਨ ਦਾ ਮੰਤਰ ਪਿਆਰ। ਜਦ ਦਰਸ਼ਨ ਕਰੋ ਗੁਲਾਬ ਵਾਂਗੂ ਖਿੜੇ। ਦੀਵਾਨ ਵਿਚ ਹੋਣ। ਟੁਰਦੇ ਫਿਰਦੇ ਦਰਸ਼ਨ ਦੇ ਰਹੇ ਹੋਣ, ਕੋਮਲ ਹੋਠਾਂ ਤੇ ਮਿੱਠੀ ਮਿੱਠੀ ਮੁਸਕਣੀ ਨਿਰਤ-ਕਾਰੀ ਕਰਦੀ ਵਿਖਾਈ ਦੇਂਦੀ। ਰੋਗੀ ਤੋਂ ਰੋਗੀ ਤੇ ਸੋਗੀ ਤੋਂ ਸੋਗੀ ਵੀ ਜਦ ਸ੍ਰੀ ਜੀ ਦੇ ਦਰਸ਼ਨ ਕਰਦਾ, ਕੰਵਲ ਨੇਤਰਾਂ ਤੋਂ ਅੰਮ੍ਰਿਤ ਝਰਦਾ, ਤੇ ਰਸਨਾਂ ਤੋਂ ਫੁਲ ਕਿਰਦੇ ਤਕ, ਉਸ ਦਾ ਅੰਤਸ਼ਕਰਨ ਖੇੜੇ ਨਾਲ ਭਰਪੂਰ ਹੋ ਜਾਂਦਾ। ਮਨ ਮਸਤਾਨਾ ਹੋ ਨੱਚਦਾ। ਦਰਸ਼ਕ ਦਾ ਹਿਰਦਾ ਫੁਟ ਫੁਟ ਵਹਿ ਟੁਰਦਾ ਤੇ ਸੁਭਾਵਕ ਗਾਈ ਟੁਰਿਆਂ ਜਾਂਦਾ, ਵਾਹ! ਵਾਹ!!ਵਾਹ!!! ■

# ਜੀਉਣ ਕੌਰ ਦਾ ਅਰਦਾਸਾ

ਬਾਬਾ ਸੰਤੋਖ ਸਿੰਘ ਬਾਹੋਵਾਲ

ਕੋਈ ਕੁ ਦਿਨ ਠਹਿਰਕੇ ਖਾਨੇ ਵਾਲੀ ਨੇ ਅਰਜੀ ਦਿਤੀ ਫਰੰਗੀ ਕੋ ਕਿ ਮੇਰੀ ਸੇਵਾ ਵਾਸਤੇ ਜੀਉਣ ਕੌਰ ਤੇ ਫਤੇ ਕੌਰ ਚਾਹੀਏ। ਫਰੰਗੀ ਨੇ ਕਿਹਾ ਕਿ ਹੋਰ ਜਨਾਨੇ ਬਹੁਤ ਹੈਂ। ਗੁਰਦੇਈ ਹੈ ਉਸਸੇ ਕਰਵਾਇ ਲਵੋ ਸੇਵਾ। ਖਾਨੇ ਵਾਲੀ ਨੇ ਕਹਾ ਕਿ ਹੋਰ ਕੋ ਮੇਰੀ ਟੈਹਲ ਕਰਨੇ ਕੀ ਕੁਝ ਖਵਰ ਨਹੀਂ ਹੈ। ਓਹ ਮੇਰੀ ਟੈਹਲ ਨੂੰ ਜਾਣਦੀਆਂ ਹੈਂ, ਅਗੇ ਮੇਰੀ ਸੇਵਾ ਕਰਦੀਆਂ ਰਹੀਆਂ। ਫਰੰਗੀ ਨੇ ਹੁਕਮ ਦੀਆ ਕਿ ਮੰਗਵਾ ਲਵੋ। ਤਾਂ ਮਾਈ ਜੀਉਣ ਕੌਰ ਆਈ। ਰਾਮਦਾਸ ਪੁਰੇ ਸਾਹਿਬ ਖਾਨੇ ਵਾਲੀ ਕੀ ਟੈਹਲ ਸੇਵਾ ਮੇਂ ਹਾਜ਼ਰ ਹੋਈ। ਪਹਿਲੇ ਤਾਂ ਏਕ ਬੁਰਜ ਸੀ ਤਿਸਮੇ ਰਹਿਣ ਲਗੀਆਂ। ਫੇਰ ਮੰਦਰ ਬਣਾਇਆ, ਊਪਰ ਚੁਬਾਰਾ।

ਖਾਨੇ ਵਾਲੀ ਕੇ ਦਿਲ ਮੇਂ ਹੋਈ ਕਿ ਜੇ ਮੇਰੇ ਪਾਸ ਕੁੰਜੀਆਂ ਆਇ ਜਾਵਣ ਤਾਂ ਮੈਂ ਬੰਦੋਬਸਤ ਕਰਾਂ ਜੇਹੜਾ ਫਾਲਤੂ ਖਰਚ ਹੈ। ਦਾਨ ਸਿੰਘ ਨੇ ਕੁੰਜੀਆਂ ਸੁੱਟ ਦਿਤੀਆਂ ਕਿਸੇ ਬੋਲੇ ਥੀਂ ਖਿਝਕੇ। ਗੁਰੂ ਮਹਾਰਾਜ ਜੀ ਕੁੰਜੀਆਂ ਚੁਕਕੇ ਖਾਨੇ ਵਾਲੀ ਕੋ ਫੜਾਇ ਦਿਤੀਆਂ। ਉਸੀ ਦਿਨ ਸੇ ਫਾਲਤੂ ਖਰਚ ਸਭ ਹਟਾਇ ਦੀਏ, ਮਾਮੂਲੀ ਖਰਚ ਰਖਿਆ। ਜਿਸਸੇ ਨਾ ਸਰੇ ਸੋ ਰਖਿਆ ਅਤੇ ਹੋਰ ਸਭ ਬੰਦ ਕੀਤੇ। ਜੇਹੜਾ ਬਚਨ ਮੰਨੇ ਉਸ ਪਰ ਰਾਜੀ ਜੇਹੜਾ ਬਚਨ ਨਾ ਮੰਨੇ ਉਸ ਪਰ ਨਰਾਜ। ਗੁਰੂ ਹਰੀ ਸਿੰਘ ਜੀ ਕਾ ਤੇ ਮਾਈ ਜੀਉਣ ਕੌਰ ਕਾ ਅਰਦਾਸਾ ਕਰ ਦੀਆ। ਮਹਾਰਾਜ ਪਰਤਾਪ ਸਿੰਘ ਜੀ ਆਇ ਨਿਵਾਸ ਲੀਆ, ਦਸ ਮਹੀਨੇਂ ਪਾਛੇ ਪ੍ਰਕਾਸ਼ ਕੀਤਾ।

**ਸਾਹਿਬਜਾਦੇ ਪਰਤਾਪ ਸਿੰਘ ਦਾ ਪ੍ਰਕਾਸ਼--**

ਸੰਮਤ ੧੯੪੬ ਮੇਂ ਚੇਤ ਵਦੀ ਤੀਜ ਤਿੱਥ ਸੀ। ਦਿਨ ਐਤਵਾਰ ਥਾ (੧੯੪੬ ਮਾਰਚ ੧੮੯੦ ਈਸਵੀ)। ਦਿਨ ਦਾ ਛਪਾ ਥਾ। ਕਣੀਆਂ ਵੀ ਉਸ ਵਕਤ ਵਰੀਆਂ ਮਾਨੋਂ ਦੇਵਤੇ ਦਰਸ਼ਨ ਕੋ ਆਏ ਹੈਂ। ਸਿੰਘਾਂ ਨੇ ਜੈਕਾਰਾ ਬੁਲਾਇਆ। ਵਧੀ ਵੇਲਿ ਬਹੁ ਪੀੜੀ ਚਾਲੀ। ਧਰਮ ਕਲਾ ਹਰਿ ਬੰਧਿ ਬਹਾਲੀ।

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

✍ ਸ. ਅਵਤਾਰ ਸਿੰਘ ਅਜ਼ਾਦ

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਤੋਂ ਉਪਰੰਤ ਸੰਗਤ ਦੀ ਵਾਗਡੋਰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸੰਭਾਲੀ। ਆਪਣੀ ਏਸ ਨਵ-ਯੁਵਕ ਉਮਰ ਵਿਚ ਹੀ ਉਹਨਾਂ ਵਿਚ ਦੂਰ ਦਰਸ਼ਤਾ ਕਮਾਲ ਦੀ ਸੀ। ਹੋਰ ਚੰਗੀ ਗਲ ਇਹ ਸੀ ਕਿ ਉਸ ਵੇਲੇ ਨਾਮਧਾਰੀ ਪੰਥ ਦੀਆਂ ਕਿੰਨੀਆਂ ਹੀ ਮਹਾਨ ਸ਼ਖਸੀਅਤਾਂ ਸਾਡੀ ਏਸ ਦੁਨੀਆਂ ਵਿਚ ਵਿਚਰ ਰਹੀਆਂ ਸਨ। ਨਾਮ ਦਾ ਸਿਮਰਨ ਤੇ ਬਾਣੀ ਦਾ ਨੇਮ ਅਨੁਸਾਰ ਪਾਠ ਕਰਨ ਦੇ ਨਾਲ ਨਾਲ ਆਪ ਕੀਰਤਨ ਦਾ ਰਸ ਵੀ ਬਹੁਤ ਮਾਣਦੇ ਸਨ। ਸਿਖਾਂ ਸੇਵਕਾਂ ਲਈ ਉਹਨਾਂ ਦਾ ਆਪਣਾ ਜੀਵਨ ਇਕ ਮਿਸਾਲ ਬਣਿਆ। ਹਰ ਦੰਭ ਅਤੇ ਪਾਖੰਡ ਤੋਂ ਉਹਨਾਂ ਨੂੰ ਨਫਰਤ ਸੀ ਤੇ ਉਹਨਾਂ ਦੀ ਇਕ ਸਹੀ ਰੀਝ ਸੀ ਕਿ ਸਿਖਾਂ ਵਿਚ ਗੁਰਮੁਖਤਾ ਦਾ ਪ੍ਰਕਾਸ਼ ਜਗਦੀ ਜੋਤ ਵਾਂਗ ਭਖ ਪਏ। ਪੂਰੇ ਨੇਮ ਨਾਲ ਸਮੇਂ ਸਿਰ ਸਉਂ ਜਾਣਾਂ ਤੇ ਫੇਰ ਏਸੇ ਤਰ੍ਹਾਂ ਹੀ ਨੇਮ ਨਾਲ ਅੰਮ੍ਰਿਤ ਵੇਲੇ ਜਾਗਣਾ ਉਹਨਾਂ ਦੀ ਨਿਤ-ਕਿਰਿਆ ਦਾ ਜ਼ਰੂਰੀ ਅੰਗ ਸੀ। ਕਈ ਵੇਰਾਂ ਜਦ ਪੰਥਕ ਸਮੱਸਿਆਵਾਂ ਦਾ ਹਲ ਲੱਭਣ ਲਈ ਜੇ ਉਹਨਾਂ ਨੂੰ ਦੇਰ ਨਾਲ ਜਾਗਣਾ ਵੀ ਪੈਂਦਾ ਸੀ, ਤਾਂ ਵੀ ਅੰਮ੍ਰਿਤ ਵੇਲੇ ਠੀਕ ਆਪਣੇ ਸਮੇਂ ਸਿਰ ਜਾਗ ਪੈਂਦੇ ਸਨ। ਸਚਖੰਡੀ ਗੁਰਦੇਵ ਜਿਥੇ ਵੀ ਹੁੰਦੇ ਸਨ, ਓਥੇ ਹੀ ਅੰਮ੍ਰਿਤ ਵੇਲੇ ਦਾ ਦੀਵਾਨ ਜ਼ਰੂਰ ਸਜਦਾ ਸੀ ਤੇ ਸੂਰਜ ਦੀ ਟਿਕੀ ਉਦੇ ਹੋਣ ਤੋਂ ਪਹਿਲਾਂ ਹੀ ਆਸਾ ਦੀ ਵਾਰ ਦਾ ਭੋਗ ਪੈ ਜਾਂਦਾ ਸੀ। ਜੋ ਰਸ ਸੁਆਦ ਰੂਹ ਨੂੰ ਹਲੂਣ ਦੇਣ ਵਾਲਾ ਅਸਰ ਹਜ਼ੂਰੀ ਕੀਰਤਨ ਵਿਚ ਮੈਂ ਅਨੁਭਵ ਕਰਦਾ ਰਿਹਾ ਹਾਂ ਉਹ ਬਾਹਰ ਕਿਧਰੇ ਵੀ ਅਨੁਭਵ ਨਹੀਂ ਹੁੰਦਾ ਰਿਹਾ।

ਸਚੀ ਗਲ ਤਾਂ ਇਹ ਹੈ ਕਿ ਕੀਰਤਨ ਦੀ ਮਰਯਾਦਾ ਜੇ ਅਜ ਵੀ ਕਿਤੇ ਸੁਰਜੀਤ ਹੈ ਤਾਂ ਨਾਮਧਾਰੀ ਦੀਵਾਨ ਵਿਚ। ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਤਾਂ ਇਕ ਤਰ੍ਹਾਂ ਨਾਲ ਇਸ ਮਰਯਾਦਾ ਨੂੰ ਉਚੇਚੇ ਜਤਨ ਕਰਕੇ ਸੁਰਜੀਤ ਰਖਿਆ। ਭੈਣੀ ਸਾਹਿਬ ਵਿਚ ਜਦ ਉਹਨਾਂ ਨੇ ਆਪ ਵਿਦਿਆਲਾ ਜਾਰੀ ਕੀਤਾ, ਤਾਂ ਬਚਿਆਂ ਨੂੰ ਗੁਰਮਤ ਸੰਗੀਤ ਦ੍ਰਿੜ ਕਰਾਉਣ ਵਲ ਉਚੇਚਾ ਧਿਆਨ ਦਿਤਾ। ਗੁਰਮਤ ਸੰਗੀਤ ਦੀ ਪੁਰਾਤਨ ਮਰਯਾਦਾ ਨੂੰ ਲੋਪ ਹੁੰਦਾ ਵੇਖ ਕੇ ਹਜ਼ੂਰ ਨੇ ਗੁਰਮਤ ਸੰਗੀਤ ਕਾਨਫਰੰਸਾਂ ਕਰਵਾਈਆਂ ਤੇ ਅਜੇਹੀ ਇਕ ਕਾਨਫਰੰਸ ਵਿਚ ਸ਼ਾਮਲ ਹੋਣ ਦਾ ਸੁਭਾਗ ਉਹਨਾਂ ਦੀ ਕਿਰਪਾ ਨਾਲ ਮੈਨੂੰ ਵੀ ਮਿਲਿਆ। ਹਜ਼ੂਰ ਆਪ ਗੁਰਮਤ ਸੰਗੀਤ ਬਾਰੇ ਉਚੇਰੀ ਸੂਝ ਰਖਦੇ ਸਨ ਤੇ ਕੀ ਮਜਾਲ ਹੈ ਕਿ ਉਹਨਾਂ ਦੀ ਹਜ਼ੂਰੀ ਵਿਚ ਕੋਈ ਆਦਮੀ ਬੇਸੁਰਾ ਗਾ ਕੇ ਸਨਮਾਨ ਲੈ ਸਕੇ। ਧਰੁਪਦ ਗਾਇਕੀ ਨੂੰ ਆਪ ਖਾਸ ਕਰਕੇ ਬਹੁਤ ਪਸੰਦ ਕਰਦੇ ਸਨ ਅਤੇ ਇਹ ਦੁਖ ਦੀ ਗਲ ਹੈ ਕਿ ਇਹ ਗਾਇਕੀ ਪੰਜਾਬ ਵਿਚ ਬੜੀ ਤੇਜ਼ੀ ਨਾਲ ਲੋਪ ਹੋ ਰਹੀ ਹੈ। ਖਿਆਲ, ਟੱਪਾ, ਠੁਮਰੀ ਤੇ ਸਿਨੇਮਾ ਦੀਆਂ ਤਰਜ਼ਾਂ ਗਾਉਣ ਵਾਲੇ ਵਧ ਰਹੇ ਹਨ ਤੇ ਛਾਤੀ ਅਤੇ ਗਲੇ ਦੇ ਜ਼ੋਰ ਨਾਲ ਗਾਈ ਜਾਣ ਵਾਲੀ ਧਰੁਪਦ ਗਾਇਕੀ ਵਲ ਘਟ ਵਧ ਹੀ ਖਿਆਲ ਦਿਤਾ ਜਾਂਦਾ ਹੈ। ਆਪ ਨੇ ਅੰਮ੍ਰਿਤਸਰੀ ਰਬਾਬੀਆਂ ਭਾਈ ਤਾਬਾ, ਭਾਈ ਅਨਾਇਤ, ਭਾਈ ਦੇਸਾ ਆਦਿ ਨੂੰ ਕਈ ਵਾਰ ਭੈਣੀ ਸਾਹਿਬ ਬੁਲਵਾਇਆ ਤੇ ਉਹਨਾਂ ਪਾਸੋਂ ਪੁਰਾਣੀਆਂ ਗੁਰਮਤ ਸੰਗੀਤ ਦੀਆਂ ਰਹੁ ਰੀਤਾਂ ਸੁਣਨ ਦੇ ਨਾਲ ਉਹਨਾਂ ਨੂੰ ਸਾਂਭਣ ਦਾ ਵੀ ਜਤਨ ਕੀਤਾ।

ਸਿਖ ਪੰਥ ਵਿਚ ਏਕਤਾ ਵਧਾਉਣ, ਧੜੇਬੰਦੀ ਦੂਰ

ਕਰਕੇ ਮੇਲ ਮਿਲਾਪ ਕਰਾਉਣ ਦੀ ਰੀਝ ਵਿਚ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ਦਾ ਮਹਾਨ ਸਮਾਗਮ ਭੈਣੀ ਸਾਹਿਬ ਵਿਚ ਕਰਵਾਇਆ ਤੇ ਏਸ ਕਾਨਫਰੰਸ ਵਿਚ ਗੁਰੂ ਨਾਨਕ ਦੀਆਂ ਕੁਲ ਅਨੁਯਾਈ ਸੰਪ੍ਰਦਾਵਾਂ ਸ਼ਾਮਲ ਹੋਈਆਂ। ਭੈਣੀ ਸਾਹਿਬ ਦੀ ਕਾਨਫਰੰਸ ਪਿਛੋਂ ਗੁਜਰਾਂਵਾਲੇ ਸਿਖ ਵਿਦਿਅਕ ਕਾਨਫਰੰਸ ਦੇ ਸਮੇਂ ਵੀ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ ਹੋਈ ਤੇ ਕਾਨਫਰੰਸ ਉਤੇ ਵਧੀਕ ਖਰਚ ਵੀ ਹਜ਼ੂਰ ਨੇ ਹੀ ਕੀਤਾ। ਆਪ ਸਮਝਦੇ ਸਨ ਕਿ ਗੁਰੂ ਨਾਨਕ ਦੇਵ ਜੀ ਦੀ ਸਿਖੀ ਦਾ ਪਰਚਾਰ ਕਰਨ ਵਾਲੀਆਂ ਸਭ ਸੰਪ੍ਰਦਾਵਾਂ ਗੁਰੂ ਨਾਨਕ ਫੁਲਵਾੜੀ ਦੇ ਫੁਲਾਂ ਵਾਂਗ ਹਨ ਅਤੇ ਏਸ ਫੁਲਵਾੜੀ ਵਿਚ ਵੰਨਾ ਵੰਨੇ ਫੁਲਾਂ ਦੀ ਹੋਂਦ ਇਸਦੀ ਸੁੰਦਰਤਾ ਵਿਚ ਵਾਧਾ ਕਰਦੀ ਹੈ। ਮੰਡਨ ਰੂਪ ਸਭ ਨੂੰ ਪਰਚਾਰ ਕਰਨ ਦਾ ਅਧਿਕਾਰ ਹੋਣਾ ਚਾਹੀਦਾ ਹੈ, ਪਰ ਖੰਡਨ ਰੂਪ ਵਿਚ ਵਿਰੋਧੀ ਭਾਵ ਪੈਦਾ ਹੁੰਦੇ ਹਨ। ਭੈਣੀ ਸਾਹਿਬ ਵਿਚ ਨਾਮਧਾਰੀ ਬਾਰਾਂ ਪਾਤਸ਼ਾਹੀਆਂ ਦਾ ਅਰਦਾਸਾ ਕਰਦੇ ਹਨ ਪਰ ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸ ਦੇ ਅਰੰਭ ਵਿਚ ਦਸ ਪਾਤਸ਼ਾਹੀਆਂ ਦਾ ਅਰਦਾਸਾ ਹੋਇਆ ਤੇ ਹਜ਼ੂਰ ਨੇ ਇਸ ਬਾਰੇ ਮੁਸਕਰਾ ਕੇ ਕਿਹਾ ਕਿ ਇਹ ਗੁਰੂ ਵੀ ਤਾਂ ਸਾਡੇ ਹੀ ਹਨ ਤੇ ਉਹਨਾਂ ਨੂੰ ਗਿਣਿਆਂ ਹੀ ਸਾਡੇ ਬਾਰਾਂ ਗੁਰੂ ਬਣਦੇ ਹਨ।

ਆਜ਼ਾਦੀ ਦੀ ਮਹਾਨ ਲੋਕ ਲਹਿਰ ਵਿਚ ਨਾਮਧਾਰੀ ਸਿੰਘਾਂ ਨੇ ਜੋ ਹਿਸਾ ਪਾਇਆ ਉਸਦੀ ਮਹਾਨਤਾ ਤੋਂ ਕੌਣ ਇਨਕਾਰ ਕਰ ਸਕਦਾ ਹੈ। ਫੇਰ ਵਡੀ ਗਲ ਇਹ ਹੈ ਕਿ ਉਹਨਾਂ ਨੇ ਬਗੈਰ ਕਿਸੇ ਸ਼ਰਤ ਦੇ ਇਹ ਹਿੱਸਾ ਪਾਇਆ। ਉਹਨਾਂ ਦੇ ਸਾਮ੍ਹਣੇ ਦੇਸ਼ ਨੂੰ ਆਜ਼ਾਦ ਕਰਾਉਣ ਦਾ ਲਕਸ਼ ਸੀ ਤੇ ਇਹ ਓਹੋ ਲਕਸ਼ ਸੀ ਜਿਸਨੂੰ ਉਹਨਾਂ ਨੇ ਸਤਿਗੁਰੂ ਰਾਮ ਸਿੰਘ ਜੀ ਤੋਂ ਵਿਰਸੇ ਵਿਚ ਲਿਆ ਸੀ।

ਸੁਰਗੀ ਸਤਿਗੁਰਾਂ ਨੇ ਚੰਗੀ ਨਸਲ ਦੇ ਪਸ਼ੂ ਪਾਲਣ ਵਲ ਉਚੇਚਾ ਧਿਆਨ ਦਿਤਾ। ਉਹ ਚਾਹੁੰਦੇ ਸਨ ਕਿ ਪੰਜਾਬ ਵਿਚ ਵਧੀਆ ਨਸਲ ਦੀਆਂ ਗਊਆਂ, ਮੱਝਾਂ ਤੇ ਘੋੜੇ ਘੋੜੀਆਂ ਨੂੰ ਪਾਲਣ ਦਾ ਸ਼ੌਕ ਵਧੇ। ਉਹਨਾਂ ਦੇ ਪਾਲੇ ਘੋੜਿਆਂ ਨੇ ਘੋੜ ਦੌੜਾਂ ਵਿਚ ਪਹਿਲੇ ਇਨਾਮ ਤੇ ਸੋਨੇ ਦੇ ਕੱਪ ਜਿਤੇ। ਉਹਨਾਂ ਦੀ ਨਿਗਰਾਨੀ ਵਿਚ ਪਲੀਆਂ ਗਊਆਂ ਨੇ ਦੁਧ ਤੇ ਘਿਉ ਦਾ ਨਵਾਂ ਰਿਕਾਰਡ ਕਾਇਮ ਕੀਤਾ ਤੇ ਉਹਨਾਂ ਦੀਆਂ ਮੱਝਾਂ ਆਪਣੀ ਮਿਸਾਲ ਆਪ ਹਨ। ਉਹ ਅਸਲ ਅਰਥਾਂ ਵਿਚ ਗਊ ਪਾਲ ਤੇ ਗਊ ਰਖਿਅਕ ਸਨ। ਉਹਨਾਂ ਦੀ ਅੰਤਲੀ ਬਿਮਾਰੀ ਦਾ ਇਕ ਕਾਰਨ ਇਹ ਵੀ ਸੀ ਕਿ ਆਪਣੀ ਸਿਹਤ ਦੀ ਕੋਈ ਪਰਵਾਹ ਨ ਕਰਦਿਆਂ ਹੋਇਆਂ ਉਹ ਹਿਮਾਚਲ ਸਰਕਾਰ ਦੀ ਸਥਾਪਤ ਕੀਤੀ ਗਊਸ਼ਾਲਾ ਵੇਖਣ ਚਲੇ ਗਏ। ਰਸਤੇ ਵਿਚ ਜੀਪ ਖਰਾਬ ਹੋ ਗਈ ਤੇ ਉਹ ਪੈਦਲ ਹੀ ਕਾਫੀ ਲੰਮਾ ਪਹਾੜੀ ਸਫਰ ਕਰਕੇ ਗਊਸ਼ਾਲਾ ਵਿਚ ਪੁਜੇ। ਇਸ ਖੇਚਲ ਨੂੰ ਉਹਨਾਂ ਦਾ ਸਰੀਰ ਝੱਲ ਨ ਸਕਿਆ ਅਤੇ ਫੇਰ ਬੁਖਾਰ ਹੋਣ ਲਗ ਪਿਆ।

ਇਹ ਠੀਕ ਹੈ ਕਿ ਅਜ ਉਹ ਸਰੀਰਕ ਰੂਪ ਵਿਚ ਸਾਡੀ ਏਸ ਦੁਨੀਆਂ ਵਿਚ ਨਹੀਂ ਹਨ, ਪਰ ਉਹਨਾਂ ਨੇ ਆਪਣੇ ਸਾਰੇ ਜੀਵਨ ਵਿਚ ਜੋ ਪੂਰਨੇ ਪਾਏ ਹਨ ਉਹ ਨਿਰੇ ਸਾਡੇ ਲਈ ਹੀ ਨਹੀਂ, ਸਾਡੀਆਂ ਆਉਣ ਵਾਲੀਆਂ ਨਸਲਾਂ ਵਾਸਤੇ ਵੀ ਚਾਨਣ ਮੁਨਾਰੇ ਦਾ ਕੰਮ ਦੇਣ ਵਾਲੇ ਹਨ। ਉਹਨਾਂ ਨੇ ਗੁਰਮਤ ਦੀ ਉਸ ਜੋਤ ਨੂੰ ਜਗਾਈ ਰਖਿਆ, ਜੋ ਉਹਨਾਂ ਨੇ ਆਪਣੇ ਪਿਤਾ ਸਤਿਗੁਰਾਂ ਤੋਂ ਸਾਰੀ ਲੁਕਾਈ ਨੂੰ ਚਾਨਣ ਵਿਖਾਉਣ ਲਈ ਵਿਰਸੇ ਵਿਚ ਲਈ ਸੀ। ਉਹਨਾਂ ਨੇ ਆਪ ਸਾਦਾ ਤੇ ਸ੍ਵੱਛ ਪਹਿਨਿਆ ਤੇ ਸਭ ਨੂੰ ਸਾਦਾ ਰਹਿਣ ਦੀ ਪ੍ਰੇਰਨਾ ਦਿਤੀ। ਉਹ ਜੋ ਕੁਝ ਹੋਰਨਾਂ ਨੂੰ ਬਣਨ ਲਈ ਆਖਦੇ ਸਨ, ਖੁਦ ਆਪ ਵੀ ਉਸਦਾ ਨਮੂਨਾ ਬਣਕੇ ਦਸਦੇ ਰਹੇ। ਉਹਨਾਂ ਦੀ ਸੰਗਤ ਵਿਚ ਬੈਠਕੇ ਮਹਿਸੂਸ ਹੁੰਦਾ ਸੀ ਕਿ ਮੈਂ ਬੈਕੁੰਠ ਵਿਚ ਆ ਗਿਆ ਹਾਂ। ਦੀਵਾਨ ਵਿਚ ਉਹਨਾਂ ਦੀ ਮੌਜੂਦਗੀ ਦੀਵਾਨ ਨੂੰ ਰਿਸ਼ੀਆਂ ਅਤੇ ਦੇਵਤਿਆਂ ਦੀ ਸਭਾ ਬਣਾ ਦੇਂਦੀ ਸੀ। ਨਾਮਧਾਰੀਆਂ ਵਿਚ ਉਹਨਾਂ ਨੇ ਅਨੇਕ ਸੁਰੀਤੀਆਂ ਦਾ ਪਰਚਾਰ ਕੀਤਾ ਅਤੇ ਵਿਆਹ ਸ਼ਾਦੀਆਂ ਤੇ ਹੋਰ ਘਰੇਲੂ ਰਸਮਾਂ ਸਮੇਂ ਜੋ ਉਜਾੜਾ ਹੁੰਦਾ ਹੈ, ਨਾਮਧਾਰੀਆਂ ਨੂੰ ਉਸਤੋਂ ਬਚਾਇਆ।

ਦੇਸ਼ ਭਗਤੀ ਉਹਨਾਂ ਦੇ ਸਰੀਰ ਤੇ ਜ਼ਮੀਰ ਵਿਚ ਰਚੀ ਮਿਚੀ ਹੋਈ ਸੀ ਅਤੇ ਉਹਨਾਂ ਦੀ ਮਹਾਨ ਸੂਝਵਾਨ ਅਗਵਾਈ ਵਿਚ ਨਾਮਧਾਰੀ ਸਿੰਘਾਂ ਨੇ ਏਸ ਲਈ ਵਧ ਤੋਂ ਵਧ ਕੁਰਬਾਨੀਆਂ ਕੀਤੀਆਂ। ਉਹ ਏਸ ਲਈ ਹਿੰਦੂ ਸਿਖ ਏਕਤਾ ਨੂੰ ਬੜਾ ਜ਼ਰੂਰੀ ਸਮਝਦੇ ਸਨ ਤੇ ਏਸ ਏਕਤਾ ਲਈ ਉਹਨਾਂ ਨੇ ਬਾਰ ਬਾਰ ਯਤਨ ਕੀਤੇ। ਉਹਨਾਂ ਦੀ ਮਹਾਨ ਉਚ ਵਿਅਕਤੀ ਦਾ ਪਰਮਾਣ ਉਸ ਵੇਲੇ ਵੀ ਮਿਲਿਆ ਜਦ ਉਹਨਾਂ ਦੇ ਸਚਖੰਡ ਪਿਆਨੇ ਪਿਛੋਂ ਸਤਿਗੁਰੂ ਜਗਜੀਤ ਸਿੰਘ ਜੀ ਦੀ ਦਸਤਾਰਬੰਦੀ ਦੀ ਰਸਮ ਅਦਾ ਹੋਈ। ਪ੍ਰਸੰਨਤਾ ਦੀ ਗਲ ਇਹ ਹੈ ਕਿ ਉਹਨਾਂ ਦੇ ਜਾਨਸ਼ੀਨ ਸਤਿਗੁਰੂ ਜਗਜੀਤ ਸਿੰਘ ਜੀ ਵਿਚ ਪਿਤਾ ਸਤਿਗੁਰੂ ਵਾਲੇ ਅਨੇਕਾਂ ਗੁਣ ਹਨ ਅਤੇ ਭਰੋਸਾ ਕੀਤਾ ਜਾ ਸਕਦਾ ਹੈ ਕਿ ਨਾਮਧਾਰੀ ਪੰਥ ਇਹਨਾਂ ਦੀ ਅਗਵਾਈ ਵਿਚ ਉਨਤੀ ਤੇ ਸਦਾਚਾਰ ਦੀਆਂ ਉਚੇਰੀਆਂ ਸਿਖਰਾਂ ਛੁਹਵੇਗਾ।■

# ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੁਪਨਿਆਂ ਦੀ ਧਰਤੀ—ਇਲਾਕਾ ਸ੍ਰੀ ਜੀਵਨ ਨਗਰ

✍ ਸੁਵਰਨ ਸਿੰਘ ਵਿਰਕ

੨੦੦੬ ਈ. ਵਿਚ ਜਿੱਥੇ, ਗੁਰੂ ਹਰੀ ਸਿੰਘ ਜੀ (੧੯੧੯-੧੯੦੬ ਈ.) ਦੇ ਸ੍ਰੀ ਭੈਣੀ ਸਾਹਿਬ ਵਿਖੇ, ਪੂਰੇ ੩੪ ਸਾਲ ਨਾਮਧਾਰੀ ਪੰਥ ਦੀ ਬਿਖੜੇ ਸਮੇਂ ਵਿਚ ਅਗਵਾਈ ਕਰਨ ਉਪਰੰਤ ਜੋਤੀ ਜੋਤਿ ਸਮਾਉਣ ਦੀ ਪਹਿਲੀ ਸ਼ਤਾਬਦੀ ਹੈ, ਉਥੇ ਹੀ ਇਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ (੧੮੯੦-੧੯੫੯ ਈ.) ਦੀ ਗੱਦੀ ਨਸ਼ੀਨੀ ਦੀ ਪਹਿਲੀ ਸ਼ਤਾਬਦੀ ਵੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਸਮਾਂ ਨਾਮਧਾਰੀ ਪੰਥ ਦੇ ਲਈ ਵਿਰ ਮੌਲਣ, ਮਹਿਕਣ ਅਤੇ ਵਿਗਸਣ ਦਾ ਸਮਾਂ ਸੀ। ਬ੍ਰਿਟਿਸ਼ ਕੂਟਨੀਤੀ ਨੇ, ੧੮੭੨ ਈ. ਦੇ ਮਲੇਰ ਕੋਟਲੇ ਦੇ ਸਾਕੇ ਬਾਅਦ ਕੂਕਿਆਂ ਨੂੰ ਤੋਪਾਂ ਨਾਲ ਉਡਾ ਕੇ ਕਾਲੇ ਪਾਣੀ ਭੇਜ ਕੇ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਪ੍ਰਮੁੱਖ ਸੂਬਿਆਂ ਨੂੰ ਦੇਸ ਬਦਰ ਕਰਕੇ, ਸਮੁੱਚੇ ਨਾਮਧਾਰੀ ਭਾਈਚਾਰੇ ਨਾਲ ਜਰਾਇਮ ਪੇਸ਼ਾ ਕਬੀਲਿਆਂ ਜਿਹਾ ਸਲੂਕ ਕਰਕੇ, ਘਰ ਘਾਟ ਢਾਹ ਕੇ ਅਤੇ ਜਾਇਦਾਦਾਂ ਜ਼ਬਤ ਕਰਕੇ, ਪੰਜ ਜਾਂ ਇਸ ਤੋਂ ਵੱਧ ਨਾਮਧਾਰੀਆਂ ਦੇ ਇਕੱਠ ਨੂੰ ਗ਼ੈਰ ਕਾਨੂੰਨੀ ਕਰਾਰ ਦੇ ਕੇ, ਉਹਨਾਂ ਦੇ ਪ੍ਰਮੁੱਖ ਤੀਰਥ (ਜੋ ਹੁਣ ਗੁਰੂ ਹਰੀ ਸਿੰਘ ਜੀ ਦਾ ਨਿਵਾਸ ਸਥਾਨ ਵੀ ਸੀ) ਦੇ ਬੂਹੇ 'ਤੇ ਅੱਧੀ ਸਦੀ ਤੋਂ ਵੱਧ ਸਮੇਂ ਲਈ ਪੁਲੀਸ ਚੌਕੀ ਬੈਠਾ ਕੇ, ਨਾਮਧਾਰੀਆਂ ਦੇ ਆਪਣੇ ਧਾਰਮਿਕ ਅਕੀਦੇ ਮੁਤਾਬਿਕ ਭਜਨ ਪਾਠ, ਦਿਵਾਨ ਆਦਿ ਤੇ ਰੋਕ ਲਾ ਕੇ, ਸਿੱਖ ਤਖ਼ਤਾਂ ਤੇ ਕਾਬਜ ਆਪਣੇ ਪਿੱਠੂਆਂ ਤੋਂ ਕੂਕਿਆਂ ਨੂੰ ਗ਼ੈਰ ਸਿੱਖ ਕਰਾਰ ਦੇ ਕੇ, ਸਿੰਘ ਸਭਾ ਅਤੇ ਚੀਫ ਖਾਲਸਾ ਦੀਵਾਨ ਜਿਹੀਆਂ ਸਰਕਾਰੀ ਸਰਪ੍ਰਸਤੀ ਪ੍ਰਾਪਤ ਜਥੇਬੰਦੀਆਂ ਤੋਂ ਕੂਕਿਆਂ ਵਿਰੁੱਧ ਵਿਹੁਲਾ ਪਰਚਾਰ ਕਰਵਾ ਕੇ, ਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਅਤੇ ਦੌਰਿਆਂ ਨੂੰ ਸੀਮਤ ਕਰ ਕੇ ਇਹ ਸਮਝ ਲਿਆ ਸੀ ਕਿ ਉਸ ਨੇ ਕੂਕਾ ਅੰਦੋਲਨ (ਜਿਸ ਦੇ ਸੰਸਥਾਪਕ ਮੁਖੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਉਹਨਾਂ ਦਾ ਕਹਿਣਾ ਸੀ ਕਿ ਸਾਰੇ ਬ੍ਰਿਟਿਸ਼ ਹਿੰਦੁਸਤਾਨ ਵਿਚ ਬਰਤਾਨਵੀ ਸਰਕਾਰ ਦਾ ਉਹਨਾਂ ਤੋਂ ਵੱਡਾ ਸ਼ੱਤਰੂ ਹੋਰ ਕੋਈ ਨਹੀਂ) ਦੀ ਰੀੜ੍ਹ ਤੋੜ ਦਿਤੀ ਹੈ। ਇਹੋ ਜਿਹੀ ਵਿਕਟ ਪ੍ਰਸਥਿਤੀ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਗੁਰੂ ਹਰੀ ਸਿੰਘ ਜੀ ਅਤੇ ਜਗਤ ਮਾਤਾ ਜੀਵਨ ਕੌਰ ਜੀ ਦੇ ਗ੍ਰਿਹਿ ਵਿਖੇ ਸ੍ਰੀ ਭੈਣੀ ਸਾਹਿਬ ਵਿਚ ਆਗਮਨ ਇਕ ਸੁਖਦ ਸਮਾਚਾਰ ਵਰਗਾ ਸੀ। ਕੁਝ ਸਮਾਂ ਪਹਿਲਾਂ ਜਿੱਥੇ ਸਿਰਫ ਪੰਜ ਸਿੰਘ ਗੁਰਦੁਆਰੇ ਦੇ ਅੱਠੀਂ ਪਹਿਰੀਂ ਦਰਸ਼ਨ ਕਰ ਸਕਦੇ ਸਨ, ਉਹ ਪੰਜ ਨਿਕਲਦੇ ਤਾਂ ਨਵੇਂ ਹੋਰ ਪੰਜ ਨਾਂ ਲਿਖਵਾ ਕੇ ਅੰਦਰ ਆਉਂਦੇ, ਹੁਣ ਪੰਜਾਂ ਦੀ ਥਾਂ ਦਸਾਂ ਸਿੰਘਾਂ ਨੂੰ ਮਨਜ਼ੂਰੀ ਮਿਲ ਗਈ। ਪੁਲਿਸ ਚੌਕੀ ਵਾਲੇ ਵੀ ਜੋ ਡੇਰੇ ਦੀ ਡਿਉਢੀ ਵਿਚ ਐਨ ਨੱਕ ਸਾਹਵੇਂ ਬੈਠੇ ਸਨ, ਉੱਥੋਂ ਉਠਾ ਕੇ ਰਤਾ ਪਰੇਰੇ ਕਰ ਦਿਤੇ ਗਏ। ਇਸ ਤਰ੍ਹਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਮਧਾਰੀ ਪੰਥ ਵਾਸਤੇ, ਸੰਤ ਇੰਦਰ ਸਿੰਘ ਚੱਕਰਵਰਤੀ ਦੇ ਸ਼ਬਦਾਂ ਵਿਚ ਬੰਦੀ ਛੋੜ ਬਣ ਕੇ ਆਏ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪਤ ਵਰ੍ਹੇ ਨਾਮਧਾਰੀ ਪੰਥ ਦੀ ਰਹਿਨੁਮਾਈ ਕਰਕੇ ਇਸ ਨੂੰ ਨਾ ਸਿਰਫ ਸਿੱਖ ਸਮਾਜ ਵਿਚ ਹੀ ਸਗੋਂ ਦੇਸ ਅਤੇ ਵਿਦੇਸ਼ਾਂ ਵਿਚ ਵੀ ਇਸਦੀ ਵਿਲੱਖਣ ਪਛਾਣ ਅਤੇ ਅੱਡਰੀ ਹਸਤੀ ਨੂੰ ਬਣਦਾ ਸਥਾਨ, ਸਨਮਾਨ ਦੁਆਇਆ। ਉਹਨਾਂ ਦੇ ਜੀਵਨ ਕਾਲ ਵਿਚ ਹੀ ਭਾਰਤ ਵਿਚ ਕੌਮੀ ਮੁਕਤੀ ਅੰਦੋਲਨ ਨਾ ਕੇਵਲ ਪ੍ਰਚੰਡ ਹੋਇਆ ਸਗੋਂ ਆਪਣੇ ਮੰਤਕੀ ਨਤੀਜੇ ਦੇਸ਼ ਦੀ

ਸੁਤੰਤਰਤਾ ਪ੍ਰਾਪਤੀ ਤੱਕ ਪਹੁੰਚਿਆ। ਪੰਜਾਬ ਵਿਚ ਇਹ ਸਮਾਂ 'ਪਗੜੀ ਸੰਭਾਲ ਜੱਟਾ' ਲਹਿਰ ਦਾ ਨਵੀਆਂ ਕਾਲੋਨੀਆਂ ਵਿਚ ਉੱਭਰਨ ਦਾ, ਗ਼ਦਰ ਪਾਰਟੀ ਲਹਿਰ ਦਾ ਪ੍ਰਦੇਸਾਂ ਵਿਚੋਂ ਦੇਸ ਵਿਚ ਆ ਕੇ ਹਥਿਆਰ ਬੰਦ ਇਨਕਲਾਬ ਲਈ ਸਿਰ ਤਲੀ ਤੇ ਧਰ ਕੇ ਜੂਝਣ ਦਾ, ਰੌਲਟ ਐਕਟ ਅਤੇ ਹੋਰ ਸਖ਼ਤੀਆਂ ਦੇ ਵਿਰੁੱਧ ਹਿੰਦੂ ਮੁਸਲਿਮ ਅਤੇ ਸਿੱਖ ਫਿਰਕਾਪ੍ਰਸਤੀ ਦੀਆਂ ਜੜ੍ਹਾਂ ਮਜਬੂਤ ਹੋਣ ਦਾ, ਬੱਬਰ ਅਕਾਲੀ, ਸਰਬ ਭਾਰਤ ਨੌਜੁਆਨ ਸਭਾ, ਕਾਂਗਰਸ, ਕਿਰਤੀ ਕਿਸਾਨ ਆਦਿ ਲਹਿਰਾਂ ਅਤੇ ਆਜ਼ਾਦ ਹਿੰਦ ਫੌਜ ਦੇ ਜਾਂਬਾਜ਼ਾਂ ਦੀ ਰਿਹਾਈ ਲਈ ਜਨ ਪ੍ਰਤੀਰੋਧ ਸੰਗਠਿਤ ਕਰਨ ਦਾ ਸਮਾਂ ਸੀ। ਇਹਨਾਂ ਸਾਰੇ ਅੰਦੋਲਨਾਂ ਨੂੰ, ਫ਼ਿਰਕੂ ਤੱਤਾਂ ਨੂੰ ਛੱਡ ਕੇ, ਸਤਿਗੁਰੂ ਪ੍ਰਤਾਪ ਸਿੰਘ ਜੀ, ਸਤਿਗੁਰੂ ਰਾਮ ਸਿੰਘ ਜੀ ਦੁਆਰਾ ਅਰੰਭੇ ਅਜ਼ਾਦੀ ਅੰਦੋਲਨ ਦੀਆਂ ਅਗਲੇਰੀਆਂ ਕੜੀਆਂ ਸਮਝ ਕੇ ਨੈਤਿਕ ਸਮਰਥਨ ਪ੍ਰਦਾਨ ਕਰਦੇ ਰਹੇ। ਬਹੁਤ ਸਾਰੇ ਨਾਮਧਾਰੀਆਂ ਨੇ ਇਸ ਸਮੇਂ ਗ਼ਦਰ ਪਾਰਟੀ ਲਹਿਰ, ਕਾਂਗਰਸ ਅਤੇ ਕਿਰਤੀ ਕਿਸਾਨ ਅੰਦੋਲਨਾਂ ਵਿਚ ਸਰਗਰਮ ਭਾਈਵਾਲੀ ਕੀਤੀ। ਭਾਈ ਹਜ਼ਾਰਾ ਸਿੰਘ ਰਾਈਆਂ ਪਿੰਡ ਦੇ ਨਾਮਧਾਰੀ ਸਿੰਘ ਸਨ, ਜੋ ਭਾਵੇਂ ਕਿਸੇ ਤਰ੍ਹਾਂ ਅੰਗਰੇਜ਼ੀ ਫੌਜ ਵਿਚ ਤਾਂ ਭਰਤੀ ਹੋ ਗਏ ਸਨ, ਪਰ ਜਦੋਂ ਗ਼ਦਰ ਪਾਰਟੀ ਵਾਲਿਆਂ ਅਜ਼ਾਦੀ ਦਾ ਬਿਗਲ ਵਜਾਇਆ ਤਾਂ ਸੂਰਮਾ ਰਣ ਤੱਤੇ ਵਿਚ ਜੂਝ ਗਿਆ ਅਤੇ ਕੋਰਟ ਮਾਰਸ਼ਲ ਹੋ ਕੇ, ਫਾਂਸੀ ਤੇ ਲਟਕ ਕੇ ਸ਼ਹੀਦੀ ਬਾਟਾ ਛਕ ਗਿਆ। ਇਸ ਸ਼ਹੀਦੀ ਦਾ ਮਾਰਮਿਕ ਵਰਣਨ ਗ਼ਦਰ ਲਹਿਰ ਦੇ ਇਕ ਉੱਘੇ ਸਮਕਾਲੀ ਕਵੀ ਭਾਈ (ਗਿਆਨੀ) ਹਰਿਭਜਨ ਸਿੰਘ ਚਮਿੰਡਾ ਇਉਂ ਕਰਦੇ ਹਨ:

**"ਸ਼ਹੀਦ ਹਜ਼ਾਰਾ ਸਿੰਘ"**

**ਪਿੰਡ ਭੈਣੀ ਰਾਈਆਂ (ਕੂਕਿਆਂ) ਜ਼ਿਲਾ ਲੁਧਿਆਣਾ**

*ਹਜ਼ਾਰਾ ਸਿੰਘ ਸੀ ਭੈਣੀ ਰਾਈਆਂ ਦੇ,*
*ਪਾਈਆਂ ਫੌਜ ਦੇ ਵਿਚ ਸ਼ਹੀਦੀਆਂ ਨੇ।*
*ਇਹਨਾਂ ਲਹੂ ਰੰਗੇ ਖ਼ੂਨੀ ਫੱਟਿਆਂ ਤੇ,*
*ਗਈਆਂ ਲੱਗ ਸਮਾਧੀਆਂ ਜੀਹਦੀਆਂ ਨੇ।*
*ਰੂਹ ਰੰਗਲੀ ਉੱਡ ਅਸਮਾਨ ਚੜ੍ਹ ਗਈ,*
*ਗਲੇ ਰੱਸੀਆਂ ਬੱਧੀਆਂ ਦੀਹਦੀਆਂ ਨੇ।*
*ਬਿਨਾਂ ਸਾਥੀਆਂ ਦੇ ਭਲਾ ਕੌਣ ਦੱਸੇ?*
*ਲੋਥਾਂ ਲਟਕੀਆਂ ਕੀਹਦੀਆਂ ਕੀਹਦੀਆਂ ਨੇ।*[੧]

ਇਹ ਵੀਰ ਰਸਾਲਾ ਨੰ:੧੨ ਵਿਚ ਸ਼ਹੀਦ ਹੋਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਰਤਾਨਵੀ ਸਰਕਾਰ ਨਾਲ ਆਪਣੇ ਪੂਰਵਜਾਂ ਦੁਆਰਾ ਜਾਰੀ ਕੀਤੀ ਅਸਹਿਯੋਗ ਦੀ

**ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਬਰਤਾਨਵੀ ਸਰਕਾਰ ਨਾਲ ਆਪਣੇ ਪੂਰਵਜਾਂ ਦੁਆਰਾ ਜਾਰੀ ਕੀਤੀ ਅਸਹਿਯੋਗ ਦੀ ਨੀਤੀ ਤੇ ਅਮਲ ਕਰਦਿਆਂ, ਦੋਹਾਂ ਆਲਮੀ ਜੰਗਾਂ ਸਮੇਂ ਨਾ ਉਹਨਾਂ ਦੀ ਵਿਸ਼ੇਸ਼ ਭਰਤੀ ਮੁਹਿੰਮ ਵਿਚ ਅਤੇ ਨਾ ਹੀ ਵਾਰ ਫੰਡ ਦੇਣ ਵਿਚ ਕੋਈ ਸਹਾਇਤਾ ਕੀਤੀ। ਸਾਰੇ ਹੀ ਰੰਗਾਂ ਦੇ ਮਫ਼ਰੂਰ ਦੇਸ਼ ਭਗਤ ਆਪ ਦੇ ਸਮੇਂ ਭੈਣੀ ਸਾਹਿਬ ਨੂੰ ਆਪਣੀ ਸੁਰੱਖਿਅਤ ਛਿਪਣਗਾਹ ਸਮਝਦੇ ਸਨ।**

ਨੀਤੀ ਤੇ ਅਮਲ ਕਰਦਿਆਂ, ਦੋਹਾਂ ਆਲਮੀ ਜੰਗਾਂ ਸਮੇਂ ਨਾ ਉਹਨਾਂ ਦੀ ਵਿਸ਼ੇਸ਼ ਭਰਤੀ ਮੁਹਿੰਮ ਵਿਚ ਅਤੇ ਨਾ ਹੀ ਵਾਰ ਫੰਡ ਦੇਣ ਵਿਚ ਕੋਈ ਸਹਾਇਤਾ ਕੀਤੀ। ਸਾਰੇ ਹੀ ਰੰਗਾਂ ਦੇ ਮਫ਼ਰੂਰ ਦੇਸ਼ ਭਗਤ ਆਪ ਦੇ ਸਮੇਂ ਭੈਣੀ ਸਾਹਿਬ ਨੂੰ ਆਪਣੀ ਸੁਰੱਖਿਅਤ ਛਿਪਣਗਾਹ ਸਮਝਦੇ ਸਨ। ਮਹਾਰਾਜ ਗੁਰਦਿਆਲ ਸਿੰਘ, ਮਹਾਰਾਜ ਨਿਹਾਲ ਸਿੰਘ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ, ਸੰਤ ਨਿਧਾਨ ਸਿੰਘ ਆਲਮ, ਸੰਤ ਇੰਦਰ ਸਿੰਘ ਚੱਕਰਵਰਤੀ, ਪੰਡਿਤ ਮਨਸਾ ਸਿੰਘ ਕੌਮੀ, ਅਣਖਾ ਸਿੰਘ ਦਾਤੇਵਾਲ, ਬੁੱਢਾ ਸਿੰਘ ਮਰਗਿੰਦਪੁਰੀ (ਛੋਟੀ ਮੱਖੀ) ਆਦਿ ਨਾਮਧਾਰੀ ਆਗੂ ਉੱਘੇ ਅਜ਼ਾਦੀ ਘੁਲਾਟੀਏ ਵੀ ਸਨ। ਇਸ ਤੋਂ ਪਿਛਲੇਰੀ ਪੀੜ੍ਹੀ ਦੇ ਕਈ ਨਾਮਧਾਰੀ ਸਿੱਖਾਂ ਨੇ, ਜਿਹਨਾਂ ਵਿਚ ਉਘਾ ਲੇਖਕ ਪ੍ਰੀਤਮ ਸਿੰਘ ਪੰਛੀ ਵੀ ਸ਼ਾਮਲ ਸੀ, ਕਲਸੀਆਂ ਸਟੇਟ ਵਿਚ ਚੱਲੇ ਇਤਿਹਾਸਿਕ ਕਿਸਾਨ ਮੋਰਚੇ ਵਿਚ ਕੈਦ ਕੱਟ ਕੇ ਕੂਕਿਆਂ ਦੀ ਸਾਮਰਾਜ ਵਿਰੋਧੀ ਨੀਤੀ ਨੂੰ ਹੀ ਪਕੇਰਿਆਂ ਕੀਤਾ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਨਾਮਧਾਰੀ ਸਿੱਖਾਂ ਦੇ ਰੂਹਾਨੀ ਪੇਸ਼ਵਾ ਹੋਣ ਦੇ ਨਾਲ ਨਾਲ, ਸਮੁੱਚੇ ਸਿੱਖ ਭਾਈਚਾਰੇ, ਸਮੂਹ ਨਾਨਕ ਨਾਮ ਲੇਵਿਆਂ ਦੀ ਇਕਜੁੱਟਤਾ ਲਈ ਵੀ ਗਾਹੇ ਬਗਾਹੇ ਵੱਡੀਆਂ ਸਰਗਰਮੀਆਂ ਕਰਦੇ ਰਹਿੰਦੇ ਸਨ। ਗੁਰਬਾਣੀ ਦੇ ਨਿਰਧਾਰਤ ਰਾਗਾਂ ਵਿਚ ਗਾਇਨ ਲਈ, ਵਿਸ਼ੇਸ਼ ਕਰਕੇ ਤੰਤੀ ਸਾਜਾਂ ਨਾਲ, ਆਪ ਨੇ ਬਹੁਤ ਸਾਰੇ ਰਾਗੀਆਂ ਰਬਾਬੀਆਂ ਨੂੰ ਉਤਸ਼ਾਹਿਤ ਕੀਤਾ, ਨਿਵਾਜਿਆ ਅਤੇ ਕਈ ਨਾਮਣੇ ਵਾਲੇ ਕਲਾਕਾਰ ਇਸ ਖੇਤਰ ਵਿਚ ਤਿਆਰ ਕੀਤੇ, ਸਮੇਤ ਆਪਣੇ ਦੋਹਾਂ ਸਾਹਿਬਜ਼ਾਦਿਆਂ ਦੇ। ਪੰਜਾਬੀ ਭਾਸ਼ਾ ਦੇ ਸਰਬਪੱਖੀ ਵਿਕਾਸ ਨੂੰ ਵੀ ਉਹ ਸਤਿਗੁਰੂ ਰਾਮ ਸਿੰਘ ਜੀ ਦੁਆਰਾ

ਜਾਰੀ ਪਰੰਪਰਾ ਦਾ ਇਕ ਜ਼ਰੂਰੀ ਅੰਗ ਸਮਝਦੇ ਸਨ। ਇਸ ਲਈ ਸੋੜੀਆਂ ਸੰਪ੍ਰਦਾਇਕ ਵਲਗਣਾਂ ਤੋਂ ਉਪਰ ਉੱਠ ਕੇ, ਉਹ ਵੇਲੇ ਦੇ ਪ੍ਰਸਿੱਧ ਪੰਜਾਬੀ ਪਿਆਰਿਆਂ ਗੁਰਬਖਸ਼ ਸਿੰਘ ਪ੍ਰੀਤਲੜੀ, ਪ੍ਰਿੰਸੀਪਲ ਤੇਜਾ ਸਿੰਘ, ਪ੍ਰਿੰ: ਐਸ. ਐਸ. ਅਮੋਲ, ਲਾਲਾ ਧਨੀ ਰਾਮ ਚਾਤ੍ਰਿਕ, ਭਾਈ ਕਾਹਨ ਸਿੰਘ ਨਾਭਾ, ਫੀਰੋਜ਼ਦੀਨ ਸ਼ਰਫ, ਮੌਲਾ ਬਖਸ਼ ਕੁਸ਼ਤਾ, ਵੈਦ ਮੋਹਨ ਸਿੰਘ, ਲਾਲ ਸਿੰਘ ਕਮਲਾ ਅਕਾਲੀ, ਕਾਮਰੇਡ ਸੋਹਣ ਸਿੰਘ ਜੋਸ਼, ਕਾਮਰੇਡ ਤੇਜਾ ਸਿੰਘ ਸੁਤੰਤਰ, ਕਾਮਰੇਡ ਅਵਤਾਰ ਸਿੰਘ ਮਲਹੋਤਰਾ, ਕਾਮਰੇਡ ਜਗਜੀਤ ਸਿੰਘ ਅਨੰਦ ਆਦਿ ਵੀ ਆਪ ਜੀ ਦੀ ਸੰਗਤ ਮਾਣਿਆ ਕਰਦੇ ਸਨ ਅਤੇ ਪ੍ਰਸਿੱਧ ਸਿੱਖ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਨੂੰ ਨਾਮਧਾਰੀ ਦਰਬਾਰ ਦੇ ਜ਼ਿੰਮੇਵਾਰ ਸੱਜਣ ਭੇਜ ਕੇ ਉਹਨਾਂ ਦੇ ਅੰਤ ਸਮੇਂ ਦੇ ਲਾਗੇ ਚਾਗੇ ਸਨਮਾਨਿਤ ਵੀ ਕੀਤਾ ਸੀ। ਹਿੰਦੂ-ਸਿੱਖ ਏਕਤਾ ਦੀ, ਅੱਖ ਦੀ ਪੁਤਲੀ ਜਿਉਂ ਰਾਖੀ ਕਰਨ ਲਈ ਵੀ ਆਪ ਯਤਨਸ਼ੀਲ ਰਹਿੰਦੇ ਸਨ। ਉਹ ਸੁਡੌਲ, ਸੁੰਦਰ ਸਰੀਰ ਵਾਲੇ ਜੁਆਨਾਂ ਅਤੇ ਚੰਗੇ ਗੁਣਾਂ ਵਾਲੇ ਪਸ਼ੂਆਂ ਦੇ ਵੀ ਬੜੇ ਕਦਰਦਾਨ ਸਨ। ਨਿੱਜੀ ਜੀਵਨ ਵਿਚ ਸਾਦਗੀ, ਸਫਾਈ, ਹਿੰਮਤ, ਨੇਕੀ ਆਦਿ ਸਦਗੁਣਾਂ ਦੇ ਉਹ ਸਦਾ ਪਰਚਾਰਕ ਰਹੇ ਸਨ। ਆਪਣੇ ਸਿਖਾਂ ਵਿਚੋਂ ਵੇਲਾ ਵਿਹਾ ਚੁੱਕੀਆਂ ਰਸਮਾਂ, ਫਜ਼ੂਲ ਖਰਚੀ, ਫੈਲਸੂਫੀਆਂ ਅਤੇ ਹਰ ਤਰ੍ਹਾਂ ਦੀ ਨਸ਼ਾਖੋਰੀ ਦੇ ਉਹ ਵਿਰੁੱਧ ਸਨ।

ਉਹਨਾਂ ਦੇ ਜੀਵਨ ਦਰਸ਼ਨ ਦੀ ਠੋਸ ਵਿਆਖਿਆ ਸੰਤ ਇੰਦਰ ਸਿੰਘ ਚੱਕਰਵਰਤੀ ਦੇ ਇਹਨਾਂ ਸ਼ਬਦਾਂ ਵਿਚ ਸੰਜੋਈ ਗਈ ਹੈ: "ਸਤਿਗੁਰੂ ਜੀ...ਫ਼ੁਰਮਾਇਆ ਕਰਦੇ ਸਨ ਕਿ ਨਾਮਧਾਰੀ ਪੰਥ ਵਿਚ ਅਜੇਹਾ ਕੋਈ ਵੀ ਕੰਮ ਕਾਰਗਰ ਨਹੀਂ ਹੋ ਸਕਦਾ, ਜਿਸ ਦੇ ਕਾਮੇ ਕੇਵਲ ਸਰਮਾਏ ਦੇ ਉਪਾਸ਼ਕ, ਪੰਥਕ ਮਰਿਆਦਾ ਦੇ ਅਸੂਲਾਂ ਤੋਂ ਬੇਪ੍ਰਵਾਹ ਹੋਣ ਅਤੇ ਜਿਨ੍ਹਾਂ ਦੀ ਰੋਜ਼ਾਨਾ ਕਿਰਤ ਵਿਚ ਭਜਨ ਬਾਣੀ, ਨਾਮ ਸਿਮਰਨ, ਰਹਿਤ ਮਰਿਆਦਾ ਵਿਚ ਉੱਕਾ ਹੀ ਕੋਈ ਦਿਲਚਸਪੀ ਨਾ ਹੋਵੇ। ਸਾਡੀ ਇਹ ਅਸਲੋਂ ਹੀ ਰੀਝ ਨਹੀਂ ਕਿ ਸਾਡੇ ਅਜ਼ੀਜ਼ ਆਮ ਦੁਨੀਆਂਦਾਰ ਵਾਂਗ ਰੁਪਏ ਕਮਾਉਣ ਦੀ ਮਸ਼ੀਨ ਬਣ ਕੇ ਹੀ ਰਹਿ ਜਾਣ ਅਤੇ ਆਪਣੇ ਉਸ ਮਹਾਨ ਟੀਚੇ ਤੇ ਪੁੱਜ ਹੀ ਨਾ ਸਕਣ, ਜਿਸ ਦੀ ਕਾਇਮੀ ਭਾਰਤ ਰੱਖਿਅਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਕੀਤੀ ਹੈ ਅਤੇ ਜੋ ਸਦਾ ਭੁੱਲੀ ਭਟਕੀ ਹਨੇਰ ਘੁੱਪ ਵਿਚ ਠੇਡੇ ਖਾ ਰਹੀ ਦੁਨੀਆਂ ਨੂੰ ਪੰਥ ਪ੍ਰਦਰਸ਼ਕ ਦਾ ਕੰਮ ਦੇਂਦੀ ਹੈ। ਅਸੀਂ ਅਜਿਹੇ ਕਿਸੇ ਵੀ ਕੰਮ ਨੂੰ ਪਸੰਦ ਨਹੀਂ ਕਰਦੇ, ਉਹ ਦੀਨੀ ਹੋਵੇ ਜਾਂ ਦੁਨਿਆਵੀ, ਰਾਜਨੀਤਕ ਹੋਵੇ ਜਾਂ ਸਮਾਜਿਕ, ਜਿਸ ਵਿਚ ਸੱਚਾਈ, ਅਹਿੰਸਾ ਤੇ ਧਰਮ ਲਈ ਕੋਈ ਵੀ ਸਥਾਨ ਨਹੀਂ।"[2]

ਸਤਿਗੁਰੂ ਜੀ ਦੇ ਬਹੁਆਯਾਮੀ ਵਿਅਕਤਿਤਵ ਅਤੇ ਵਿਵਿਧ ਰੰਗੇ ਜੀਵਨ ਚਰਿਤਰ ਵਿਚੋਂ ਇਕ ਪਰਮੁੱਖ ਕਾਰਜ ਜੋ ਝਲਕਦਾ ਹੈ, ਉਹ ਹੈ ਤਦੋਂਕੇ ਜ਼ਿਲ੍ਹਾ ਹਿਸਾਰ ਦੀ, ਸਿਰਸਾ ਤਹਿਸੀਲ ਦੇ ਰਾਣੀਆਂ ਥਾਣੇ ਦੀ ਹਦੂਦ ਵਿਚ "ਸ੍ਰੀ ਜੀਵਨ ਨਗਰ" ਨਾਂ ਦਾ ਇਕ ਨਗਰ ਵਸਾਉਣਾ ਅਤੇ ਇਸਦੇ ਆਸ ਪਾਸ ਦੇ ਸੰਤਾਂ ਵਾਲੀ, ਨਕੌੜਾ, ਸੰਤ ਨਗਰ, ਹਰੀ ਪੁਰਾ, ਦਮਦਮਾ, ਧਰਮਪੁਰਾ, ਸੰਤੋਖ ਪੁਰਾ, ਹਾਰਨੀ, ਕਰੀਵਾਲਾ, ਅੰਮ੍ਰਿਤਸਰ ਕਲਾਂ ਅਤੇ ਖੁਰਦ, ਮਿਰਜ਼ਾਪੁਰ, ਬੁੱਢੀ ਮਾੜੀ, ਪ੍ਰਤਾਪ ਨਗਰ, ਮੌਜੂਖੇੜਾ, ਕਿਰਪਾਲ ਪੱਟੀ ਆਦਿ ਪਿੰਡਾਂ ਅਤੇ ਇਸ ਤੋਂ ਰਤਾ ਦੁਰੇਡੇ ਰਾਣੀਆਂ, ਭੰਬੂਰ, ਮੱਲੇਕਾ, ਸ਼ੇਰਪੁਰ, ਕੰਗਣਪੁਰ, ਮੋਰੀਵਾਲਾ (ਹੁਣ ਅਮਰਜੀਤ ਪੁਰਾ), ਬਹਾਉਦੀਨ, ਨਰੇਲ ਖੇੜਾ, ਐਲਨਾਬਾਦ ਅਤੇ ਸਿਰਸਾ ਸ਼ਹਿਰ ਵਿਚ ਪੱਛਮੀ ਪੰਜਾਬ ਤੋਂ ਵਿਸਥਾਪਿਤ ਹੋ ਕੇ ਆਉਣ ਵਾਲੇ ਨਾਮਧਾਰੀ ਪਰਵਾਰਾਂ ਨੂੰ ਵਸਾ ਕੇ, ਇਸ ਖਿੱਤੇ ਵਿਚ ਨਾਮਧਾਰੀ ਪ੍ਰਭੁੱਤਵ ਵਾਲਾ ਇਕ ਖੇਤਰ ਕਾਇਮ ਕਰਨਾ। ਸਤਿਗੁਰੂ ਜੀ ਜਾਣਦੇ ਸਨ ਕਿ ਕਿਸੇ ਸੱਭਿਆਚਾਰਕ ਗਰੁੱਪ ਦੀ ਪ੍ਰਫੁੱਲਤਾ ਲਈ ਉਸਦਾ ਇਕ ਆਧਾਰ ਖੇਤਰ ਹੋਣਾ ਅਤਿ ਜ਼ਰੂਰੀ ਹੈ ਅਤੇ ਸਮਾਂ ਪਾ ਕੇ ਇਹੋ ਖਿੱਤਾ ਨਾਮਧਾਰੀਆਂ ਦੇ ਇਕ ਆਧਾਰ ਖੇਤਰ ਦੇ ਤੌਰ ਤੇ ਵਿਕਸਿਤ ਹੋ ਗਿਆ, ਜਿਸ ਵਿਚ ਦੁਆਬੇ ਅਤੇ ਮਾਲਵੇ ਤੋਂ ਆਏ ਕੂਕਿਆਂ ਤੋਂ ਇਲਾਵਾ ਅੰਮ੍ਰਿਤਸਰ, ਗੁਰਦਾਸਪੁਰ, ਲਾਹੌਰ, ਗੁਜਰਾਂਵਾਲਾ, ਸਿਆਲਕੋਟ, ਸ਼ੇਖੂਪੁਰਾ, ਮਿੰਟਗੁਮਰੀ, ਸਰਗੋਧਾ, ਮੁਲਤਾਨ, ਗੁਜਰਾਤ, ਲਾਇਲਪੁਰ, ਆਦਿਕ ਜ਼ਿਲ੍ਹਿਆਂ ਤੋਂ ਆਏ ਨਾਮਧਾਰੀ ਸਿੰਘ ਵੱਸ ਰਹੇ ਹਨ।

ਆਪਣੀ ਪੂਜ ਮਾਤਾ ਜੀਵਨ ਕੌਰ ਜੀ ਦੇ ਨਾਂ ਤੇ ਨਾਮਧਾਰੀ ਸਿੰਘਾਂ ਦਾ ਭੈਣੀ ਸਾਹਿਬ ਤੋਂ ਬਾਅਦ ਦੂਸਰਾ ਕੇਂਦਰ ਜੀਵਨ ਨਗਰ ਦੇ ਨਾਮ ਨਾਲ ਆਬਾਦ ਕੀਤਾ ਗਿਆ। ਇਹ ਵੀ ਇਕ ਸੰਜੋਗ ਹੀ ਸੀ ਕਿ ਮਾਤਾ ਜੀ ਦਾ ਪੇਕਾ ਪਿੰਡ ਥਰਾਜ ਵੀ ਜ਼ਿਲ੍ਹਾ ਸਿਰਸਾ ਵਿਚ ਹੀ ਸੀ। ਮਾਤਾ ਜੀ ਦਾ ਭਤੀਜਾ ਸ੍ਰ. ਦਿਆਲ ਸਿੰਘ ਆਪਣੇ ਦਾਦੇ ਸੂਬਾ ਖੁਸ਼ਹਾਲ ਸਿੰਘ ਦੀ ਤਰ੍ਹਾਂ ਜ਼ਿਲ੍ਹਾ ਹਿਸਾਰ ਅਤੇ ਸਿਰਸਾ ਇਲਾਕੇ ਦਾ ਇਕ ਪ੍ਰਸਿੱਧ ਵਿਅਕਤੀ ਸੀ। ਡਿਸਟ੍ਰਿਕਟ ਬੋਰਡ ਹਿਸਾਰ ਦਾ ਮੈਂਬਰ ਵੀ ਰਿਹਾ ਸੀ ਅਤੇ ਦੂਰ ਨੇੜੇ ਜਾਂਦਾ ਆਉਂਦਾ ਰਹਿੰਦਾ ਸੀ। ਜੀਵਨ ਨਗਰ,

ਜਿਸ ਦਾ ਪਹਿਲਾ ਨਾਂ ਚੁਚਾਲ ਸੀ, ਇਸਦੇ ਪਹਿਲੇ ਮਾਲਕ ਸਕਿੰਨਰ ਨਾਂ ਦੇ ਇਕ ਅੰਗਰੇਜ਼ ਨੇ ਆਪਣੀ ਰਿਹਾਇਸ਼ ਲਈ ੧੮੮੦ ਈ. ਵਿਚ ਇਕ ਕੋਠੀ ਬਣਾਈ ਸੀ, ਜਿਸ ਕਾਰਨ ਇਸ ਨੂੰ ਚੁਚਾਲ ਕੋਠੀ ਜਾਂ ਨਿਰੀ ਕੋਠੀ ਵੀ ਕਿਹਾ ਜਾਂਦਾ ਸੀ। ਸਰਕਾਰੀ ਕਾਗਜ਼ਾਂ ਵਿਚ ਇਸ ਦਾ ਨਾਂ ਚੁਚਾਲ ਕੋਟਲੀ ਸੀ। ਸਿਰਸਾ ਤਹਿਸੀਲ ਵਿਚ ਦੋ ਕੋਟਲੀਆਂ ਹੋਰ ਵੀ ਸਨ। ਇਸ ਚੁਚਾਲ ਦਾ ਗੁਆਂਢੀ ਪਿੰਡ ਅਮਰਾਸਰ ਜਾਂ ਅੰਮ੍ਰਿਤਸਰ ਸੀ। ਦੋ ਪਿੰਡ ਸਨ। ਵੱਡਾ ਅਮਰਾਸਰ ਅਤੇ ਛੋਟਾ ਅਮਰਾਸਰ। ਛੋਟੇ ਅਮਰਾਸਰ ਵਿਚ ਜ਼ਹੀਰਉਦਦੀਨ ਨਾਂ ਦਾ ਪਠਾਣ ਮੁਸਲਮਾਨ ਮਾਲਕ ਸੀ ਜਿਸ ਦੀ ਚੋਖੀ ਮਾਲ ਗੁਜ਼ਾਰੀ ਸੀ। ਇਹ ਪਠਾਣ ਸ੍ਰ. ਦਿਆਲ ਸਿੰਘ ਦਾ ਪੱਗ ਵੱਟ ਭਰਾ ਸੀ। ਦਿਆਲ ਸਿੰਘ ਦੇ ਸੁਰਗਵਾਸ ਹੋਣ ਬਾਅਦ ਉਸ ਦੇ ਵੱਡੇ ਸਪੁੱਤਰ ਸ੍ਰ. ਚੰਨਣ ਸਿੰਘ ਥਰਾਜੀਏ ਦਾ ਜ਼ਹੀਰਉਦਦੀਨ ਪਾਸ ਜਾਣਾ ਆਉਣਾ ਸੀ। ਵੰਡ ਤੋਂ ਕੁਝ ਵਰ੍ਹੇ ਪਹਿਲਾਂ ਰਿਆਸਤ ਬੀਕਾਨੇਰ ਦੇ ਪੰਜਾਬ ਦੀ ਹੱਦ ਦੇ ਨੇੜੇ ਵੱਸੇ ਪਿੰਡ ਟਿੱਬੀ, ਜੋ ਰੇਲਵੇ ਸਟੇਸ਼ਨ ਵੀ ਸੀ, ਹਨੂੰਮਾਨਗੜ੍ਹ ਤੋਂ ਜੈਪੁਰ ਨੂੰ ਜਾਣ ਵਾਲੀ ਛੋਟੀ ਲਾਈਨ ਤੇ, ਸ੍ਰ. ਤਾਰਾ ਸਿੰਘ ਲੋਹੀਆਂ ਵਾਲੇ ਦੀ ਢਾਣੀ ਤੇ ਸੰਤ ਆਲਾ ਸਿੰਘ ਵਰਨ ਤੇ ਹੋਰ ਨਾਮਧਾਰੀ ਸਿੰਘ ਖੂਹ ਲਾ ਕੇ ਰਹਿ ਰਹੇ ਸਨ। ਨਾਮਧਾਰੀ ਸਿੱਖਾਂ ਦੀਆਂ ਪੇਸ਼ੀਨਗੋਈਆਂ ਮੁਤਾਬਕ ਵਾਪਰਨ ਵਾਲੇ ਭਾਣੇ ਤੋਂ ਸੁਰੱਖਿਅਤ ਰਹਿਣ ਲਈ, ਪਹਾੜਾਂ ਵਿਚ ਰਵਾਲਸਰ ਅਤੇ ਰੇਗਿਸਤਾਨ ਵਿਚ ਸੁਹੇਵਾਂ ਸਾਹਿਬ ਜਿਹੇ ਕੁਝ ਕੁ ਸਥਾਨ ਸਨ। ਟਿੱਬੀ, ਸੁਹੇਵਾ ਸਾਹਿਬ ਦੀ ਡਿਉਡੀ ਹੋਣ ਦੀ ਮਹੱਤਤਾ ਰੱਖਦੀ ਸੀ। ਸਿਰਸੇ ਦੇ ਨੇੜੇ ਪਿੰਡ ਸਿਕੰਦਰਪੁਰ, ਰਸੂਲਪੁਰ ਥੇਹੜੀ ਅਤੇ ਹੌਦੀਆਂ ਆਦਿ ਵਿਚ ਰਾਧਾਸਵਾਮੀ ਗੁਰੂ ਮਹਾਰਾਜ ਸਾਵਣ ਸਿੰਘ ਜੀ ਨੇ ੧੯੦੫-੦੬ ਦੇ ਲਾਗੇ ਚਾਗੇ ਕੁਝ ਭੂਮੀ ਖਰੀਦ ਕੇ ਇੱਥੇ ਆਪਣੇ ਪਰਵਾਰਾਂ ਤੇ ਹੋਰ ਸੰਗੀਆਂ ਦੀ ਵੱਸੋਂ ਵੀ ਕਰ ਲਈ ਸੀ। ਧਾਰਮਿਕ ਗੱਦੀਦਾਰਾਂ ਵਾਲੀ ਸਾਂਝ ਭਿਆਲੀ ਤੋਂ ਇਲਾਵਾ ਮਹਾਰਾਜ ਸਾਵਨ ਸਿੰਘ ਜੀ ਦਾ ਪੁਰਾਣਾ ਪਿੰਡ ਸ੍ਰੀ ਭੈਣੀ ਸਾਹਿਬ ਤਰ੍ਹਾਂ ਲੁਧਿਆਣੇ ਜਿਲ੍ਹੇ ਵਿਚ ਹੀ ਸੀ। ਇਸ ਲਈ ਟਿੱਬੀ ਦੇ ਨਾਮਧਾਰੀ ਸੰਤ, ਸਿਕੰਦਰਪੁਰ ਦੇ ਰਾਧਾਸੁਆਮੀ ਮਹਾਰਾਜ ਜੀ, ਚੰਨਣ ਸਿੰਘ ਥਰਾਜੀਏ ਦਾ ਚਾਚਾ ਜਾਂ ਤਾਇਆ ਜ਼ਹੀਰੁਉਦੀਨ, ਸਤਿਗੁਰੂ ਪ੍ਰਤਾਪ ਸਿੰਘ ਦੁਆਰਾ ਜੀਵਨ ਨਗਰ ਇਲਾਕੇ ਵਿਚ ੧੨੪੩੦ ਏਕੜ ਭੂਮੀ ਦੀ ਖਰੀਦ ਕਰਨ ਲਈ ਮੁੱਖ ਕਾਰਕ ਸਨ।

ਉਪਰੋਕਤ ਅੰਗਰੇਜ਼ ਸਕਿੰਨਰ ਦੀ ਹਾਂਸੀ ਦੇ ਪਾਸ ਇਕ ਐਸਟੇਟ ਵੀ ਸੀ। ਇਸ ਤੋਂ ਇਹ ਚੁਚਾਲ ਕੋਟਲੀ ਵਾਲੀ ਇਸ ਦੀ ਐਸਟੇਟ ਜੋ ਸਾਢੇ ਤਿੰਨ ਪਿੰਡਾਂ ਵਿਚ ਫੈਲੀ ਹੋਈ ਸੀ, ਚੁਰੂ (ਰਿਆਸਤ ਬੀਕਾਨੇਰ) ਦੇ ਸੇਠਾਂ ਚੰਪਾ ਲਾਲ, ਧਨਪਤ ਸਿੰਘ, ਮਦਨ ਸਿੰਘ ਆਦਿ ਨੇ ਖਰੀਦ ਲਈ ਸੀ। ਇਹਨਾਂ ਸੇਠਾਂ ਤੋਂ ਇਹ ਭੂਮੀ ਖਰੀਦਣ ਦਾ ਵਿਚਾਰ ਜਿਵੇਂ ਕਿਵੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਮਨ ਵਿਚ ਆਇਆ। ਇਹਨਾਂ ਸੇਠਾਂ ਦਾ ਡੂੰਗਰ ਨਾਮ ਦਾ ਦਲਾਲ ਇਕ ਵੇਰ ਜਦੋਂ ਸ੍ਰ. ਚੰਨਣ ਸਿੰਘ ਥਰਾਜੀਏ ਨੂੰ ਇਸ ਭੂਮੀ ਦੇ ਸੌਦੇ ਬਾਰੇ ਮਿਲਿਆ ਤਾਂ ਉਸ ਟਾਲਮਟੋਲ ਦੀ ਨੀਤੀ ਧਾਰਨ ਕਰ ਲਈ ਕਿ ਇਹ ਚੌਥਾਈ ਕਰੋੜ ਰੁਪੈ ਦਾ ਸੌਦਾ ਇਹੋ ਜਿਹੇ ਸਿੱਧੇ ਸਾਦੇ ਕਿਸਾਨਾਂ ਦੇ ਵੱਸ ਦੀ ਗੱਲ ਨਹੀਂ। ਪਰ ਦੂਰ ਅੰਦੇਸ਼ ਅਤੇ ਬੁੱਧੀਵਾਨ ਸ੍ਰ.ਚੰਨਣ ਸਿੰਘ ਉਸ ਦਲਾਲ ਨੂੰ ਸਮਝਾ ਬੁਝਾ ਕੇ ਅੱਸੂ ਦੇ ਮੇਲੇ ਦੇ ਮੌਕੇ ਸ੍ਰੀ ਭੈਣੀ ਸਾਹਿਬ ਵਿਖੇ ਲੈ ਗਿਆ ਅਤੇ ਜਦੋਂ ਉਸਨੇ ਪੰਜਾਬ ਭਰ ਦੇ ਵੱਖ ਵੱਖ ਇਲਾਕਿਆਂ ਤੋਂ ਆਈਆਂ ਹਜ਼ਾਰਾਂ ਸੰਗਤਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦਰਬਾਰ ਵਿਚ ਸਿਰ ਨਿਵਾਉਂਦਿਆਂ ਤੱਕਿਆ ਤਾਂ ਉਹ ਸਮਝ ਗਿਆ ਕਿ ਇਹ ਲੋਕ ਇਸ ਸੌਦੇ ਦੇ ਸਮਰੱਥ ਹਨ ਅਤੇ ਫਿਰ ਉਹਨੇ ਚੁਰੂ ਦੇ ਸੇਠਾਂ ਨੂੰ ਸੌਦਾ ਕਰਨ ਲਈ ਪ੍ਰੇਰ ਲਿਆ।

ਪੱਛਮੀ ਪੰਜਾਬ ਦੇ ਸ਼ੇਖੂਪੁਰਾ, ਗੁਜਰਾਂਵਾਲਾ, ਲਾਇਲਪੁਰ ਆਦਿ ਜ਼ਿਲ੍ਹਿਆਂ ਦੀ ਨਾਮਧਾਰੀ ਸੰਗਤ ਦੇ ਨਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਹੁਕਮ ਸਾਦਰ ਕਰ ਦਿਤਾ

**ਨਵੇਂ ਇਲਾਕੇ ਵਿਚ ਪ੍ਰਵੇਸ਼ ਕਰਨ ਸਮੇਂ ਧਾਰਮਿਕ ਰੀਤੀ ਰਿਵਾਜਾਂ ਮੁਤਾਬਿਕ ੫ ਫੱਗਣ ੨੦੦੩ ਬਿਕ੍ਰਮੀ ਨੂੰ ਕੋਠੀ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ੧੦੧ ਅਖੰਡ ਪਾਠਾਂ ਦੇ ਭੋਗ ਪਾਏ ਗਏ। ਇਸੇ ਦਿਨ ਇਕ ਵੱਡਾ ਮੇਲਾ ਕੀਤਾ ਗਿਆ ਜਿਸ ਵਿਚ ਰਾਧਾ ਸੁਆਮੀ ਮੱਤ ਦੇ ਤਦੋਂਕੇ ਮੁਖੀ ਮਹਾਰਾਜ ਸਾਵਣ ਸਿੰਘ ਜੀ ਅਤੇ ਬਾਅਦ ਵਿਚ ਬਣਨ ਵਾਲੇ ਮੁਖੀ ਮਹਾਰਾਜ ਚਰਨ ਸਿੰਘ ਜੀ (ਜੋ ਉਸ ਵਕਤ ਸਿਰਸੇ ਵਕਾਲਤ ਕਰਦੇ ਸਨ) ਅਤੇ ਸ਼ੇਖ ਜ਼ਹੀਰੁਉਦਦੀਨ (ਅੰਮ੍ਰਿਤਸਰ ਖੁਰਦ) ਨੇ ਵੀ ਦਰਸ਼ਨ ਦਿਤੇ। ਚੁਚਾਲ ਕੋਟਲੀ ਦਾ ਨਾਮਕਰਣ ਸ੍ਰੀ ਜੀਵਨ ਨਗਰ ਕਰ ਦਿਤਾ ਗਿਆ। ਨਾਮਧਾਰੀ ਮਰਯਾਦਾ ਅਨੁਸਾਰ ਦੋ ਭਜਨ ਦੀਆਂ ਵਰਨੀਆਂ ਅਤੇ ਆਏ ਅਭਿਆਗਤ ਦੀ ਖੁਧਿਆ ਸ਼ਾਂਤ ਕਰਨ ਲਈ, ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਦਾ ਵਰਤ ਗੁਰੂ ਕਾ ਲੰਗਰ ਵੀ ਉਸੇ ਦਿਨ ਸ਼ੁਰੂ ਕਰ ਦਿਤਾ ਗਿਆ।**

ਕਿ ਉਹਨਾਂ ਨੇ ਹਿਸਾਰ ਜ਼ਿਲ੍ਹੇ ਦੀ ਸਿਰਸਾ ਤਹਿਸੀਲ ਵਿਚ ਘੱਘਰ ਨਾਲੀ ਦੇ ਕੰਢੇ ਕੁਝ ਉਪਜਾਊ ਰਕਬਾ ਵੇਖ ਲਿਆ ਹੈ ਜਿਸ ਨੂੰ ਓਟੂ ਤੋਂ ਨਿਕਲਣ ਵਾਲੀ ਉੱਤਰੀ ਨਹਿਰ ਸਾਉਣੀ ਵਿਚ ਪਾਣੀ ਵੀ ਦਿੰਦੀ ਹੈ ਅਤੇ ਨਾਲੀ ਵਿਚ ਪਾਣੀ ਉਤਰਨ ਤੋਂ ਬਾਦ ਬਰਾਨੀ ਹਾੜ੍ਹੀ ਦੀ ਫਸਲ ਵੀ ਹੋ ਜਾਂਦੀ ਹੈ। ਭਾਖੜਾ ਡੈਮ ਦੀ ਯੋਜਨਾ ਵੀ ਕਾਗਜ਼ਾਂ ਵਿਚ ਚੱਲ ਰਹੀ ਸੀ ਜਿਸ ਦਾ ਪਾਣੀ ਹਿਸਾਰ ਜ਼ਿਲ੍ਹੇ ਨੂੰ ਪੰਜਾਬ ਦੇ ਹੋਰਨਾਂ ਜ਼ਿਲ੍ਹਿਆਂ ਤੋਂ ਇਲਾਵਾ ਮਿਲਣਾ ਹੀ ਮਿਲਣਾ ਸੀ। ਪੰਜ ਹਜਾਰ ਰੁਪੈ ਇਕ ਮੁਰੱਬਾ ਭੂਮੀ ਦੀ ਕੀਮਤ ਅਤੇ ਪੰਜ ਸੌ ਰੁਪੈ ਰਜਿਸਟਰੀ ਖਰਚਾ, ਕੁੱਲ ੫੫੦੦ ਰੁਪੈ ਦੇ ਕੇ, ਸਿੱਖਾਂ ਨੂੰ ਆਪਣਾ ਮੁਰੱਬਾ ਸੁਰੱਖਿਅਤ ਕਰਨ ਲਈ ਕਿਹਾ। ਕਈਆਂ ਨੇ ਇਕ ਤੋਂ ਵੱਧ ਮੁਰੱਬੇ ਦੀਆਂ ਰਕਮਾਂ ਵੀ ਤਾਰ ਦਿੱਤੀਆਂ। ਪ੍ਰੰਤੂ ਸਤਿਗੁਰੂ ਜੀ ਦੀ ਇੱਛਾ ਸੀ ਕਿ ਵੱਧ ਤੋਂ ਵੱਧ ਨਾਮਧਾਰੀ ਸਿੰਘ ਏਥੇ ਆ ਜਾਣ- ਇਸ ਲਈ ਇਕ ਤੋਂ ਵੱਧ ਮੁਰੱਬਾ ਖਰੀਦਣ ਦੇ ਸਮਰੱਥ ਸਿੱਖਾਂ ਨੂੰ ਜ਼ਿਆਦਾ ਉਤਸ਼ਾਹਿਤ ਨਾ ਕੀਤਾ ਗਿਆ। ਚੌਵੀ ਲੱਖ ਰੁਪੈ ਦੀ ਇਹ ਰਕਮ ਚਾਰ ਕੁ ਮਹੀਨਿਆਂ ਵਿਚ ਹੀ ਗੁਰੂ ਪਿਆਰਿਆਂ ਨੇ ਬਿਨਾਂ ਕਿਸੇ ਰਸੀਦ, ਪ੍ਰਨੋਟ ਇਤਿਆਦਿਕ ਕਾਨੂੰਨੀ ਸਬੂਤ ਦੀ ਪ੍ਰਵਾਹ ਕੀਤਿਆਂ, ਗੁਰੂ ਆਸਰੇ ਹੀ ਲਿਆ ਭੇਟ ਕੀਤੀ। ਆਈ ਰਕਮ ਦਾ ਵੇਰਵਾ ਰੱਖਣ ਅਤੇ ਮਾਇਆ ਸੰਭਾਲਣ ਲਈ ਸ੍ਰੀ ਸਤਿਗੁਰੂ ਜੀ ਨੇ ਮਾਸਟਰ ਬਲਵੰਤ ਸਿੰਘ ਤੇ ਵੱਡੇ ਬਾਬਾ (ਸਤਿਗੁਰੂ) ਜਗਜੀਤ ਸਿੰਘ ਜੀ ਦੀ ਡਿਊਟੀ ਲਾਈ।

ਏਡੀ ਵੱਡੀ ਰਕਮ ਦੀ ਰਜਿਸਟਰੀ ਵਾਸਤੇ ਸਟਾਂਪ ਪੇਪਰ, ਸਿਰਸਾ, ਹਿਸਾਰ ਤੋਂ ਕੀ ਮਿਲਣਾ ਸੀ, ਤਦੋਂਕੇ ਪੰਜਾਬ ਦੀ ਰਾਜਧਾਨੀ ਲਾਹੌਰ ਵਿਚ ਖਰੀਦਿਆ ਗਿਆ। ਹਿਸਾਰ ਦੇ ਮੁਸਲਿਮ ਲੀਗੀ ਡੀ.ਸੀ. ਨੇ ਸਿਰਸੇ ਦੇ ਮਾਲ ਅਧਿਕਾਰੀਆਂ ਨੂੰ ਕਹਿ ਕੇ ਰਜਿਸਟਰੀ ਆਪਣੇ ਪਾਸ ਹਿਸਾਰ ਕਰਵਾਉਣ ਲਈ ਸੰਬੰਧਿਤ ਧਿਰਾਂ ਨੂੰ ਸੱਦ ਲਿਆ। ਡੀ. ਸੀ. ਨੂੰ ਇਸ ਸੌਦੇ ਵਿਚਲੀ ਚੌਥਾ ਹਿੱਸਾ ਮਾਰੂਸ ਭੂਮੀ ਦੀ ਵੀ ਚਿੰਤਾ ਸੀ, ਜੋ ਬਟਾਈ ਤਿਹਾਈ ਵਾਲੇ ਮੁਸਲਿਮ ਮੁਜਾਰਿਆਂ ਦੇ ਅਧੀਨ ਸੀ ਅਤੇ ਕਾਸ਼ਤ ਹੇਠ ਵੀ ਇਹੋ ਚੌਥਾ ਹਿਸਾ ਰਕਬਾ ਹੀ ਸੀ, ਬਾਕੀ ਬੰਜਰ ਕਦੀਮ ਸੀ ਅਤੇ ਹਲ ਦੀ ਮਾਰ ਹੇਠ ਅਜੇ ਉਸਨੇ ਆਉਣਾ ਸੀ। ਉਹ ਰਜਿਸਟਰੀ ਵਿਚ ਅੜਿੱਕਾ ਪਾਉਣਾ ਚਾਹੁੰਦਾ ਸੀ।

੨੨ ਜਨਵਰੀ ੧੯੪੭ ਈ. ਨੂੰ ਸ੍ਰੀ ਭੈਣੀ ਸਾਹਿਬ ਤੋਂ ਸਾਰੀ ਰਕਮ ਲੈ ਕੇ, ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ (ਪ੍ਰਸਿੱਧ ਨਾਮਧਾਰੀ ਪਰਚਾਰਕ-ਜੋ ਗੁਰੂ ਹਰੀ ਸਿੰਘ ਜੀ ਦੇ ਸਮੇਂ ਮਾਲ ਮਹਿਕਮੇ ਦੇ ਪਟਵਾਰੀ ਦੀ ਨੌਕਰੀ ਛੱਡ ਕੇ ਕੂਕਾ ਕਾਰ ਵਿਚ ਆ ਗਏ ਸਨ) ਦੀ ਅਗਵਾਈ ਹੇਠ ਲੁਧਿਆਣੇ ਤੋਂ ਰਾਤ ਵਾਲੀ ਗੱਡੀ ਚੜ੍ਹ ਕੇ, ੨੩ ਜਨਵਰੀ ਦੀ ਸਵੇਰ ਨੂੰ ਬਾਬਾ ਬੀਰ ਸਿੰਘ, ਸ੍ਰ. ਚੰਨਣ ਸਿੰਘ ਥਰਾਜ, ਸ੍ਰ. ਕਿਹਰ ਸਿੰਘ ਇਰਾਕ, ਸੂਬਾ ਹਰੀ ਸਿੰਘ, ਸੂਬਾ ਸਹੀਆ ਸਿੰਘ, ਰਘੁਬੀਰ ਸਿੰਘ ਪੁੱਤਰ ਸ੍ਰ. ਬੁੱਢਾ ਸਿੰਘ ੪੫ ਚੱਕ ਆਦਿ ਹਿਸਾਰ ਪੁੱਜ ਗਏ। ੨੩ ਜਨਵਰੀ ਸ਼ਾਮ ਨੂੰ ਕੁਝ ਤਕਨੀਕੀ ਗੁੰਝਲਾਂ ਕਾਰਨ ਸੌਦਾ ਅੜਦਾ ਦਿਸਿਆ ਪਰ ਰਘੁਬੀਰ ਸਿੰਘ ਹੋਰਾਂ ਦੀ ਹੱਲਾਸ਼ੇਰੀ ਤੇ ਬਾਬਾ ਬੀਰ ਸਿੰਘ ਜੀ ਨੇ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਪ੍ਰਵਾਨਗੀ ਦੇ ਦਿਤੀ। ਦੇਵਨੇਤ ੨੪ ਜਨਵਰੀ ਨੂੰ ਡੀ. ਸੀ. ਨੂੰ ਲਾਹੌਰ ਜਾਣਾ ਪੈ ਗਿਆ ਤੇ ਉਹ ਖਜ਼ਾਨਾ ਅਫਸਰ ਬਾਵਾ ਝੰਡਾ ਸਿੰਘ ਨੂੰ ਰਜਿਸਟਰੀ ਤੇ ਦਸਤਖ਼ਤ ਕਰਨ ਦੇ ਅਧਿਕਾਰ ਦੇ ਗਿਆ। ਹੁਣ ਰਜਿਸਟਰੀ ਕਲਰਕ ਆਨੇ ਬਹਾਨੇ ਦੇਰ ਕਰ ਰਿਹਾ ਸੀ, ਉਸਨੂੰ ਸ੍ਰ. ਨਰੋਤਮ ਸਿੰਘ ਵਕੀਲ ਦੀ ਘੁਰਕੀ ਥਾਂ ਸਿਰ ਲੈ ਆਈ ਤੇ ਇੰਜ ਰਜਿਸਟਰੀ ਸਿਰੇ ਚੜ੍ਹਾ ਕੇ ਸਿੰਘਾਂ ਨੇ ੨੪ ਜਨਵਰੀ ਸ਼ਾਮ ਨੂੰ ਹੀ ਜਾ ਕੇ ਚੁਚਾਲ ਕੋਠੀ ਦਾ ਕਬਜ਼ਾ ਲੈ ਲਿਆ ਅਤੇ ੨੫ ਜਨਵਰੀ ਨੂੰ ਸਵੇਰੇ ਪਿੰਡਾਂ ਵਿਚ ਜਾ ਕੇ ਭੂਮੀ ਦਾ ਕਬਜ਼ਾ ਲੈ ਲਿਆ। ਕੰਜਰਵਾਲਾ (ਦਮਦਮਾ) ਪਿੰਡ ਦੀ ਜ਼ਮੀਨ ਦੀ ਰਜਿਸਟਰੀ ੧੮ ਫਰਵਰੀ ੧੯੪੭ ਈ. ਨੂੰ ਹੋਈ। ਓਦੋਂ ਤੱਕ ਪੱਛਮੀ ਪੰਜਾਬ ਦੇ ਜ਼ਮੀਨ ਖਰੀਦਣ ਵਾਲੇ ਪਰਵਾਰਾਂ ਦਾ ਇਕ ਇਕ ਜੀਅ ਚੁਚਾਲ ਕੋਠੀ ਪੁੱਜ ਗਿਆ ਸੀ।

ਨਵੇਂ ਇਲਾਕੇ ਵਿਚ ਪ੍ਰਵੇਸ਼ ਕਰਨ ਸਮੇਂ ਧਾਰਮਿਕ ਰੀਤੀ ਰਿਵਾਜਾਂ ਮੁਤਾਬਿਕ ੫ ਫੱਗਣ ੨੦੦੩ ਬਿਕ੍ਰਮੀ ਨੂੰ ਕੋਠੀ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿਚ ੧੦੧ ਅਖੰਡ ਪਾਠਾਂ ਦੇ ਭੋਗ ਪਾਏ ਗਏ। ਇਸੇ ਦਿਨ ਇਕ ਵੱਡਾ ਮੇਲਾ ਕੀਤਾ ਗਿਆ ਜਿਸ ਵਿਚ ਰਾਧਾ ਸੁਆਮੀ ਮੱਤ ਦੇ ਤਦੋਂਕੇ ਮੁਖੀ ਮਹਾਰਾਜ ਸਾਵਣ ਸਿੰਘ ਜੀ ਅਤੇ ਬਾਅਦ ਵਿਚ ਬਣਨ ਵਾਲੇ ਮੁਖੀ ਮਹਾਰਾਜ ਚਰਨ ਸਿੰਘ ਜੀ (ਜੋ ਉਸ ਵਕਤ ਸਿਰਸੇ ਵਕਾਲਤ ਕਰਦੇ ਸਨ) ਅਤੇ ਸ਼ੇਖ ਜ਼ਹੀਰੁਉਦਦੀਨ (ਅੰਮ੍ਰਿਤਸਰ ਖੁਰਦ) ਨੇ ਵੀ ਦਰਸ਼ਨ ਦਿਤੇ। ਚੁਚਾਲ ਕੋਟਲੀ ਦਾ ਨਾਮਕਰਣ ਸ੍ਰੀ ਜੀਵਨ ਨਗਰ ਕਰ ਦਿਤਾ ਗਿਆ। ਨਾਮਧਾਰੀ ਮਰਯਾਦਾ ਅਨੁਸਾਰ ਦੋ ਭਜਨ ਦੀਆਂ ਵਰਨੀਆਂ ਅਤੇ ਆਏ ਅਭਿਆਗਤ ਦੀ ਖੁਧਿਆ ਸ਼ਾਂਤ ਕਰਨ ਲਈ, ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸਦਾ ਵਰਤ ਗੁਰੂ ਕਾ ਲੰਗਰ ਵੀ

ਉਸੇ ਦਿਨ ਸ਼ੁਰੂ ਕਰ ਦਿਤਾ ਗਿਆ। ਸ੍ਰੀ ਭੈਣੀ ਸਾਹਿਬ ਅਤੇ ਸ੍ਰੀ ਜੀਵਨ ਨਗਰ ਦੇ ਇਹਨਾਂ ਦੋਹਾਂ ਲੰਗਰਾਂ ਨੇ, ਦੇਸ਼ ਵੰਡਾਰੇ ਦਾ ਸੰਤਾਪ ਭੋਗ ਰਹੇ ਹਜਾਰਾਂ ਪ੍ਰਾਣੀਆਂ ਨੂੰ ਉਵੇਂ ਹੀ ਕਈ ਮਹੀਨਿਆਂ ਤੱਕ ਰਾਹਤ ਪ੍ਰਦਾਨ ਕੀਤੀ ਜਿਵੇਂ ੧੯੯੯ ਈ. ਦੇ ਭਿਆਨਕ ਕਾਲ ਸਮੇਂ ਸ੍ਰੀ ਭੈਣੀ ਸਾਹਿਬ ਦੇ ਲੰਗਰ ਨੇ ਕਾਲ ਪੀੜਤਾਂ ਦੀ ਸਹਾਇਤਾ ਕਰਕੇ ਨਾਮਧਾਰੀ ਪੰਥ ਦਾ ਚਹੁੰਆਂ ਕੂਟਾਂ ਵਿਚ ਨਾਮ ਰੌਸ਼ਨ ਕੀਤਾ ਸੀ।

ਪਹਿਲੀ ਰਜਿਸਟਰੀ ਹੋਣ ਵੇਲੇ ਦੀ ਇਕ ਰੋਚਕ ਘਟਨਾ ਦਾ ਜ਼ਿਕਰ ਕੁਥਾਂ ਨਹੀਂ ਹੋਵੇਗਾ। ਸੰਗਤ ਪਾਸ ਵੱਡੀ ਰਕਮ ਸੀ। ਉਹ ਫੂਕ ਫੂਕ ਕੇ ਪੈਰ ਧਰ ਰਹੇ ਸਨ। ਕਿਸੇ ਨੂੰ ਸੂਹ ਨਾ ਮਿਲੇ ਕਿ ਇਹ ਐਡੀ ਵੱਡੀ ਰਜਿਸਟਰੀ ਕਰਵਾਉਣ ਏਨੀ ਮਾਇਆ ਲੈ ਕੇ ਆਏ ਹਨ। ਸ੍ਰ. ਕਿਹਰ ਸਿੰਘ ਇਰਾਕ ਵਾਲਿਆਂ ਦਾ ਇਕ ਮੂੰਗਫਲੀ ਵਾਲੇ ਨਾਲ ਰੇਟ ਤੋਂ ਝਗੜਾ ਹੋ ਗਿਆ। ਰੇਹੜੀ ਵਾਲੇ ਨੇ ਆਖਿਆ 'ਵਾਹ ਸਰਦਾਰ ਜੀ ਚੌਵੀ ਲੱਖ ਰੁਪੈ ਦੀ ਰਜਿਸਟਰੀ ਕਰਵਾ ਰਹੇ ਓ ਤੇ ਮੇਰੇ ਦੋ ਪੈਸਿਆਂ ਤੇ ਝੇੜਾ ਕਰਦੇ ਓ।' ਹੁਣ ਸਾਰੇ ਇਕ ਦੂਜੇ ਦੇ ਮੂੰਹ ਵੱਲ ਵੇਖਣ ਕਿ ਇਹਨੂੰ ਕੌਣ ਦੱਸ ਗਿਆ, ਅਸੀਂ ਤੇ ਬੜੇ ਲੁਕ ਲੁਕ ਕੇ ਫਿਰ ਰਹੇ ਸਾਂ। ਇਸ ਘਟਨਾ ਦਾ ਇਕ ਸਬਕ ਵੀ ਹੈ ਕਿ ਵੱਡੇ ਲੋਕਾਂ ਨੂੰ ਕਦੇ ਛੋਟੀ ਗੱਲ ਨਹੀਂ ਕਰਨੀ ਚਾਹੀਦੀ।

ਹੁਣ ਖਰੀਦੀ ਜ਼ਮੀਨ ਵਿਚੋਂ ਮੁਜਾਰਿਆਂ ਤੋਂ ਬਟਾਈ ਆਦਿ ਲੈਣ ਲਈ ਘਸੀਟਾ ਸਿੰਘ ਮਦਾਰ, ਕੰਧਾਰਾ ਸਿੰਘ ਵਰਨ ਅਤੇ ਤਰਨ ਸਿੰਘ ਵਹਿਮੀ ਆਦਿ ਜਥੇਦਾਰ ਨੀਯਤ ਕੀਤੇ ਗਏ। ਕਾਸ਼ਤਕਾਰ ਮੁਸਲਮਾਨ ਕਿਸੇ ਦਾਬੇ ਹੇਠ ਰਹਿਣਾ ਨਹੀਂ ਸਨ ਗਿੱਝੇ। ਸਤਿਗੁਰੂ ਜੀ ਵੈਸੇ ਤਾਂ ਸੁਲਾਹਕੁਨ ਨੀਤੀ ਤੇ ਚੱਲਦੇ ਸਨ, ਪਰ ਆਪਣੇ ਧਾਰਮਿਕ ਵਿਸ਼ਵਾਸਾਂ ਤੇ ਸਮਝੌਤਾ ਨਾ ਕਰ ਸਕਣਾ ਉਹਨਾਂ ਲਈ ਜ਼ਰੂਰੀ ਸੀ। ੫ ਮਈ ੧੯੪੭ ਈ. ਨੂੰ ਹਜਾਰਾਂ ਮੁਸਲਮਾਨਾਂ ਦਾ ਇਕੱਠ ਜੀਵਨ ਨਗਰ ਵਿਖੇ ਹੋਇਆ। ਜਿਥੇ ਖਰੀਦੀ ਭੂਮੀ ਵਿਚ ਤੰਬਾਕੂ ਬੀਜਣ ਅਤੇ ਇਹਨਾਂ ਖਰੀਦੇ ਪਿੰਡਾਂ ਵਿਚ ਗਊਕਸ਼ੀ ਦੇ ਸੁਆਲ ਤੇ ਕਸ਼ਮਕਸ਼ ਵਧ ਗਈ। ਸਤਿਗੁਰੂ ਜੀ ਨੇ ਗਊ-ਰੱਖਿਆ ਲਈ ਕੂਕਿਆਂ ਵਲੋਂ ਕੀਤੀਆਂ ਕੁਰਬਾਨੀਆਂ ਦਾ ਵੇਰਵਾ ਦੇ ਕੇ ਆਪਣੀ ਗੱਲ ਦੱਸੀ ਕਿ ਮੈਂ ਇਜਾਜ਼ਤ ਦੇਣੀ ਤਾਂ ਵੱਖਰੀ ਗੱਲ ਇਹ ਸੁਣਨ ਨੂੰ ਵੀ ਤਿਆਰ ਨਹੀਂ। ਪਰ ਤੁਸੀਂ ਮੇਰੇ ਘਰ ਆਏ ਹੋ। ਸ਼ੇਖ ਜ਼ਹੀਰੁਦੀਨ ਦੀ ਸਿਆਣਪ, ਜੁਰਅਤ ਅਤੇ ਦਲੇਰੀ ਨਾਲ ਉਸ ਦਿਨ ਵਾਪਰਨ ਵਾਲੀ ਕਿਸੇ ਵੀ ਮੰਦਭਾਗੀ ਘਟਨਾ ਤੋਂ ਬਚਿਆ ਗਿਆ। ਉਸਨੇ ਕੁਝ ਦਿਨਾਂ ਦੀ ਮੋਹਲਤ ਤੇ ਪਰ੍ਹੇ ਖਿੰਡਾ ਦਿਤੀ ਸੀ। ਇਸੇ ਸਮੇਂ ਹੀ ਦਮਦਮਾ (ਕੰਜਰਾਂਵਾਲਾ) ਦੇ ਦੋ ਦੁਆਬੀਏ ਨਾਮਧਾਰੀ ਸਿੰਘ ਤੇਲ ਦਾ ਪਤਾ ਕਰਨ ਗਏ, ਜੱਗਮਲੇਰੇ ਵਿਚ ਮੂਲ ਨਿਵਾਸੀਆਂ ਦੁਆਰਾ ਕਤਲ ਕਰ ਦਿਤੇ ਗਏ। ਸਮਾਂ ਫਿਰਕੂ ਤਣਾਅ ਦਾ ਸੀ। ਪੰਜਾਬ ਦੇ ਪੱਛਮੀ ਜ਼ਿਲ੍ਹਿਆਂ ਵਿਚ ਘੱਟ ਗਿਣਤੀ ਵਿਰੁੱਧ ਹਿੰਸਾ ਕਾਰਨ ਮਾਹੌਲ ਬੜਾ ਉਤੇਜਕ ਹੋ ਚੁੱਕਾ ਸੀ। ਸ਼ੇਖੂਪੁਰਾ ਬੇਦਾਦ (ਬਗਦਾਦ) ਦੇ ਸਾਂਝੇ ਪੰਜਾਬ ਦੇ ਅੰਤਿਮ ਹੱਲੇ ਸਮੇਂ ਸਤਿਗੁਰੂ ਜੀ ਸੰਗਤ ਨੂੰ ਕਹਿ ਚੁੱਕੇ ਸਨ, "ਮੇਰੀ ਗੱਲ ਕੰਨ ਖੋਹਲ ਕੇ ਸੁਣ ਲੈਣੀ, ਹਾਲਾਤ ਬੜੇ ਮਾੜੇ ਹਨ, ਅੱਵਲ ਤਾਂ ਬਿਆਸਾ ਨਹੀਂ ਰਾਵੀ ਦਰਿਆ ਜ਼ਰੂਰ ਪਾਰ ਕਰ ਜਾਓ।" ਫਿਰ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਪੱਛਮੀ ਪੰਜਾਬ ਵਿਚ ਭੇਜਿਆ ਕਿ ਜਿਥੇ ਜਿਥੇ ਵੀ ਨਾਮਧਾਰੀ ਸਿੱਖ ਹਨ, ਉਹ ਜ਼ਮੀਨ, ਜਾਇਦਾਦ, ਕਾਰੋਬਾਰ ਜਾਂ ਘਰਾਂ ਦੇ ਲਾਲਚ ਵਿਚ ਬੈਠੇ ਨਾ ਰਹਿਣ। ਛੇਤੀ ਤੋਂ ਛੇਤੀ ਪੂਰਬੀ ਪੰਜਾਬ ਵਿਚ ਆ ਜਾਣ। ਉਹਨਾਂ ਦੇ ਸੁਆਗਤ ਲਈ ਸ੍ਰੀ ਭੈਣੀ ਸਾਹਿਬ ਅਤੇ ਸ੍ਰੀ ਜੀਵਨ ਨਗਰ ਦੇ ਬੂਹੇ ਖੁੱਲ੍ਹੇ ਹਨ।

ਇਤਿਹਾਸ ਵਿਚ ਵਾਪਰਨ ਵਾਲੀ ਇਸ ਬੇਮਿਸਾਲ ਉੱਥਲ ਪੁੱਥਲ ਸਮੇਂ, ਲੁੱਟਿਆਂ ਪੁੱਟਿਆਂ, ਜੀਆਂ ਜੰਤਾਂ ਦਾ ਨੁਕਸਾਨ ਕਰਵਾ ਕੇ ਆਉਣ ਵਾਲਿਆਂ ਲਈ, ਸਤਿਗੁਰੂ ਜੀ ਦਾ ਵਰਦ ਹਸਤ ਕਿਸੇ ਕਰਾਮਾਤ ਤੋਂ ਘੱਟ ਨਹੀਂ ਸੀ। ਵੇਲੇ ਸਿਰ ਆਗਾਹ ਕਰ ਦਿਤੇ ਜਾਣ ਕਾਰਨ, ਹੁਕਮ

**ਇਕ ਹੋਰ ਜ਼ਰੂਰੀ ਗੱਲ ਇਹ ਹੈ ਕਿ ਏਸੇ ਜ਼ਮੀਨ ਦੀ ਵੰਡ ਕਰਦੇ ਵਕਤ ਜਿਨ੍ਹਾਂ ਦੀ ਪਿੱਛੇ ਕੋਈ ਮਾਲਕੀ ਨਹੀਂ ਸੀ ਜਾਂ ਜਿਨ੍ਹਾਂ ਪਾਸ ੬ ਏਕੜ ਤੋਂ ਘੱਟ ਖਰੀਦੀ ਜ਼ਮੀਨ ਸੀ, ਉਹਨਾਂ ਨੂੰ ਸਾਰੀ ਜ਼ਮੀਨ ਵਿਚੋਂ ਮੱਲਵੀਂ ਜ਼ਮੀਨ ਦੇ ਕੇ ਉਪਰ ਚੁੱਕਿਆ। ਸਤਿਗੁਰਾਂ ਨੇ ਹਰੀਜਨਾਂ ਦੀ ਵੀ ਅਮਲੀ ਤੌਰ ਤੇ ਮੱਦਦ ਕੀਤੀ। ਉਹਨਾਂ ਨੂੰ ਆਪਣੇ ਪਾਸੋਂ ਮੁਫਤ ਜ਼ਮੀਨ ਦੇ ਕੇ ਅਬਾਦ ਕੀਤਾ।**

ਮੰਨ ਲੈਣ ਵਾਲਿਆਂ ਕਾਰਨ, ਬਾਕੀ ਹਿੰਦੂ ਸਿੱਖ ਭਾਈਚਾਰੇ ਦੀ ਤੁਲਨਾ ਵਿਚ ਪੱਛਮੀ ਪੰਜਾਬ ਵਿਚੋਂ ਆਉਣ ਵਾਲੇ ਨਾਮਧਾਰੀ ਸਿੰਘਾਂ ਦਾ ਜਾਨੀ ਮਾਲੀ ਨੁਕਸਾਨ ਆਟੇ ਵਿਚ ਲੂਣ ਜਿੰਨਾਂ ਹੀ ਹੋਇਆ।

ਉੱਜੜ ਕੇ ਆਏ ਨਾਮਧਾਰੀਆਂ ਦੀ ਜ਼ਮੀਨ ਦੀ ਅਲਾਟਮੈਂਟ ਵਾਸਤੇ ਜਲੰਧਰ ਮੁੜ ਵਸਾਊ ਮਹਿਕਮੇ ਵਿਚ ਸਤਿਗੁਰੂ ਜੀ ਦੇ ਹੁਕਮ ਅਨੁਸਾਰ, ਮੁੱਖ ਸੇਵਾ ਸ੍ਰ. ਅਵਤਾਰ ਸਿੰਘ ਝੱਬਰ ਨੇ ਨਿਬਾਹੀ। ਸ੍ਰ. ਕਰਮ ਸਿੰਘ ਪਟਵਾਰੀ, ਸ੍ਰ. ਸਰਦੂਲ ਸਿੰਘ ਗਿੱਲ ਆਦਿ ਉਹਨਾਂ ਦੇ ਸਹਿਯੋਗੀ ਸਨ। ਸ੍ਰ. ਤੇਜਾ ਸਿੰਘ ਬਾਜਵਾ ਜੋ ਸਿਰਸੇ ਨਿਵਾਸ ਰੱਖਦੇ ਸਨ, ਬਾਅਦ ਵਿਚ ਐਮ. ਐਲ. ਸੀ. ਵੀ ਰਹੇ, ਉਹਨਾਂ ਵੀ ਇਸ ਸਬੰਧ ਵਿਚ ਮਹੱਤਵਪੂਰਨ ਯੋਗਦਾਨ ਪਾਇਆ। ਆਪਣੀ ਖਰੀਦੀ ਜ਼ਮੀਨ ਦੇ ਨਾਲ ਹੀ ਅਲਾਟ ਹੋਈ ਜ਼ਮੀਨ ਜੋੜ ਕੇ ਸਿੱਖਾਂ ਨੂੰ ਇਕੋ ਥਾਂ ਦੇ ਦਿਤੀ ਗਈ। ਇਕ ਵੇਰ ਕਿਸੇ ਸਿੰਘ ਨੇ ਪੁੱਛਿਆ ਕਿ ਇਹ ਜ਼ਮੀਨ ਦੀ ਵੰਡ ਵੰਡਾਈ ਦਾ ਕੰਮ ਕਿੰਨੇ ਚਿਰ ਵਿਚ ਸਿਰੇ ਲੱਗੇਗਾ। 'ਸਿਰਫ ਇਕ ਘੰਟੇ ਵਿਚ' ਸਤਿਗੁਰੂ ਜੀ ਦਾ ਜੁਆਬ ਸੀ ਅਤੇ ਸ੍ਰ. ਅਵਤਾਰ ਸਿੰਘ ਝੱਬਰ ਦੇ ਲਿਖਣ ਮੁਤਾਬਿਕ ੫੫ ਮਿੰਟ ਹੀ ਲੱਗੇ।

ਬੱਸ ਫਿਰ ਕੀ ਸੀ, ਸਿਰਫ ੫੫ ਮਿੰਟ ਹੋਣ ਤੇ ਸਾਰੀ ਖਰੀਦ ਵਾਲੀ ਜ਼ਮੀਨ ਦੀ ਔਡੋ ਅੱਡ ਗਰੁੱਪਾਂ ਵਿਚ, ਨਹਿਰੀ ਬਰਾਨੀ ਤੇ ਤਨਾਸਬ ਅਨੁਸਾਰ, ਵੰਡ ਕਰ ਦਿਤੀ ਗਈ ਅਤੇ ਜਿਨ੍ਹਾਂ ਨੂੰ ਪਿਛਲੀ ਜ਼ਮੀਨ ਅਲਾਟ ਹੋਈ ਹੋਈ ਸੀ, ਉਹਨਾਂ ਨੂੰ ਵੀ ਉਤਨੀ ਬਤੌਰ ਮਾਲਕ ਖਰੀਦ ਵਾਲੀ ਜ਼ਮੀਨ ਦੇ ਨਾਲ ਲੱਗਦੀ ਦੇ ਕੇ, ਰਕਬਾ ਪੂਰਾ ਕਰ ਦਿਤਾ ਗਿਆ। ਇਹ ਜ਼ਮੀਨ ਮੌਰੂਸ ਸੀ। ਅਸਲ ਹੱਕ ਨਾਲੋਂ ਦੂਣੀ ਅਲਾਟ ਹੋਈ ਸੀ।

ਸਾਰੇ ਖਰੀਦਾਰਾਂ ਅਤੇ ਅਲਾਟੀਆਂ ਆਪਸ ਵਿਚ ਬੈਠ ਕੇ ਫੈਸਲਾ ਕੀਤਾ ਕਿ ਮੌਰੂਸ ਜ਼ਮੀਨ ਕੱਟ ਕੇ ੫੫੦੦/- ਰੁਪੈ ਦੇ ਖਰੀਦਾਰ ਨੂੰ ੧੮ ਕਿੱਲੇ ਜ਼ਮੀਨ ਦਿਤੀ ਜਾਵੇ ਅਤੇ ਮੌਰੂਸੀ ਮਾਲਕ ਬਣ ਕੇ ਅਲਾਟ ਹੋਈ ਦੁੱਗਣੀ ਨਾਲੋਂ ਅੱਧੀ ਜ਼ਮੀਨ ਦਿਤੀ ਜਾਵੇ ਤਾਂ ਕਿ ਹਿੱਸਾ ਨਾ ਦੇਣਾ ਪਵੇ। ਸਭ ਅਲਾਟੀ ਅਤੇ ਖ਼ਰੀਦਦਾਰ ਬਿਨਾਂ ਧਿਆਨ ਰੱਖਦੇ ਹੋਏ ਸਰਕਾਰੀ ਨੰਬਰਾਂ ਦੇ ਆਪਣਾ ਆਪਣਾ ਰਕਬਾ ਪੂਰਾ ਕਰਕੇ ਕਾਸ਼ਤ ਕਰਦੇ ਰਹੇ।

੫੦੦ ਏਕੜ ਜ਼ਮੀਨ ਸਤਿਗੁਰੂ ਹਰੀ ਸਿੰਘ ਮਹਾਂ ਵਿਦਿਆਲਾ ਨੂੰ ਸਤਿਗੁਰਾਂ ਵਲੋਂ ਬਖਸ਼ਿਸ਼ ਕੀਤੀ ਗਈ। ....ਕਰੀਬ ੯੦ ਨਾਮਧਾਰੀ ਪਰਵਾਰਾਂ ਨੂੰ, ਜੋ ਸਿਰਫ ਦੂਜਿਆਂ ਦੀ ਜਮੀਨ ਕਾਸ਼ਤ ਕਰ ਕੇ ਗੁਜ਼ਾਰਾ ਕਰਦੇ ਸਨ, ਇਥੋਂ ਵਾਲੀ ਜ਼ਮੀਨ ਵਿਚੋਂ ੪੦੦ ਏਕੜ ਦੇ ਲਗਭਗ ਸਤਿਗੁਰਾਂ ਵਲੋਂ ਬਖਸ਼ਿਸ਼ ਕੀਤੀ।

ਇਕ ਹੋਰ ਜ਼ਰੂਰੀ ਗੱਲ ਇਹ ਹੈ ਕਿ ਏਸੇ ਜ਼ਮੀਨ ਦੀ ਵੰਡ ਕਰਦੇ ਵਕਤ ਜਿਨ੍ਹਾਂ ਦੀ ਪਿੱਛੇ ਕੋਈ ਮਾਲਕੀ ਨਹੀਂ ਸੀ ਜਾਂ ਜਿਨ੍ਹਾਂ ਪਾਸ ੬ ਏਕੜ ਤੋਂ ਘੱਟ ਖਰੀਦੀ ਜ਼ਮੀਨ ਸੀ, ਉਹਨਾਂ ਨੂੰ ਸਾਰੀ ਜ਼ਮੀਨ ਵਿਚੋਂ ਮੱਲਵੀਂ ਜ਼ਮੀਨ ਦੇ ਕੇ ਉਪਰ ਚੁੱਕਿਆ। ਸਤਿਗੁਰਾਂ ਨੇ ਹਰੀਜਨਾਂ ਦੀ ਵੀ ਅਮਲੀ ਤੌਰ ਤੇ ਮੱਦਦ ਕੀਤੀ। ਉਹਨਾਂ ਨੂੰ ਆਪਣੇ ਪਾਸੋਂ ਮੁਫਤ ਜ਼ਮੀਨ ਦੇ ਕੇ ਅਬਾਦ ਕੀਤਾ।[3]

ਮਹਾਰਾਜਾ ਨਾਭਾ ਰਿਪੁਦਮਨ ਸਿੰਘ (ਗੁਰਚਰਨ ਸਿੰਘ) ਦੁਆਰਾ ਡੇਰੇ ਭੈਣੀ ਸਾਹਿਬ ਨੂੰ ਭੇਟ ਕੀਤੀ ਬੀੜ ਭਮਾਰਸੀ, ਬੀੜ ਮਰਾਰੜੂ ਜਾਂ ਕੂਕਿਆਂ ਦੀ ਬੀੜ ਵਿਚ ੭ ਤੋਂ ੧੦ ਏਕੜ ਤਕ ਭੂਮੀ ਦੇ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕੋਈ ੧੦੦ ਨਾਮਧਾਰੀ ਪਰਵਾਰਾਂ ਨੂੰ ਨਿਵਾਜ ਕੇ ਆਤਮ ਨਿਰਭਰ ਕੀਤਾ ਹੈ। ਲੋੜਵੰਦਾਂ ਨੂੰ ਭੂਮੀਦਾਨ ਦੀ ਇਹ ਪਰੰਪਰਾ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਵੀ ਬਦਸਤੂਰ ਨਿਭਾਅ ਰਹੇ ਹਨ।

ਗੁਰੂ ਨਾਨਕ ਦੇਵ ਜੀ ਨੇ ਰਾਵੀ ਦੇ ਕੰਢੇ ਨਗਰ ਕਰਤਾਰ ਪੁਰ ਦੀ ਸਥਾਪਨਾ ਕਰਕੇ ਸਿੱਖ ਸਤਿਗੁਰੂ ਸਾਹਿਬਾਨ ਦੁਆਰਾ ਸਿਖੀ ਦੇ ਸਰਬਪੱਖੀ ਵਿਕਾਸ ਲਈ ਪਿੰਡ, ਸ਼ਹਿਰ, ਕਸਬੇ ਵਸਾਉਣ ਦਾ ਆਗਾਜ਼ ਕੀਤਾ ਸੀ। ਦੂਜੇ ਤੇ ਤੀਜੇ ਪਾਤਸ਼ਾਹ ਜੀ ਨੇ ਕਰਮਵਾਰ ਖਡੂਰ ਸਾਹਿਬ ਅਤੇ ਗੋਇੰਦਵਾਲ ਸਾਹਿਬ ਨੂੰ ਸਿੱਖ ਜਗਤ ਦੇ ਤੀਰਥਾਂ ਦੇ ਤੌਰ ਤੇ ਪ੍ਰਸਿੱਧ ਕੀਤਾ। ਇਵੇਂ ਹੀ ਗੁਰੂ ਰਾਮ ਦਾਸ ਜੀ ਨੇ ਅੰਮ੍ਰਿਤਸਰ, ਗੁਰੂ ਅਰਜਨ ਦੇਵ ਜੀ ਨੇ ਤਰਨ ਤਾਰਨ ਅਤੇ ਫਿਰ ਕਰਤਾਰਪੁਰ (ਦੋਆਬਾ) ਵਸਾਏ। ਇਸੇ ਤਰ੍ਹਾਂ ਨੌਵੇਂ ਗੁਰੂ ਜੀ ਤੋਂ ਪਹਿਲਾਂ ਕੀਰਤਪੁਰ ਅਤੇ ਉਹਨਾਂ ਦੁਆਰਾ ਅਨੰਦਪੁਰ ਸਾਹਿਬ ਵਸਾਏ ਗਏ। ਸ੍ਰੀ ਭੈਣੀ ਸਾਹਿਬ ਨੂੰ ਇਕ ਤੀਰਥ ਦੇ ਤੌਰ ਤੇ ਸਤਿਗੁਰੂ ਰਾਮ ਸਿੰਘ ਜੀ ਨੇ ਪ੍ਰਗਟ ਕੀਤਾ (ਵਰਤਮਾਨ ਸਤਿਗੁਰੂ ਜੀ ਨੇ ਜਿਸ ਨੂੰ ਆਧੁਨਿਕ ਦਿੱਖ ਪ੍ਰਦਾਨ ਕੀਤੀ ਹੈ) ਇਸੇ ਤਰ੍ਹਾਂ ਜੀਵਨ ਨਗਰ ਦੀ ਸਥਾਪਨਾ ਜਿੱਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਅਦੁੱਤੀ ਕਾਰਨਾਮਾ ਹੈ, ਉਥੇ ਇਸ ਦੀ ਭਾਰੀ ਕੀਮਤ ਵੀ ਨਾਮਧਾਰੀ ਪੰਥ ਨੂੰ ਆਪਣੇ ਮਹਿਬੂਬ ਸਤਿਗੁਰੂ ਜੀ ਦੇ ਸਰੀਰਕ ਵਿਛੋੜੇ ਦੇ ਰੂਪ ਵਿਚ ਅਦਾ ਕਰਨੀ ਪਈ। ਪੰਥ ਵਿਚ ਕਾਫੀ ਕੁੱਝ ਅਣਸੁਖਾਵਾਂ ਵਾਪਰਿਆ।

ਪਹਿਲੇ ਵਕਤਾਂ ਦੀਆਂ ਤੰਗੀਆਂ ਵਿਚ ਕਈ ਸਿੰਘ ਉਦਰ ਵੀ ਗਏ ਜੋ ਇਲਾਕਾ ਜੀਵਨ ਨਗਰ ਵਿਚ ਆ ਵੱਸੇ ਸਨ। ਸੰਮਤ ੨੦੦੫ ਬਿਕ੍ਰਮੀ ਵਿਚ ਉੱਤਰੀ ਘੱਗਰ

ਨਹਿਰ ਅੱਧ ਕੱਤਕ ਤਕ ਹੀ ਚੱਲੀ ਸੀ ਅਤੇ ਫਸਲ ਘੱਟ ਹੋਈ ਸੀ। ਸਤਿਗੁਰੂ ਜੀ ਪਿਛਲੇ ਜ਼ਿਲ੍ਹਿਆਂ ਵਲ ਜਾਣ ਦਾ ਇਰਾਦਾ ਰੱਖਣ ਵਾਲੇ ਸਿੰਘਾਂ ਨੂੰ ਧੀਰਜ ਦਿਲਾਸਾ ਦਿੰਦੇ ਕਿ ਇਹ ਤੰਗੀਆਂ ਤੁਰਸ਼ੀਆਂ ਸਦਾ ਨਹੀਂ ਰਹਿਣੀਆਂ। ਜਮੀਨ ਉਪਜਾਊ ਹੈ। ਜਿਥੇ ਵਣ-ਕਰੀਰ ਹਨ, ਇਥੇ ਅੰਬ ਅੰਗੂਰ ਤੇ ਸੰਗਤਰੇ ਹੋਣਗੇ। ਜਦੋਂ ਆਪ ਦੌਰੇ ਚਲੇ ਜਾਂਦੇ ਤਾਂ ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਦੇ ਜਿੰਮੇ ਸਿੰਘਾਂ ਨੂੰ ਇਥੇ ਟਿਕਾਈ ਰੱਖਣ ਦੀ ਸੇਵਾ ਲਾ ਜਾਂਦੇ। ਪ੍ਰਸਿੱਧ ਨਾਮਧਾਰੀ ਇਤਿਹਾਸਕਾਰ ਸੰਤ ਤਰਨ ਸਿੰਘ ਵਹਿਮੀ ਉਸ ਸਮੇਂ ਦਾ ਜ਼ਿਕਰ ਇਉਂ ਕਰਦੇ ਹਨ:-

"ਸਤਿਗੁਰੂ ਜੀ ਪਟਨਿਉਂ ਜਾ ਸੁਨੇਹਾ, ਵੱਡੇ ਬਾਬਾ ਜੀ ਨੂੰ ਭੈਣੀ ਸਾਹਿਬ ਭੇਜਿਆ। ਤੁਸਾਂ ਉਨ੍ਹਾਂ ਪਿੰਡਾਂ ਵਿਚ ਚੁਚਾਲ ਜਾ ਜਿਵੇਂ ਕਿਵੇਂ ਸਿੱਖਾਂ ਨੂੰ ਮੇਰੇ ਆਉਣ ਤੱਕ ਕਿਤੇ ਕਿਸੇ ਨੂੰ ਨਾ ਜਾਣ ਦੇਣਾ ਤੇ ਸੁਲਾਹ ਨਾਲ ਦਿਨ ਕੱਟਣ ਦੀ ਪੱਕੀ ਕਰਨੀ। ਮੈਂ ਆ ਕੇ ਸਭ ਦੀ ਸੁਣਾਂਗਾ, ਸਭ ਦੀ ਲੋੜ ਪੂਰੀ ਕਰਾਂਗਾ। ਬਾਬਾ ਜੀ ਚੁਚਾਲ ਆ, ਸਭ ਪਿੰਡਾਂ ਵਿਚ ਜਾ ਸਿੱਖਾਂ ਨੂੰ ਸੱਦ ਬਹਾ, ਗਲ ਵਿਚ ਪੱਲਾ ਪਾ ਕੇ ਕਿਹਾ, ਤੁਸੀਂ ਪਿੱਛੇ ਨੂੰ ਕੋਈ ਨਾ ਜਾਓ। ਮੈਨੂੰ ਬੱਚਾ ਜਾਣ ਮੇਰੀ ਹੌਸਲਾ ਅਫਜ਼ਾਈ ਕਰੋ। ਮੈਨੂੰ ਹੁਕਮ ਆਇਆ ਹੈ ਸਤਿਗੁਰੂ ਜੀ ਵਲੋਂ ਕਿ ਤੂੰ ਜਿਵੇਂ ਕਿਵੇਂ ਜਾਂਦਿਆਂ ਨੂੰ ਰੋਕ। ਮੇਰੀ ਲਾਜ ਆਏ ਤੇ ਗਲ ਪੱਲਾ ਪਾਏ ਦੀ ਰੱਖੋ। ਜੇ ਪਿਛੇ ਜਾਓਗੇ, ਕੋਈ ਤੁਹਾਨੂੰ ਮੰਦਾ ਕਹੇਗਾ ਕੋਈ ਸਾਨੂੰ। ਤੁਹਾਡੀ ਸਾਡੀ ਪੱਤ ਇਕ ਹੈ....ਤੇ ਕਿਹਾ ਦੁੰਦ ਸਮਾ ਇਕੱਠੇ ਹੋ ਕੱਟ ਲੈਣ ਦਾ ਹੁਕਮ ਹੈ ਸਤਿਗੁਰੂ ਰਾਮ ਸਿੰਘ ਜੀ ਵਲੋਂ....ਜੋ ਗਿਆ, ਉਸ ਨੂੰ ਗਲ ਆਪਣੇ ਵਿਚ ਪੱਲਾ ਪਾ ਕੇ ਤਰਲਾ ਕਰਕੇ ਵੀ ਮੋੜ ਲਿਆਓ। ਇਹ ਸੁਣ ਜੋ ਜੀਅ ਵਿਚ ਜਾਣ ਦੀਆਂ ਸਲਾਹਾਂ ਕਰਦੇ ਸੀ, ਸੋ ਭੀ ਸਹਿਜ ਵਿਚ ਹੋਏ।"(੪)

ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਵਿਚ ਵੰਡ ਤੋਂ ਕਈ ਵਰ੍ਹੇ ਪਹਿਲਾਂ ਇਕ ਨਾਮਧਾਰੀ ਵਿਦਿਆਲਾ ਕਾਫੀ ਸਮਾਂ ਚੱਲਦਾ ਰਿਹਾ ਸੀ। ਹੁਣ ੧੫ ਜੂਨ ੧੯੫੭ ਈ. ਨੂੰ ਸ੍ਰੀ ਜੀਵਨ ਨਗਰ ਅਤੇ ਸੰਤ ਨਗਰ (ਪੁਰਾਣਾ ਨਾਮ ਜੱਗ ਮਲੇਰਾ) ਪਿੰਡਾਂ ਦੇ ਵਿਚਾਲੇ ਸ੍ਰੀ ਗੁਰੂ ਹਰੀ ਸਿੰਘ ਮਹਾਂਵਿਦਿਆਲਾ ਦਾ ਵਿਧੀਵਤ ਉਦਘਾਟਨ ਕੀਤਾ। ਵਿਦਿਆਲੇ ਦੇ ਨਾਮ ਭੂਮੀ ਹੋਣ ਕਾਰਨ ਇਸਦੇ ਖਰਚੇ ਦੀ ਕੋਈ ਸਮੱਸਿਆ ਨਹੀਂ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇੱਛਾ ਬੱਚਿਆਂ ਨੂੰ ਸ੍ਵੈਰੋਜ਼ਗਾਰ ਦੇ ਸਮਰੱਥ ਬਨਾਉਣ ਦੀ ਸੀ, ਇਸ ਲਈ ਉਹ ਸਕੂਲੀ ਪੜ੍ਹਾਈ ਦੇ ਨਾਲ ਨਾਲ ਦਸਤਕਾਰੀ, ਖੇਤੀ, ਪਸ਼ੂ ਪਾਲਣ, ਸ਼ਿਲਪ ਕਲਾ ਆਦਿ ਦੀ ਸਿਖਿਆ ਵੀ ਆਪਣੇ ਵਿਦਿਆਰਥੀਆਂ ਨੂੰ ਦੇਣਾ ਚਾਹੁੰਦੇ ਸਨ। ਪਰ ਕਈ ਝਮੇਲਿਆਂ ਕਾਰਨ ਇਹ ਸੰਭਵ ਨਾ ਹੋਇਆ। ੧੯੫੯ ਈ. ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੇਹ ਦਾ ਓਹਲਾ ਕਰਨ ਕਰਕੇ, ਸਤਿਗੁਰੂ ਜਗਜੀਤ ਸਿੰਘ ਜੀ ਗੁਰਗੱਦੀ ਤੇ ਬਿਰਾਜਮਾਨ ਹੋ ਗਏ। ਆਪ ਦੇ ਸਮੇਂ ਇਸ ਵਿਦਿਆਲੇ ਨੇ ਉੱਨਤੀ ਦੀਆਂ ਪੁਲਾਂਘਾ ਪੁੱਟੀਆਂ। ਇਸ ਨੂੰ ਆਧੁਨਿਕ ਇਮਾਰਤ ਪ੍ਰਦਾਨ ਕੀਤੀ ਗਈ। ਛੋਟੇ ਬੱਚਿਆਂ ਵਾਸਤੇ ਜੀਵਨ ਨਗਰ, ਅੰਮ੍ਰਿਤਸਰ ਕਲਾਂ ਆਦਿ ਪਿੰਡਾਂ ਵਿਚ ਇਸਦੀਆਂ ਬ੍ਰਾਂਚਾਂ ਖੋਹਲੀਆਂ ਗਈਆਂ। ੧੯੬੪ ਈ. ਵਿਚ ਸੰਤ ਨਗਰ ਵਿਖੇ ਅਟੱਲ ਪ੍ਰਤਾਪੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਨਾਮ ਤੇ ਲੜਕੀਆਂ ਲਈ ਵੱਖਰਾ ਹਾਈ ਸਕੂਲ ਖੋਹਲਿਆ ਗਿਆ। ੧੯੮੩ ਈ. ਵਿਚ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਸ੍ਰੀ ਗੁਰੂ ਹਰੀ ਸਿੰਘ ਕਾਲਜ, ਸ੍ਰੀ ਜੀਵਨ ਨਗਰ ਸਥਾਪਤ ਕੀਤਾ ਗਿਆ। ਜਿਥੇ ਜੀਵਨ ਨਗਰ ਦੇ ਆਲੇ ਦੁਆਲੇ ਦੇ ੫੦-੫੦ ਕਿਲੋਮੀਟਰ ਤੱਕ ਦੇ ਵਿਦਿਆਰਥੀ ਲਾਭਵੰਤ ਹੋ ਰਹੇ ਹਨ ਕਿਉਂਜੁ ਐਲਨਾਬਾਦ ਤੋਂ ਡੱਬਵਾਲੀ ਤੱਕ ਦੇ ੬੨ ਕਿਲੋਮੀਟਰ ਰਸਤੇ ਤੇ ਅਤੇ ਥਣੀ ਤੋਂ ਰਾਣੀਆਂ ਤੱਕ ੨੫-੩੦ ਕਿਲੋਮੀਟਰ ਰੂਟ ਤੇ ਕੋਈ ਕਾਲਜ ਨਹੀਂ। ਸਿਰਫ ਸਿਰਸਾ ਨਗਰ ਵਿਖੇ ਹੀ ਉਸ ਸਮੇਂ ਦੋ ਕਾਲਜ ਸਨ-ਇਕ ਸਰਕਾਰੀ ਅਤੇ ਇਕ ਲੜਕੀਆਂ ਦਾ ਨਿੱਜੀ। ਇਸ ਤਰ੍ਹਾਂ ਜ਼ਿਲ੍ਹਾ ਸਿਰਸਾ ਦੇ ਗੈਰ ਨਾਮਧਾਰੀ ਖੇਤਰ ਦੀਆਂ ਵਿਦਿਅਕ ਲੋੜਾਂ ਦੀ ਪੂਰਤੀ ਹਿਤ ਵੀ ਇਸ ਕਾਲਜ ਦੀ ਦੇਣ ਮਹੱਤਵਪੂਰਨ ਹੈ। ਹਰਿਆਣੇ ਦੇ ਪੇਂਡੂ ਖਿੱਤੇ ਵਿਚ ਚੱਲ ਰਹੇ ਸਮੂਹ ਕਾਲਜਾਂ ਵਿਚੋਂ, ਵਿਦਿਅਕ,

ਸਤਿਗੁਰੂ ਜੀ ਪਿਛਲੇ ਜ਼ਿਲ੍ਹਿਆਂ ਵਲ ਜਾਣ ਦਾ ਇਰਾਦਾ ਰੱਖਣ ਵਾਲੇ ਸਿੰਘਾਂ ਨੂੰ ਧੀਰਜ ਦਿਲਾਸਾ ਦਿੰਦੇ ਕਿ ਇਹ ਤੰਗੀਆਂ ਤੁਰਸ਼ੀਆਂ ਸਦਾ ਨਹੀਂ ਰਹਿਣੀਆਂ। ਜਮੀਨ ਉਪਜਾਊ ਹੈ। ਜਿਥੇ ਵਣ-ਕਰੀਰ ਹਨ, ਇਥੇ ਅੰਬ ਅੰਗੂਰ ਤੇ ਸੰਗਤਰੇ ਹੋਣਗੇ। ਜਦੋਂ ਆਪ ਦੌਰੇ ਚਲੇ ਜਾਂਦੇ ਤਾਂ ਵੱਡੇ ਬਾਬਾ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਦੇ ਜਿੰਮੇ ਸਿੰਘਾਂ ਨੂੰ ਇਥੇ ਟਿਕਾਈ ਰੱਖਣ ਦੀ ਸੇਵਾ ਲਾ ਜਾਂਦੇ।

ਖੇਡਾਂ ਅਤੇ ਹੋਰ ਸਭਿਆਚਾਰਕ ਗਤੀਵਿਧੀਆਂ ਤੇ ਸਰਗਰਮੀਆਂ ਸਦਕਾ, ਇਸ ਕਾਲਜ ਦੀ ਇਕ ਵੱਖਰੀ ਪਛਾਣ ਕਾਇਮ ਹੋ ਚੁੱਕੀ ਹੈ। ਇਹ ਕੋਈ ਘੱਟ ਮਾਣ ਵਾਲੀ ਗੱਲ ਨਹੀਂ ਕਿ ਸਿਖਰਾਂ ਨੂੰ ਛੋਹਣ ਵਾਲੇ ਨਾਮਧਾਰੀ ਹਾਕੀ ਟੀਮ ਦੇ ਓਲੰਪੀਅਨ ਖਿਡਾਰੀ ਇਸੇ ਵਿਦਿਆਲੇ ਦੇ ਖੇਡ ਮੈਦਾਨਾਂ ਵਿਚੋਂ ਪ੍ਰਵਾਨ ਚੜ੍ਹੇ ਹਨ। ਇਸੇ ਵਿਦਿਆਲੇ ਦੀ ਨਾਮਧਾਰੀ ਇਲੈਵਨ ਹਾਕੀ ਦੀ ਟੀਮ ਨੇ ਮਲੇਰਕੋਟਲੇ ਤੋਂ ਬਾਅਦ ਕੂਕਿਆਂ ਨੂੰ ਦੁਬਾਰਾ ਪ੍ਰਸਿੱਧ ਕੀਤਾ ਹੈ। ਇਸੇ ਵਿਦਿਆਲੇ ਵਿਚ ਪੰਤੀ ਲੱਖ ਰੁਪੈ ਦੀ ਲਾਗਤ ਨਾਲ ਸਤਿਗੁਰੂ ਪ੍ਰਤਾਪ ਸਿੰਘ ਖੇਡ ਸਟੇਡੀਅਮ ਉਸਾਰਿਆ ਗਿਆ ਹੈ, ਜਿਥੇ ਖੇਡਾਂ ਤੋਂ ਇਲਾਵਾ ਹਿਸਾਰ ਜ਼ੋਨ ਦੇ ਕਾਲਜਾਂ ਦੇ ਜ਼ੋਨਲ ਯੂਥ ਫੈਸਟੀਵਲ ਵੀ ਇਕ ਤੋਂ ਵੱਧ ਵਾਰ ਆਯੋਜਿਤ ਹੋ ਚੁੱਕੇ ਹਨ। ਇੰਦਰਾ ਗਾਂਧੀ ਓਪਨ ਯੂਨੀਵਰਸਟੀ ਦੀਆਂ ਕਲਾਸਾਂ ਵੀ ਇਸ ਕਾਲਜ ਵਿਚ ਚੱਲ ਰਹੀਆਂ ਹਨ, ਜਿੱਥੇ ਰੈਗੂਲਰ ਪੜ੍ਹਾਈ ਨਾ ਕਰਨ ਵਾਲੇ ਵਿਦਿਆਰਥੀ ਲਾਭ ਉਠਾ ਰਹੇ ਹਨ। ਐਨ.ਸੀ.ਸੀ. ਦੇ, ਐਨ.ਐਸ.ਐਸ. ਕੈਂਪਾਂ ਦੇ ਅਨੇਕਾਂ ਵਾਰ ਸਫਲ ਆਯੋਜਨ ਹੋਣਾ ਉਸ ਢਾਂਚੇ ਦੀ ਪਰਪੱਕਤਾ ਦਾ ਚਿੰਨ੍ਹ ਹੈ ਜੋ ਇਸ ਕਾਲਜ ਨੇ ਬਣਾ ਲਿਆ ਹੈ।

ਮੁੱਢਲੇ ਸਮਿਆਂ ਵਿਚ ਵੇਲੇ ਦੇ ਹਾਕਮਾਂ ਦੀ ਸਵੱਲੀ ਨਜ਼ਰ ਨਾ ਹੋਣ ਕਾਰਨ ਜੀਵਨ ਨਗਰ ਦਾ ਖੇਤਰ ਵਿਕਾਸ ਦੇ ਮਾਮਲੇ ਵਿਚ ਚੋਖਾ ਪਛੜਿਆ ਸੀ। ਜੀਵਨ ਨਗਰ ਤੱਕ ਪੱਕੀ ਸੜਕ ਦਾ ਸਿਰਸੇ ਤੋਂ ੧੮ ਮੀਲ ਦਾ ਟੋਟਾ, ਅਜ਼ਾਦੀ ਪ੍ਰਾਪਤੀ ਤੋਂ ਪੂਰੇ ੧੮ ਵਰ੍ਹੇ ਬਾਦ ਹੀ ਪਹੁੰਚਿਆ ਸੀ। ਤੇ ਇਸ ਤੋਂ ਅੱਗੇ ਕਰੀਵਾਲੇ ਤੱਕ ਇਸ ਸੜਕ ਨੂੰ ਪੁੱਜਣ ਲਈ ਹੋਰ ੫-੭ ਸਾਲ ਲੱਗ ਗਏ ਸਨ। ਕਰੀਵਾਲੇ ਤੋਂ ਬਣੀ ਤਕ ਅਗਲੇ ੫ ਕਿਲੋਮੀਟਰ ਟੋਟੇ ਨੂੰ ਪੱਕਾ ਕਰਵਾਉਣ ਲਈ ਸਤਿਗੁਰੂ ਜਗਜੀਤ ਸਿੰਘ ਹੋਰਾਂ ਵਿਸ਼ੇਸ਼ ਬਲ ਬਖਸ਼ਿਆ। ਇਸ ਇਲਾਕੇ ਦੀਆਂ ਸਾਰੀਆਂ ਹੀ ਸੜਕਾਂ ਜੋ ਬਾਅਦ ਵਿਚ ਪੱਕੀਆਂ ਬਣੀਆਂ ਉਹਨਾਂ ਤੇ ਨਿਸ਼ੁਲਕ ਮਿੱਟੀ ਪਾਉਣ ਦੀ ਸੇਵਾ ਇਲਾਕਾ ਨਿਵਾਸੀਆਂ ਨੇ ਕੀਤੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਦੇ ਅੰਤਮ ਪੜਾਅ ਵਿਚ ਕੈਰੋਂ ਸ਼ਾਹੀ ਦਾ ਵਿਰੋਧ ਕਰਨ ਲਈ, ਕਿਸਾਨਾਂ ਨੂੰ ਬੈਟਰਮੈਂਟ ਟੈਕਸ ਤੋਂ ਬਚਾਉਣ ਲਈ ਅਤੇ ਲੋਕਾਂ ਨੂੰ ਵਿਕਾਸ ਦੀ ਲੀਹੇ ਪਾਉਣ ਲਈ ਆਪ ਨੇ ਆਪਣੇ ਇਲਾਕੇ ਵਿਚ ਕਮਿਊਨਿਸਟ ਪਾਰਟੀ ਦੁਆਰਾ ਸੰਚਾਲਿਤ ਕਿਸਾਨ ਸਭਾ ਦੀਆਂ ਗਤੀਵਿਧੀਆਂ ਨੂੰ ਉਤਸਾਹਿਤ ਕੀਤਾ, ਜਿਹਨਾਂ ਦਾ ਇਸ ਖਿੱਤੇ ਵਿਚ ਨਾਅਰਾ ਹੁੰਦਾ ਸੀ "ਕਰੀਵਾਲੇ ਸੜਕ ਪੁਚਾਵਾਂਗੇ। ਨਾਲੀ ਨੂੰ ਨਹਿਰ ਬਣਾਵਾਂਗੇ ਅਤੇ ਰੱਜ ਕੇ ਰੋਟੀ ਖਾਵਾਂਗੇ"। ਨਾਲੀ ਨਹਿਰ ਬਨਾਉਣ ਵਿਚ ਸਤਿਗੁਰੂ ਜਗਜੀਤ ਸਿੰਘ ਹੋਰਾਂ ਦਾ ਮੁੱਖ-ਮੰਤਰੀ ਪ੍ਰਤਾਪ ਸਿੰਘ ਕੈਰੋਂ ਨਾਲ ਕੀਤਾ ਗਿਆ ਨੇੜ ਸਹਾਈ ਸਿੱਧ ਹੋਇਆ। ਕੈਰੋਂ ਨੂੰ ਨਾਮਧਾਰੀਆਂ ਪ੍ਰਤੀ ਉਸਦੀ ਪ੍ਰਤੀਸ਼ੋਧਾਤਮਕ ਕਾਰਵਾਈ ਦਾ ਗਿਆਨ ਹੋ ਚੁੱਕਾ ਸੀ। ਹੁਣ ਸੁਖਾਵੇਂ ਸਬੰਧਾਂ ਨੂੰ ਹੋਰ ਪ੍ਰਗਾਢ ਕਰਨ ਲਈ ਉਹਨੇ ਓਟੂ ਤੋਂ ਰਾਜਸਥਾਨ ਨਹਿਰ ਦੇ ਸਾਈਫਨ ਤਕ ਦੋਹੀਂ ਪਾਸੀਂ ਨਾਲੀ ਦਾ ਬੰਨ੍ਹ ਬੰਨ੍ਹੇ ਜਾਣ ਦੀ ਮਨਜ਼ੂਰੀ ਦੇ ਦਿਤੀ। ਸਮੁੱਚੇ ਪੰਜਾਬ ਵਿਚ ਸੈਂਕੜੇ ਮੀਲ ਨਾਲੀ ਦੇ ਵਹਿਣ ਵਿਚ ਇਸ ਨੂੰ ਸਿਰਫ ਇਸ ਖਿਤੇ ਵਿਚ ਹੀ ਨੱਥਿਆ ਗਿਆ ਹੈ। ਨਾਲੀ ਦਾ ਬੰਨ੍ਹ ਬੱਝਣ ਤੋਂ ਪਹਿਲਾਂ ਸਾਉਣੀ ਤਾਂ ਹਰ ਵਰ੍ਹੇ ਹੀ ਡੁੱਬ ਜਾਂਦੀ ਸੀ, ਹਾੜ੍ਹੀ ਨੂੰ ਵੀ ਕਦੇ ਕਦੇ ਨਿੱਸਰੀਆਂ ਕਣਕਾਂ ਨੂੰ ਪਾਣੀ ਡੋਬ ਜਾਂਦਾ ਸੀ। ਨਾਲੀ ਬੱਝਣ ਦਾ ਕੰਮ ੧੯੬੪-੬੫ ਈ. ਵਿਚ ਸਿਰੇ ਚੜ੍ਹ ਗਿਆ ਤੇ ਇਸ ਤੋਂ ਬਾਅਦ ਇਲਾਕੇ ਦੀ ਖੇਤੀ ਅਰਥ ਵਿਵਸਥਾ ਨੂੰ ਕਾਫੀ ਹੁਲਾਰਾ ਮਿਲਿਆ। ਹੁਣ ਤੀਜੀ ਸਮੱਸਿਆ ਬਿਜਲੀ ਹਾਸਲ ਕਰਨ ਦੀ ਸੀ। ਸਾਡੇ ਇਲਾਕੇ ਵਿਚ ੧੯੭੦-੭੧ ਈ. ਤੱਕ ਜ਼ਿਆਦਾ ਪਿੰਡਾਂ ਨੂੰ ਬਿਜਲੀ ਮਿਲ ਗਈ। ਓਦੋਂ ਜਿਹੇ ਹੀ ਜੀਵਨ ਨਗਰ ਵਿਚ ੩੩ ਕੇ. ਵੀ. ਬਿਜਲੀ ਘਰ ਦੀ ਉਸਾਰੀ ਹੋ ਗਈ। ਪਰ ਜਿਵੇਂ ਜਿਵੇਂ ਖੇਤੀ ਤੇ ਘਰੇਲੂ ਕੰਮਾਂ ਲਈ ਬਿਜਲੀ ਦੀ ਖਪਤ ਵਧਦੀ ਗਈ ਹੁਣ ਇਹ ਬਿਜਲੀ ਘਰ ਵੀ ਛੋਟਾ ਪੈਂਦਾ ਜਾ ਰਿਹਾ ਸੀ। ਸ੍ਰੀ ਸਤਿਗੁਰੂ ਜੀ ਦੇ ਪ੍ਰਯਾਸ ਆਪਣੇ ਢੰਗ ਨਾਲ ਜਾਰੀ ਸਨ। ਕਿਸਾਨ ਸਭਾ ਵਾਲੇ ਸਾਥੀ ਵੀ ੧੯੮੦-੮੧ ਈ. ਵਿਚ ਇਸ ਮੰਗ ਲਈ ਬੇਮਿਆਦੇ ਧਰਨੇ ਲਾ ਚੁੱਕੇ ਸਨ। ਤੇ ਓੜਕ ੧੩੨ ਕੇ.ਵੀ. ਬਿਜਲੀਘਰ ਬਣਾ ਦਿਤਾ ਗਿਆ। ਨਾਲੀ ਦੇ ਦੂਜੇ ਪਾਰ ਵੀ ੩੩ ਕੇ.ਵੀ. ਬਿਜਲੀ ਘਰ ਬਣਨ ਵਾਲਾ ਹੈ। ਸਤਿਗੁਰੂ ਜੀ

**ਹੁਣ ਜਦੋਂ ਤੋਂ ਸ੍ਰੀ ਉਦੈ ਸਿੰਘ ਜੀ ਦੇ ਨਾਮਧਾਰੀ ਸੀਡਜ਼ ਨੇ ਇਲਾਕਾ ਜੀਵਨ ਨਗਰ ਨੂੰ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਆਪਣੇ ਕਲੇਵਰ ਵਿਚ ਲਿਆ ਹੈ, ਬਹੁਤ ਸਾਰੇ ਕਿਸਾਨਾਂ ਨੇ ਉਹਨਾਂ ਦੁਆਰਾ ਬੀਜ ਬਨਾਉਣ ਦੀਆਂ ਸਕੀਮਾਂ ਤੋਂ ਲਾਭ ਉਠਾਇਆ ਹੈ। ਬਹੁਤ ਸਾਰੇ ਬੇਜ਼ਮੀਨੇ ਛੋਟੇ ਕਿਸਾਨਾਂ ਅਤੇ ਖੇਤ ਮਜ਼ਦੂਰਾਂ ਨੇ ਇਥੇ ਰੋਜ਼ਗਾਰ ਪ੍ਰਾਪਤ ਕਰਕੇ ਆਪਣੀ ਉਪਜੀਵਕਾ ਕਮਾਉਣੀ ਅਰੰਭੀ ਹੈ।**

ਨੇ ਤਕਰੀਬਨ ੨੫ ਕਿੱਲੇ ਜ਼ਮੀਨ ਦੇ ਕੇ ਸ੍ਰੀ ਜੀਵਨ ਨਗਰ ਪੱਕੀ ਅਨਾਜ ਮੰਡੀ ਵੀ ਬਣਵਾ ਕੇ ਵਿਕਾਸ ਨੂੰ ਹੋਰ ਤੇਜ਼ ਗਤੀ ਪ੍ਰਦਾਨ ਕੀਤੀ।

ਜੈਵਿਕ ਖੇਤੀ ਅੱਜ ਸਮੇਂ ਦੀ ਲੋੜ ਬਣ ਗਈ ਹੈ। ਮਸਤਾਨਗੜ੍ਹ ਫਾਰਮ ਵਿਚ ਸਤਿਗੁਰੂ ਜੀ ਨੇ ਰਸਾਇਣਕ ਖਾਦਾਂ ਅਤੇ ਕੀਟਨਾਸ਼ਕਾਂ ਨੂੰ ਛੋਹਣ ਨਹੀਂ ਦਿਤਾ। ਆਪਣੀ ਪਸ਼ੂਸ਼ਾਲਾ ਦੇ ਪਸ਼ੂਆਂ ਦੀ ਰੂੜੀ ਹੀ ਵਰਤੀ ਜਾਂਦੀ ਹੈ। ਇਸ ਫਾਰਮ ਦੀ ਬਾਸਮਤੀ, ਛੋਲੇ, ਕਣਕ ਆਦਿ ਬਿਨਾਂ ਖਾਦ ਵਾਲੀਆਂ ਫਸਲਾਂ ਅਰੋਗ ਜ਼ਿੰਦਗੀ ਦਾ ਪਾਠ ਪੜ੍ਹਾਉਂਦੀਆਂ ਹਨ। ਡੱਬਵਾਲੀ ਰੋਡ ਤੇ ਟਿੱਬੇ ਵਾਲੇ ਫਾਰਮ ਵਿਚ ਫੁੱਲਾਂ ਦੀ ਖੇਤੀ, ਸਬਜ਼ੀਆਂ ਆਦਿ ਦੀ ਖੇਤੀ ਕੀਤੀ ਜਾਂਦੀ ਹੈ। ਹੁਣ ਜਦੋਂ ਤੋਂ ਸ੍ਰੀ ਉਦੈ ਸਿੰਘ ਜੀ ਦੇ ਨਾਮਧਾਰੀ ਸੀਡਜ਼ ਨੇ ਇਲਾਕਾ ਜੀਵਨ ਨਗਰ ਨੂੰ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਆਪਣੇ ਕਲੇਵਰ ਵਿਚ ਲਿਆ ਹੈ, ਬਹੁਤ ਸਾਰੇ ਕਿਸਾਨਾਂ ਨੇ ਉਹਨਾਂ ਦੁਆਰਾ ਬੀਜ ਬਨਾਉਣ ਦੀਆਂ ਸਕੀਮਾਂ ਤੋਂ ਲਾਭ ਉਠਾਇਆ ਹੈ। ਬਹੁਤ ਸਾਰੇ ਬੇਜ਼ਮੀਨੇ ਛੋਟੇ ਕਿਸਾਨਾਂ ਅਤੇ ਖੇਤ ਮਜ਼ਦੂਰਾਂ ਨੇ ਇਥੇ ਰੋਜ਼ਗਾਰ ਪ੍ਰਾਪਤ ਕਰਕੇ ਆਪਣੀ ਉਪਜੀਵਕਾ ਕਮਾਉਣੀ ਅਰੰਭੀ ਹੈ। ਖੇਤੀਬਾੜੀ ਨੂੰ ਰਵਾਇਤੀ, ਕਣਕ-ਝੋਨਾ-ਕਪਾਹ ਫਸਲੀ ਚੱਕਰ ਵਿਚੋਂ ਬਾਹਰ ਕੱਢਣਾ ਅੱਜ ਵਕਤ ਦੀ ਲੋੜ ਹੈ। ਖਾਸ ਕਰਕੇ ਡਿਗਦੇ ਭੂ ਜਲ-ਸਤਰ ਨੂੰ ਰੋਕਣ ਲਈ ਧਾਨ ਦੀ ਕਾਸ਼ਤ ਤੋਂ ਬਚਣਾ ਪੈਣਾ ਹੈ। ਇਲਾਕੇ ਦੀ ਸਿੰਚਾਈ ਸੁਵਿਧਾ ਨੂੰ ਹੋਰ ਵਿਕਸਿਤ ਕਰਨ ਲਈ ਓਟੂ ਝੀਲ ਦੀ ਖੁਦਾਈ ਦਾ ਕੰਮ ਵੀ ਸਮੂਹਿਕ ਪ੍ਰਯਾਸਾਂ ਦੁਆਰਾ ਸਰਕਾਰੀ ਏਜੰਡੇ ਤੇ ਲਿਆਂਦਾ ਜਾ ਚੁੱਕਾ ਹੈ। ਇਸ ਲਈ ਖੇਤੀ ਵਿਵਧੀਕਰਣ ਵਿਚ ਇਹ ਯੋਜਨਾਵਾਂ ਬੜੀਆਂ ਕਾਰਗਰ ਸਿੱਧ ਹੋ ਰਹੀਆਂ ਹਨ। ਨਾਮਧਾਰੀ ਸਿੱਖਾਂ ਵਿਚ ਬਾਗ਼ਬਾਨੀ ਅਤੇ ਉੱਨਤ ਪਸ਼ੂ ਨਸਲਾਂ ਦਾ ਸ਼ੌਕ ਵੀ ਸ੍ਰੀ ਸਤਿਗੁਰੂ ਜੀ ਦੀ ਦੇਣ ਹੈ।

ਸਤਿਗੁਰੂ ਜੀ ਨੇ ਇਲਾਕਾ ਜੀਵਨ ਨਗਰ ਦੇ ਨਾਮਧਾਰੀ ਬੱਚਿਆਂ ਵਿਚੋਂ ਉਚ ਕੋਟੀ ਦੇ ਸੰਗੀਤਕਾਰ ਵੀ ਨਿੱਜੀ ਦਿਲਚਸਪੀ ਲੈਕੇ ਤਿਆਰ ਕੀਤੇ ਜੋ ਅੱਜ ਦੂਰ ਵਲਾਇਤਾਂ ਵਿਚ ਬੈਠੇ ਵੀ ਆਪਣੇ ਇਲਾਕੇ ਦਾ ਸਿਰ ਉੱਚਾ ਕਰ ਰਹੇ ਹਨ ਤੇ ਸੜਦੀ ਲੋਕਾਈ ਦੀ ਹਿੱਕੜੀ ਤੇ ਆਪਣੀਆਂ ਸੰਗੀਤ ਫੁਹਾਰਾਂ ਬਰਸਾ ਰਹੇ ਹਨ। ਸਾਹਿਤਕਾਰਾਂ ਪ੍ਰਤੀ ਵਿਸ਼ੇਸ਼ ਲਗਾਵ ਵੀ ਉਹਨਾਂ ਦੇ ਨਿੱਘੇ ਸੁਭਾਅ ਦਾ ਹਿਸਾ ਹੈ। ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੀਆਂ ਸਰਗਰਮੀਆਂ ਨੂੰ ਉਤਸਾਹਿਤ ਕੀਤਾ ਜਾਂਦਾ ਹੈ। ਇਹ ਸਭਾ ਪਿਛਲੇ ਚਾਰ ਦਹਾਕਿਆਂ ਤੋਂ ਵੱਧ ਸਮੇਂ ਤੋਂ ਗਤੀਸ਼ੀਲ ਹੈ। ਸਤਿਜੁਗ ਅਖਬਾਰ ਦੇ ਦੁਆਲੇ ਵੀ ਲੇਖਕੀਯ ਕਾਰਜ ਜੁੜੇ ਸਨ ਜੋ ਤਕਰੀਬਨ ਸਾਢੇ ਚਾਰ ਦਹਾਕੇ ਤੱਕ ਜੀਵਨ ਨਗਰ ਹੀ ਛਪਦਾ ਰਿਹਾ ਆਪਣੇ ਦਿੱਲੀ ਪਰਵਾਸ ਤੋਂ ਪਹਿਲਾਂ। ਸਤਿਜੁਗ ਦੇ ਤਤਕਾਲੀਨ ਸੰਪਾਦਕ ਪ੍ਰੀਤਮ ਸਿੰਘ ਕਵੀ ਹੋਰਾਂ ਦੀਆਂ ਨਿਜੀ ਛੋਹਾਂ ਨੇ ਬਹੁਤ ਸਾਰੀਆਂ ਨਵੀਆਂ ਕਲਮਾਂ ਨੂੰ ਉਤਸ਼ਾਹਿਤ ਵੀ ਕੀਤਾ ਤੇ ਉਹਨਾਂ ਲਈ ਗਿਆਨ ਮਾਰਤੰਡ ਦੀਆਂ ਕਿਰਨਾਂ ਨਿਆਈਂ ਆਪਣੇ ਪੁਸਤਕਾਲੇ ਵਿਚੋਂ ਪੋਥੀਆਂ ਵੀ ਉਪਲਬਧ ਕਰਵਾਈਆਂ। ਸ੍ਰੀ ਸਤਿਗੁਰੂ ਜਗਜੀਤ ਸਿੰਘ ਲਾਇਬਰੇਰੀ ਸ੍ਰੀ ਜੀਵਨ ਨਗਰ ਹੁਣ ਇਹ ਘਾਟ ਪੂਰੀ ਕਰ ਰਹੀ ਹੈ।

ਹਰਿਆਣੇ ਵਿਚ ਪੰਜਾਬੀ ਭਾਸ਼ਾ ਨੂੰ ਇਸਦਾ ਬਣਦਾ ਸਥਾਨ ਦੁਆਉਣ ਲਈ, ਇਸਨੂੰ ਸ਼ਬਦ ਦੇ ਸਹੀ ਅਰਥਾਂ ਵਿਚ ਦੂਜੀ ਭਾਸ਼ਾ ਦਾ ਦਰਜਾ ਦਿਵਾਉਣ ਲਈ, ਕੇਂਦਰੀ ਪੰਜਾਬੀ ਲੇਖਕ ਸਭਾ (ਰਜਿ) ਦੇ ਸਹਿਯੋਗ ਨਾਲ ੧੯੯੩ ਈ. ਵਿਚ ਪੰਜਾਬੀ ਲੇਖਕ ਸਭਾ ਸਿਰਸਾ ਨੇ ਇਕ ਵਿਸ਼ਾਲ ਦੋ ਰੋਜ਼ਾ ਕਨਵੈਨਸ਼ਨ ਸਿਰਸਾ ਵਿਚ ਕੀਤੀ-ਜਿਸ ਦਾ ਕਨਵੀਨਰ ਇਹਨਾਂ ਸਤਰਾਂ ਦਾ ਲੇਖਕ ਸੀ- ਇਸ ਵਿਚ ਹਰਿਆਣਾ ਪੰਜਾਬ ਦੇ ਉਘੇ ਪੰਜਾਬੀ ਲੇਖਕ, ਬੁੱਧੀਜੀਵੀ ਤੇ ਵਿਦਵਾਨ ਸ਼ਾਮਲ ਹੋਏ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਪਣੇ ਜਪੁ ਪ੍ਰਯੋਗ ਵਿਚੋਂ ਕੀਮਤੀ ਸਮਾਂ ਕੱਢ ਕੇ, ਸ੍ਰੀ ਭੈਣੀ ਸਾਹਿਬੋਂ ਸਿਰਸੇ ਪੁੱਜ ਕੇ ਨਾਮਧਾਰੀ ਲੇਖਕਾਂ ਸੰਪਾਦਕਾਂ ਸਮੇਤ ਇਸ ਕਨਵੈਨਸ਼ਨ ਵਿਚ ਦਰਸ਼ਨ ਦੇ ਕੇ-ਇਲਾਕੇ ਦੀਆਂ ਨਾਮਧਾਰੀ ਸੰਗਤਾਂ ਦੀ ਭਰਵੀਂ ਹਾਜ਼ਰੀ ਨੂੰ ਉਤਸਾਹਿਤ ਕਰਕੇ - ਪ੍ਰੋਗਰਾਮ ਨੂੰ ਬੁਲੰਦੀਆਂ ਬਖਸ਼ੀਆਂ। ਆਰਥਕ ਸਹਿਯੋਗ ਵੀ ਦਿਤਾ। ਫਿਰ ਅਗਲੇ ਹੀ ਵਰ੍ਹੇ ਇਕ ਹੋਰ ਪੰਜਾਬੀ ਕਾਨਫਰੰਸ ਜੋ ਇਸੇ ਮਕਸਦ ਲਈ ਸ੍ਰੀ ਰਾਹੁਲ ਸੇਤੀਆ ਵਲੋਂ ਕੀਤੀ ਗਈ ਸੀ, ਜਿਸ ਵਿਚ ਮੁੱਖ ਮੰਤਰੀ ਭਜਨ ਲਾਲ ਪੁੱਜਾ ਸੀ - ਉਸ ਕਾਨਫਰੰਸ ਨੂੰ ਨਿਵਾਜ ਕੇ ਸਤਿਗੁਰੂ ਜੀ ਨੇ ਆਪਣੇ ਪੰਜਾਬੀ ਭਾਸ਼ਾ ਪ੍ਰਤੀ ਪਿਆਰ ਦਾ ਜ਼ਾਹਰਾ ਇਜ਼ਹਾਰ ਕੀਤਾ। ਹਰਿਆਣਾ-ਪੰਜਾਬ ਦੀ ੧੯੯੬ ਈ. ਵਿਚ ਹੋਣ ਵਾਲੀ (ਸਾਂਝੀ ਅੰਤਿਮ) ਅਮਨ ਕਾਨਫਰੰਸ ਦੀ ਪ੍ਰਧਾਨਗੀ ਵੀ ਸਤਿਗੁਰੂ ਜੀ ਨੇ ਕਰਕੇ ਸਾਰੇ ਸੰਸਾਰ ਦੀਆਂ ਸ਼ਾਂਤੀ ਕਾਮੀ ਸ਼ਕਤੀਆਂ ਨੂੰ ਅਮਨ ਤੇ ਭਾਈਚਾਰੇ ਦਾ ਸੁਨੇਹਾ ਦਿਤਾ ਸੀ ਜੋ ਸਤਿਗੁਰੂ ਰਾਮ ਸਿੰਘ ਜੀ ਦੀ ਉਸੇ ਸਿਖਿਆ ਤੇ ਆਧਾਰਿਤ ਸੀ ਕਿ ਮਨੁੱਖੀ ਤਬਾਹੀ ਦੇ ਸਾਰੇ ਹਥਿਆਰਾਂ ਨੂੰ ਡੂੰਘੇ ਸਮੁੰਦਰਾਂ ਵਿਚ ਸੁੱਟੇ ਬਿਨਾਂ ਅਮਨ ਨਹੀਂ ਹੋ ਸਕਦਾ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਕਈ ਪੰਚਾਇਤੀ ਚੋਣਾਂ ਵਿਚ ਆਪਣੇ ਪਿੰਡਾਂ ਵਿਚ ਸਰਬ ਸੰਮਤੀਆਂ ਨਾਲ ਪੰਚਾਇਤਾਂ ਚੁਣਨ ਦੀ ਨਰੋਈ ਪਿਰਤ ਵੀ ਪਾਈ। ਜੱਟ ਬਹੁਲ ਪਿੰਡਾਂ ਵਿਚ ਵੀ ਦਲਿਤ ਸ਼੍ਰੇਣੀਆਂ ਨੂੰ ਸਰਪੰਚੀ ਦਾ ਮਾਣ ਬਖਸ਼ਿਆ। ਆਪਣੇ ਮਸਲੇ ਝਗੜੇ ਘਰਾਂ ਤੇ ਭਾਈਚਾਰੇ ਵਿਚ ਬਹਿ ਕੇ ਹੱਲ ਕਰਨ ਦੀ ਪ੍ਰੇਰਨਾ ਦਿਤੀ। ਇਸੇ ਸੁਅਸਥ ਪ੍ਰੰਪਰਾ ਨੂੰ ਨਿਬਾਹੁਣ ਲਈ ੨੦-੨੫ ਸਾਲਾਂ ਤੋਂ ਇਲਾਕੇ ਵਿਚ ਲੋਕ ਪੰਚਾਇਤ ਨਾਂ ਦੀ ਇਕ ਸੰਸਥਾ ਸਰਗਰਮ ਹੈ। ਜਿਸਨੂੰ ਕਈ ਗੁੰਝਲਦਾਰ ਮਸਲਿਆਂ ਦੇ ਹੱਲ ਲਈ ਸਤਿਗੁਰੂ ਜੀ ਤੋਂ ਭਰਵਾਂ ਸਹਿਯੋਗ ਮਿਲਦਾ ਰਹਿੰਦਾ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸੁਪਨਿਆਂ ਦੀ ਧਰਤੀ, ਇਲਾਕਾ ਸ੍ਰੀ ਜੀਵਨ ਨਗਰ ਦੇ ਸਰਬ ਪੱਖੀ ਵਿਕਾਸ ਵਿਚ, ਸਤਿਗੁਰੂ ਜਗਜੀਤ ਸਿੰਘ ਜੀ ਦੀ ਅਦੁੱਤੀ ਦੇਣ ਤੋਂ ਮੁਨਕਰ ਨਹੀਂ ਹੋਇਆ ਜਾ ਸਕਦਾ। ਸਤਿਗੁਰੂ ਰਾਮ ਸਿੰਘ ਜੀ ਦੀ ਸਿੱਖਿਆ ਤੇ ਆਧਾਰਿਤ ਟੋਏ ਟਿਬਿਆਂ ਤੋਂ ਰਹਿਤ, ਕਾਣੀ ਵੰਡ ਤੋਂ ਮੁਕਤ, ਮਨੁੱਖੀ ਗੌਰਵ ਦੀ ਆਭਾ ਦੇ ਪੂਰੇ ਜਲੌਅ ਵਾਲਾ, ਸਮਾਜ ਸਿਰਜਣ ਲਈ ਅਜੇ ਬਹੁਤ ਕੁੱਝ ਕਰਨਾ ਬਾਕੀ ਹੈ। ਪ੍ਰੰਤੂ ਸਫਰ ਜਾਰੀ ਹੈ ਅਤੇ ਤੁਰਦੇ ਰਹਿਣਾ ਹੀ ਜੀਵਨ ਹੈ। ਮੰਜ਼ਿਲ ਵੱਲ ਵਧਦੇ ਅਡੋਲ ਕਦਮ। ਸਤਿਗੁਰੂ ਜਗਜੀਤ ਸਿੰਘ ਜੀ ਦੀ ਬਹੁ-ਆਯਾਮੀ ਸ਼ਖਸੀਅਤ ਦੇ ਜਿਸ ਮੀਰੀ ਗੁਣ ਨੇ ਮੈਨੂੰ ਟੁੰਬਿਆ ਹੈ - ਉਹ ਹੈ ਆਪਣਿਆਂ ਦੀ ਭਾਲ ਵਿਚ, ਸਿਰੜ ਦੀ ਹੱਦ ਤਕ ਸਿਰਤੋੜ ਯਤਨ, ਜਿਸ ਵਿਚ ਉਹ ਕਿਸੇ ਵੀ ਦੂਰੀ ਨੂੰ ਤਹਿ ਕਰਨ ਦੇ ਸਮਰੱਥ ਹਨ।

**ਫੁੱਟ ਨੋਟ:**

੧. ਲਹੂ ਭਿੰਨੀਆਂ ਯਾਦਾਂ-ਗਿਆਨੀ ਹਰਭਜਨ ਸਿੰਘ (ਚਮਿੰਡਾ) ਸਾਥੀ, ਦੇਸ਼ ਭਗਤ ਯਾਦਗਰ ਕਮੇਟੀ ਜਲੰਧਰ, ੧੯੯੯ ਈ. ਸਫਾ ੫੧

੨. ਮਹਾਂਨੂਰ (ਸ੍ਰੀ ਸਤਿਗੁਰੂ ਪ੍ਰਤਾਪ ਸਿੰਘ) ਸੰਪਾਦਕ-ਪ੍ਰੀਤਮ ਸਿੰਘ ਆਰਸੀ-ਨਵਯੁੱਗ ਪਬਲਿਸ਼ਰਜ, ਦਿੱਲੀ, ੧੯੯੨ ਈ., ਸਫਾ ੬੨

੩. ਉਪਰੋਕਤ, ਸ੍ਰ. ਅਵਤਾਰ ਸਿੰਘ ਝੱਬਰ ਦਾ ਲੇਖ ''ਨਿੱਗਰ ਉਪਕਾਰਾਂ ਦੀ ਸਰਲ ਵਾਰਤਾ'' ਸਫਾ ੨੯੮-੨੯੯

੪. ਜੱਸ ਜੀਵਨ (ਭਾਗ ਚੌਥਾ)- ਸੰਤ ਤਰਨ ਸਿੰਘ ਵਹਿਮੀ- ਸ੍ਰੀ ਭੈਣੀ ਸਾਹਿਬ-੧੯੯੧ ਈ. ਸਫਾ ੧੯੮। ■

# ਕੇਹੀ ਰਾਤ ਆਈ

✍ ਗੁਰਮੇਲ ਸਿੰਘ ਹੰਸ

ਪੀਰਾਂ ਪੀਰ ਤੇ ਰਹਿਮਤ ਭੰਡਾਰ ਸਾਡੇ,
ਸੀਨੇ ਯਾਦ ਨਗੀਨਾ ਹੈ ਜੜੀ ਪ੍ਰੀਤਮ।
ਗੰਢ ਯਾਦ ਦੀ ਕਦੇ ਨਹੀਂ ਖੁਲ੍ਹ ਸਕਦੀ,
ਜੋ ਹੈ ਸੰਗ ਪ੍ਰੀਤਾਂ ਦੇ ਮੜ੍ਹੀ ਪ੍ਰੀਤਮ।
ਕਾਇਆ ਕੋਠੜੀ ਵਿਚ ਹੈ ਯਾਦ ਤੇਰੀ,
ਨਹੀਂ ਚਾਹੀਦੀ ਟੁਟਣੀ ਕੜੀ ਪ੍ਰੀਤਮ।
ਹੈ ਬ੍ਰਿਹਾ ਨੇ ਰੂਪ ਇਹ ਧਾਰ ਲਿਆ,
ਅੱਖੋਂ ਹੰਝੂਆਂ ਦੀ ਲੱਗੀ ਝੜੀ ਪ੍ਰੀਤਮ।
ਤੁਸਾਂ ਨਾਲ ਸੀ ਅਸਾਂ ਨਿਮਾਣਿਆਂ ਦੀ
ਗੁੱਡੀ ਵਿਚ ਆਕਾਸ਼ ਦੇ ਚੜ੍ਹੀ ਪ੍ਰੀਤਮ।
ਸੁਖੀ ਵਸਦਿਆਂ ਰਸਦਿਆਂ ਅਸਾਂ ਤਾਈਂ,
ਕੀਤਾ ਘਾਇਲ ਜੁਦਾਈ ਦੀ ਘੜੀ ਪ੍ਰੀਤਮ।
ਡਉਰੇ ਬਉਰੇ ਹੋਏ ਕਹਿੰਦੇ ਫਿਰਨ ਹਾਇ,
ਕੀਤਾ ਘਾਇਲ ਜੁਦਾਈ ਦੀ ਘੜੀ ਪ੍ਰੀਤਮ।

ਪੰਡ ਦੁੱਖਾਂ ਦੀ ਖੁਲ੍ਹ ਗਈ ਸਿਰ ਸਾਡੇ,
ਸੁੱਖਾਂ ਵਾਲੜੀ ਮੁਕ ਗਈ ਰਾਸ ਸਾਡੀ।
ਹੋਣੀ ਡੈਣ ਨੇ ਐਸਾ ਏ ਵਾਰ ਕੀਤਾ,
ਨਹੀਂ ਚੜ੍ਹਨ ਦਿਤੀ ਸਿਰੇ ਆਸ ਸਾਡੀ।
ਜਿਹੜੀ ਕੀਤੀ ਏ ਬ੍ਰਿਹੋਂ ਨੇ ਨਾਲ ਸਾਡੇ,
ਇਹ ਨਾ ਵਿਚ ਸੀ ਕਦੇ ਕਿਆਸ ਸਾਡੀ।
ਦਰਸ਼ਨ ਹੋਣ ਨਾ ਹੁਣ ਪ੍ਰਤਾਪ ਗੁਰ ਦੇ,
ਜਿੰਦ ਪਈ ਕਰਦੀ ਤਰਾਸ ਤਰਾਸ ਸਾਡੀ।
ਮਾਹੀ ਜਦੋਂ ਦੇ ਪੱਲਾ ਛੁਡਾ ਗਏ ਓ,
ਲਾਈ ਨੈਣਾਂ ਚੋਂ ਹੰਝੂਆਂ ਝੜੀ ਪ੍ਰੀਤਮ।
ਚਿਹਰੇ ਕਹਿਰ ਵਿਛੋੜੇ ਨੇ ਜ਼ਰਦ ਕੀਤੇ,
ਕੀਤਾ ਘਾਇਲ ਜੁਦਾਈ ਦੀ ਘੜੀ ਪ੍ਰੀਤਮ।

ਜਾਣਾ ਸੁਣ ਤੇਰਾ ਉਡਦੇ ਪੰਛੀਆਂ ਦੇ,
ਮੂੰਹਾਂ ਵਿਚੋਂ ਹੈ ਡਿੱਗ ਪਈ ਚੋਗ ਮਾਹੀ।
ਧਾਹੀਂ ਮਾਰੀਆਂ ਗਊਆਂ ਤੇ ਘੋੜਿਆਂ ਨੇ,
ਜਦੋਂ ਪੈ ਗਿਆ ਤੇਰਾ ਵਿਯੋਗ ਮਾਹੀ।
ਸੁਕ ਹੋਏ ਪਿੰਜਰ ਤਨ ਪ੍ਰੇਮੀਆਂ ਦੇ,
ਜਿਹੜੇ ਕੁੱਠੇ ਨੇ ਬ੍ਰਿਹੋਂ ਦੇ ਰੋਗ ਮਾਹੀ।
ਦੇਵ ਲੋਕ ਭਾਵੇਂ ਜੈ ਜੈ ਕਾਰ ਹੋਈ,
ਐਪਰ ਫ਼ਰਸ਼ ਤੇ ਕਹਿਰ ਦਾ ਸੋਗ ਮਾਹੀ।
ਰੀਝਾਂ ਸੱਧਰਾਂ ਸਾਡੀਆਂ ਚੂਰ ਹੋਈਆਂ,
ਜਿੰਦ ਹੌਕਿਆਂ ਹਾਵਿਆਂ ਸੜੀ ਪ੍ਰੀਤਮ।
ਪੀੜਾਂ, ਗਮ, ਝੋਰਾ ਪੱਲੇ ਪਾ ਸਾਡੇ,
ਕੀਤਾ ਘਾਇਲ ਜੁਦਾਈ ਦੀ ਘੜੀ ਪ੍ਰੀਤਮ।

# ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਵਿੱਤਰ ਉਪਦੇਸ਼

ਸੰਤ ਸਿੰਘ

ਅੱਜ ਤੋਂ ਸੌ ਵਰ੍ਹੇ ਪਹਿਲਾਂ ੧੭ ਮਈ ਸੰਨ ੧੯੦੬ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਵਾਗ ਡੋਰ ਅਜਿਹੇ ਸਮੇਂ ਸੰਭਾਲੀ ਜਦੋਂ ਸੰਪੂਰਨ ਪੰਥ ਸਤਿਗੁਰੂ ਰਾਮ ਸਿੰਘ ਜੀ ਦੇ ਵਿਯੋਗ ਵਿੱਚ ਤੇ ਕੁਰਲਾ ਹੀ ਰਿਹਾ ਸੀ, ਸਤਿਗੁਰੂ ਹਰੀ ਸਿੰਘ ਜੀ ਵੀ ਆਪਣੀ ਦੇਹ ਦਾ ਉਹਲਾ ਕਰਕੇ ਇਸ ਬਿਰਹੋਂ ਅਤੇ ਵਿਯੋਗ ਦੀ ਅਗਨੀ ਨੂੰ ਹੋਰ ਪ੍ਰਜਵਲਤ ਕਰ ਗਏ। ਅਜਿਹਾ ਬਿਰਹੋਂ ਵਿਯੋਗ ਦੀ ਸੱਟ ਜਦੋਂ ਦਿਲਾਂ ਤੇ ਵੱਜਦੀ ਹੈ ਤਾਂ ਨਾ ਦਿਸਣ ਵਾਲੇ ਐਨੇ ਗਹਿਰੇ ਘਾਵ ਕਰਦੀ ਹੈ ਕਿ ਵਿਅਕਤੀ ਨੂੰ ਜੀਵਨ ਦਾ ਕੋਈ ਮਹੱਤਵ ਹੀ ਨਹੀ ਲਗਦਾ। ਉਹ ਅੰਦਰੋਂ ਰੋਂਦਾ ਹੈ, ਵਿਲਕਦਾ ਹੈ, ਕੁਰਲਾਉਂਦਾ ਹੈ ਪਰ ਉਸਦੇ ਜ਼ਖਮਾਂ ਉੱਤੇ ਸਨੇਹ ਲੇਪ ਨਹੀ ਲਗਦਾ। ਉਸ ਦੀ ਨਿਰਾਸ਼ਤਾ ਵਧਦੀ ਹੀ ਜਾਂਦੀ ਹੈ ਅਤੇ ਉਸਦਾ ਦਿਲ ਕਰਦਾ ਹੈ ਕਿ ਜਿੱਥੇ ਉਸਦਾ ਪ੍ਰੀਤਮ ਉਸਨੂੰ ਸਦੀਵੀ ਵਿਛੋੜਾ ਦੇ ਕੇ ਚਲਾ ਗਿਆ ਹੈ ਉਹ ਵੀ ਉੱਥੇ ਹੀ ਚਲਾ ਜਾਏ।

**ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ।।**
**ਹੰਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ।।**

ਸ੍ਰੀ ਭੈਣੀ ਸਾਹਿਬ ਪਹਿਲਾਂ ਹੀ ਇੱਕ ਪੁਲਿਸ ਛਾਉਣੀ ਦਾ ਰੂਪ ਇਖ਼ਤਿਆਰ ਕਰ ਚੁੱਕਾ ਹੈ। ਪੁਲਿਸ ਡਿਊਟੀ ਤੇ ਹੈ। ਸਿੱਖ ਇੱਕਠੇ ਨਹੀ ਹੋ ਸਕਦੇ। ਸਖਤਾਈਆਂ ਪੁਲਿਸ ਦੀਆਂ ਵਧਦੀਆਂ ਜਾ ਰਹੀਆਂ ਹਨ। ਹੁਣ ਜਦੋਂ ਸਿਰ ਤੇ ਹੀ ਕੋਈ ਨਾ ਰਿਹਾ ਤਾਂ ਉਹਨਾਂ ਦੀ ਚੜ੍ਹ ਤੇ ਹੋਰ ਮੱਚਣੀ ਹੀ ਸੀ, ਅੰਦਰੋਂ ਖਵਰੇ ਖੁਸ਼ ਵੀ ਹੋਣ ਕਿ ਹੁਣ ਇਹ ਪੰਥ ਖ਼ਤਮ ਹੀ ਹੋ ਜਾਵੇਗਾ ਕਿਉਂਕਿ ਇਹਦਾ ਵਾਲੀ ਵਾਰਸ ਹੀ ਕੋਈ ਨਹੀ ਰਿਹਾ। ਉਹਨਾਂ ਨੂੰ ਇਹ ਪਤਾ ਹੀ ਨਹੀ ਸੀ ਕਿ ਇਹ ਅਕਾਲ ਪੁਰਖ ਸਤਿਗੁਰੂ ਰਾਮ ਸਿੰਘ ਜੀ ਦਾ ਘਰ ਹੈ। ਇੱਥੇ ਉਹਨਾਂ ਦਾ ਪਹਿਰਾ ਸਦੀਵ ਹੀ ਰਹਿਣਾ ਹੈ। ਇਹ ਤਖ਼ਤ ਕਦੇ ਖਾਲੀ ਰਹਿ ਹੀ ਨਹੀ ਸਕਦਾ। ਇਸ ਦਾ ਵਾਰਸ ਘਰ ਦਾ ਮਾਲਕ ਆਪ ਅਨੰਤ ਸ਼ਕਤੀਆਂ ਦਾ ਮਾਲਕ, ਵੱਡੇ ਪ੍ਰਤਾਪ ਵਾਲਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਹਾਜ਼ਰ ਨਾਜ਼ਰ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਪੰਥ ਦੀ ਵਾਗਡੋਰ ਜਦੋਂ ਸੰਭਾਲੀ ਤਾਂ ਆਪ ਜੀ ਦੇਹ ਕਰਕੇ ਸਿਰਫ਼ ਸੋਲਾਂ ਸਾਲਾਂ ਦੇ ਯੁਵਕ ਹੀ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਅਰੰਭੇ ਹੋਏ ਦੇਸ਼ ਨੂੰ ਆਜ਼ਾਦ ਕਰਾਉਣ ਅਤੇ ਸਿੱਖ ਧਰਮ ਨੂੰ ਸਥਿਰਤਾ ਪ੍ਰਦਾਨ ਕਰਨ ਦਾ ਮਹਾਨ ਕਾਰਜ ਆਪ ਜੀ ਦੇ ਸਾਹਮਣੇ ਸੀ। ਬਿਰਹੋਂ ਵਿਯੋਗ ਵਿੱਚ ਡੁੱਬੀ ਹੋਈ ਨਾਮਧਾਰੀ ਸਾਧ .ਸੰਗਤ ਨੂੰ ਸਾਂਤਵਨਾ ਪ੍ਰਦਾਨ ਕਰਨੀ ਅਤੇ ਉਹਨਾਂ ਦੇ ਮਨੋਬਲ ਨੂੰ ਉੱਨਤੀ ਬਖ਼ਸ਼ਣ ਵਰਗੇ ਬੜੇ ਵੱਡੇ ਅਤੇ ਔਖੇ ਕੰਮਾਂ ਦਾ ਬੋਝ ਕਿਸੇ ਵੀ ਯੁਵਕ ਦਾ ਹੌਸਲਾ ਪਸਤ ਕਰ ਸਕਦਾ ਸੀ। ਅਜਿਹੇ ਸਮੇਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਸਿਰਫ਼ ਆਪਣੀ ਪੂਜਯ ਮਾਤਾ ਜੀਵਨ ਕੌਰ ਜੀ ਦੀ ਅਨੁਭਵੀ ਪ੍ਰੇਰਨਾ, ਅਗਵਾਈ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਬਖ਼ਸ਼ਿਸ਼ ਦਾ ਹੀ ਆਸਰਾ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਹਿਸੂਸ ਕੀਤਾ ਕਿ ਏਡੀ ਵੱਡੀ ਜ਼ੁੰਮੇਵਾਰੀ ਸੰਭਾਲਣ ਵਾਸਤੇ ਆਪਣੇ ਅੰਦਰ ਯੋਗਤਾ ਪੈਦਾ ਕਰਨ ਦੀ ਅਤਿ ਲੋੜ ਹੈ। ਇਸ ਤੋਂ ਬਗੈਰ ਉਹ ਸਤਿਗੁਰੂ ਰਾਮ ਸਿੰਘ ਜੀ ਦੀ ਸੰਗਤ ਦੀ ਅਤੇ ਉਹਨਾਂ ਦੇ ਅਰੰਭੇ ਹੋਏ ਕਾਰਜਾਂ ਦੀ ਸੁਯੋਗ ਅਗਵਾਈ ਨਹੀ ਕਰ ਸਕਦੇ। ਸੋ ਆਪ ਜੀ ਨੇ ਇਸ ਕਾਰਜ ਦੀ ਸੰਪੂਰਨਤਾ ਵਾਸਤੇ ਘੋਰ ਤਪੱਸਿਆ ਅਰੰਭ ਕਰਨ ਦੀ ਵਿਉਂਤ ਬਣਾਈ। ਭਾਂਵੇ ਮਾਤਾ ਜੀਵਨ ਕੌਰ ਜੀ ਨੇ ਉਹਨਾਂ ਨੂੰ ਦੱਸਿਆ ਕਿ ਉਹਨਾ ਦੀ ਤੇ ਪੁਰਾਣੀ ਤਪੱਸਿਆ ਹੀ ਬਹੁਤ ਹੈ ਸੋ ਹੋਰ ਕਰਨ ਦੀ ਕੀ ਲੋੜ ਹੈ। ਉਹ ਸ੍ਰੀ ਭੈਣੀ ਸਾਹਿਬ ਰਹਿ ਕੇ ਹੀ ਸਾਧ ਸੰਗਤ ਦੀ ਅਗਵਾਈ ਕਰਨ, ਉਹਨਾਂ ਦੇ ਹਿਰਦਿਆਂ ਨੂੰ ਸ਼ਾਂਤੀ ਪ੍ਰਦਾਨ ਕਰਨ ਪਰ ਸਤਿਗੁਰੂ ਜੀ ਨੇ ਆਪਣੀ ਮਾਤਾ ਜੀ ਨੂੰ ਅਰਜ਼ ਕੀਤੀ ਕਿ ਉਹ ਬੇਹੀ ਨਹੀ ਖਾਣੀ ਚਾਹੁੰਦੇ। ਇਸ ਕਰਕੇ ਉਹਨਾਂ ਨੇ ਸਰਹਿੰਦ ਨਹਿਰ ਦੇ ਕੰਡੇ ਤੇ ਝੁੱਗੀ ਪਾ ਕੇ, ਅਲਪ ਅਹਾਰ ਅਤੇ ਸੁਲਪਸੀ ਨਿੰਦਰਾ ਦੇ ਵਿਧਾਨ ਅਨੁਸਾਰ ੧੦ ਸਾਉਣ ਤੋਂ ੨੦ ਭਾਦਰੋਂ ੧੯੬੩ ਬਿ. ਤਥਾ ਸੰਨ ੧੯੦੬ ਨੂੰ ਚਾਲ੍ਹੀ ਦਿਨਾਂ ਦਾ ਤਪ ਅਰੰਭਿਆ। ਇਹ ਇੱਕ ਐਸਾ ਪ੍ਰਯੋਗ ਸੀ ਜਿਸ ਕਰਕੇ ਸਤਿਗੁਰੂ ਜੀ ਦੇ ਆਸ਼ੇ ਦੀ ਸੰਪੂਰਨਤਾ ਤੇ ਹੋਈ ਹੀ, ਹਮੇਸ਼ਾ ਵਾਸਤੇ ਹੀ ਇੱਕ ਵਿਧਾਨ ਬਣ ਗਿਆ ਜੋ ਨਿਰੰਤਰ ਹੁਣ ਤੀਕਰ ਚਲ ਰਿਹਾ ਹੈ।

ਜਿਵੇਂ ਜਿਵੇਂ ਸਰਕਾਰੀ ਤਕੜਾਈਆਂ ਘਟਣੀਆਂ ਸ਼ੁਰੂ ਹੋਈਆਂ ਤਾਂ ਸਾਧ ਸੰਗਤ ਦਾ ਮੇਲਿਆਂ ਤੇ ਇਕੱਠ ਵੀ ਵਧਣਾ ਸ਼ੁਰੂ ਹੋ ਗਿਆ। ਹੋਲੇ ਮਹੱਲੇ ਵੀ ਸੰਮਤ ੧੯੬੨ ਤੋਂ ਹੀ ਸ਼ੁਰੂ ਹੋ ਗਏ ਸਨ ਜਿਸ ਵਿੱਚ ਸਤਿਗੁਰੂ ਹਰੀ ਸਿੰਘ ਜੀ ਨੇਤਰਾਂ ਦੀ ਤਕਲੀਫ਼ ਕਰਕੇ ਨਹੀ ਸਨ ਜਾ

ਸਕੇ। ਇਹਨਾਂ ਸਮਾਗਮਾ ਦਾ ਪੂਰਾ ਪੂਰਾ ਲਾਭ ਉਠਾਇਆ ਗਿਆ ਜਿਸਦੇ ਫਲਸਰੂਪ ਸਾਧ ਸੰਗਤ ਦਾ ਸੰਗਠਨ ਵਧਿਆ, ਨਾਮ ਬਾਣੀ ਦੇ ਪ੍ਰਵਾਹ ਵਿੱਚ ਵੀ ਵਾਧਾ ਹੋਇਆ ਅਤੇ ਪੰਥਕ ਮਸਲਿਆਂ ਤੇ ਵਿਚਾਰ ਵਟਾਂਦਰੇ ਹੋਣ ਕਰਕੇ ਪੰਥ ਵੀ ਉੱਨਤੀ ਦੇ ਪਥ ਵੀ ਅਗਰਸਰ ਹੁੰਦਾ ਗਿਆ।

ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਹੀ ਜਦੋਂ ਅੰਗਰੇਜ਼ਾਂ ਨੂੰ ਕੂਕਾ ਲਹਿਰ ਦੇ ਸਿਆਸੀ ਹੋਣ ਦਾ ਭਰੋਸਾ ਹੋ ਗਿਆ ਤਾਂ ਉਹਨਾਂ ਨੇ ਇਸਨੂੰ ਕੁਚਲਣ ਵਾਸਤੇ ਸਿਆਸੀ ਅਤੇ ਫ਼ੌਜੀ ਤਾਕਤ ਦੀ ਵਰਤੋਂ ਤੇ ਕੀਤੀ ਹੀ ਨਾਲ ਆਪਣੀ 'ਪਾੜੋ ਤੇ ਰਾਜ ਕਰੋ' ਦੀ ਕੁਟਿਲ ਨੀਤੀ ਅਨੁਸਾਰ ਸਿੱਖਾਂ ਵਿੱਚ ਦੁਫਾੜ ਪਾਉਣ ਦੇ ਭਰਪੂਰ ਯਤਨ ਕੀਤੇ। ਅੰਗ੍ਰੇਜ਼ਾਂ ਨੇ ਸਿੱਖਾਂ ਦੇ ਨਾਲ ਲੜਾਈ ਵਿੱਚ ਉਹਨਾਂ ਦੀ ਬੇਮਿਸਾਲ ਤਾਕਤ ਨੂੰ ਭਾਂਪਿਆ ਹੀ ਨਹੀ ਸੀ ਸਗੋਂ ਇਹ ਵੀ ਭਰੋਸਾ ਹੋ ਗਿਆ ਸੀ ਕਿ ਇਸ ਅਸਾਧਾਰਨ ਤਾਕਤ ਦੇ ਪਿੱਛੇ ਉਹਨਾਂ ਦਾ ਧਰਮ ਹੈ। ਇਸ ਵਾਸਤੇ ਸਿੱਖਾਂ ਤੇ ਰਾਜ ਕਰਨ ਵਾਸਤੇ ਇਹਨਾਂ ਨੂੰ ਧਰਮ ਤੋਂ ਬੇਮੁਖ ਕਰਨਾ ਹੀ ਇੱਕੋ ਇੱਕ ਢੰਗ ਹੈ। ਇਸ ਲਈ ਉਹਨਾਂ ਨੇ ਆਪਣੇ ਝੋਲੀ ਚੁੱਕ ਸਰਦਾਰਾਂ ਦੀ ਮਦਦ ਨਾਲ ਸਤਿਗੁਰੂ ਰਾਮ ਸਿੰਘ ਜੀ ਦੇ ਖਿਲਾਫ਼ ਅਤੇ ਖ਼ਾਸ ਤੌਰ ਤੇ ਦੇਹਧਾਰੀ ਗੁਰੂ ਦੀ ਹੋਂਦ ਬਾਰੇ ਪਰਚਾਰ ਕਰਨਾ ਸ਼ੁਰੂ ਕਰ ਦਿੱਤਾ। ਇਹ ਹੌਲੀ ਹੌਲੀ ਵਧਦਾ ਗਿਆ ਅਤੇ ਫਿਰ ਸੰਨ ੧੯੦੨ ਵਿੱਚ ਆਪਣੀ ਦੇਖ ਰੇਖ ਵਿੱਚ ਪਹਿਲੀ ਸਿੰਘ ਸਭਾ ਦਾ ਗਠਨ ਅੰਮ੍ਰਿਤਸਰ ਵਿੱਚ ਕੀਤਾ। ਉਪਰੰਤ ੧੯੦੭ ਵਿੱਚ ਇਸੇ ਉਦੇਸ਼ ਨਾਲ ਚੀਫ਼ ਖਾਲਸਾ ਦਿਵਾਨ ਦਾ ਗਠਨ ਵੀ ਹੋ ਗਿਆ। ਇਹਨਾਂ ਸਭ ਦਾ ਮੂਲ ਉਦੇਸ਼ ਨਾਮਧਾਰੀ ਲਹਿਰ ਦੇ ਸਿਧਾਂਤਾਂ ਦਾ ਵਿਰੋਧ ਅਤੇ ਆਪਣੀ ਮਨ ਮਰਜ਼ੀ ਦੇ ਧਾਰਮਿਕ ਅਸੂਲਾਂ ਨੂੰ ਪ੍ਰੋਸਾਹਿਤ ਕਰਨਾ ਸੀ। ਹੌਲੀ ਹੌਲੀ ਇਹ ਵਿਰੋਧ ਪਿੰਡਾਂ ਤੀਕਰ ਪਹੁੰਚ ਗਿਆ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਾਹਮਣੇ ਇਹ ਇੱਕ ਵੱਡੀ ਚੁਨੌਤੀ ਬਣ ਕੇ ਆਇਆ ਜਿਸਦਾ ਸਾਹਮਣਾ ਨਾਮਧਾਰੀਆਂ ਨੇ ਬਹੁਤ ਸਹਿਨਸ਼ੀਲਤਾ ਅਤੇ ਬੁੱਧੀਮਾਨੀ ਨਾਲ ਕੀਤਾ। ਜਦੋਂ ਤੀਕਰ ਆਮ ਸਿੱਖਾਂ ਵਿੱਚ ਅੰਗਰੇਜ਼ ਦੀ ਇਸ ਚਾਲ ਦਾ ਗਿਆਨ ਹੋਇਆ ਤਦੋਂ ਤੀਕਰ ਕਾਫ਼ੀ ਦੇਰ ਹੋ ਚੁੱਕੀ ਸੀ ਅਤੇ ਸਿੱਖਾਂ ਵਿੱਚ ਦੁਫਾੜ ਵੀ ਐਨੀ ਗਹਿਰੀ ਹੋ ਚੁੱਕੀ ਸੀ ਜੋ ਕਦੇ ਖ਼ਤਮ ਨਾ ਹੋ ਸਕੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਮੂਲ ਉਦੇਸ਼ ਨਾਮਧਾਰੀ ਸਿੱਖਾਂ ਵਿੱਚ ਪੂਰਨ ਗੁਰ ਮਰਯਾਦਾ ਅਨੁਸਾਰ ਜੀਵਨ ਬਤੀਤ ਕਰਨਾ, ਨਾਮ ਬਾਣੀ ਨਾਲ ਲਗਾਓ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਯਾਦ ਨੂੰ ਹਮੇਸ਼ਾਂ ਬਣਾਈ ਰੱਖਣਾ ਸੀ। ਇਸ ਵਾਸਤੇ ਆਪ ਜੀ ਨੇ ਪਿੰਡ ਪਿੰਡ ਵਿੱਚ ਦੌਰੇ ਕਰਨੇ ਅਰੰਭੇ। ਭੁੱਲੇ ਭਟਕੇ ਲੋਕਾਂ ਨੂੰ ਸਿੱਧੇ ਸਤਿਗੁਰੂ ਦੇ ਰਾਹ ਦੇ ਪਾਂਧੀ ਬਣਾਉਣ ਦੇ ਭਰਪੂਰ ਯਤਨ ਕੀਤੇ। ਸਿਰਫ਼ ਦੇਸ਼ ਵਿੱਚ ਹੀ ਨਹੀ ਸਗੋਂ ਸੰਨ ੧੯੪੮ ਤੋਂ ੧੯੫੯ ਤੀਕਰ ਆਪ ਜੀ ਨੇ ਇੱਕ ਵੇਰ ਸਿੰਗਾਪੁਰ, ਬਾਈ ਵੇਰ ਥਾਈਲੈਂਡ ਅਤੇ ਚਾਰ ਵੇਰ ਅਫ਼ਰੀਕਾ ਵਿੱਚ ਵੱਸਦੇ ਸਿੱਖਾਂ ਦਾ ਵੀ ਧਿਆਨ ਕਰਦਿਆਂ ਉੱਥੇ ਦਰਸ਼ਨ ਦਿੱਤੇ। ਇਹਨਾਂ ਥਾਵਾਂ ਤੇ ਆਧੁਨਿਕ ਵਿਵਸਥਾ ਕਾਰਣ ਆਵਾਜ਼ ਨੂੰ ਰਿਕਾਰਡ ਕਰਨ ਦੇ ਸਾਧਨ ਉਪਲੱਬਧ ਸਨ ਜਿਸ ਕਾਰਨ ਸਿੱਖਾਂ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਨੂੰ ਰਿਕਾਰਡ ਕਰ ਲਿਆ। ਇਹ ਉਪਦੇਸ਼ ਸਤਿਗੁਰੂ ਜੀ ਦੀ ਬਹੁਤ ਹੀ ਵੱਡੀ ਅਮੋਲਕ ਦੇਣ ਹੈ। ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਾਣੀ ਹੈ। ਇਹਨਾਂ ਦੀ ਗਹਿਰਾਈ ਸਾਗਰ ਤੋਂ ਵੀ ਜ਼ਿਆਦਾ ਹੈ। ਇਹ ਐਨੇ ਵਿਸ਼ਾਲ ਹਨ ਕਿ ਇਹਨਾਂ ਦਾ ਅੰਤ ਪਾਉਣਾ ਕਠਿਨ ਹੈ। ਭਾਵੇਂ ਇਹ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਨੇਕਾਂ ਉਪਦੇਸ਼ਾਂ ਵਿੱਚੋਂ ਕੁਝ ਕੁ ਹਨ ਫਿਰ ਵੀ ਐਨੇ ਸੰਪੂਰਨ ਹਨ ਕਿ ਜੀਵ ਦੀ ਹਰ ਇੱਕ ਸਮੱਸਿਆ ਦਾ ਸਮਾਧਾਨ ਪ੍ਰਦਾਨ ਕਰਦੇ ਹਨ। ਸਮੱਸਿਆ ਭਾਵੇਂ ਸਮਾਜਿਕ ਹੋਵੇ ਜਾਂ ਰਾਜਨੀਤਕ, ਧਾਰਮਿਕ ਹੋਵੇ ਜਾਂ ਸਭਿਆਚਾਰਕ ਇਹ ਸਭਨਾ ਦਾ ਹੀ ਸੰਸੇ ਰਹਿਤ ਸਮਾਧਾਨ ਕਰਦੇ ਹਨ। ਸਤਿਗੁਰੂ ਜਗਜੀਤ ਸਿੰਘ ਜੀ ਨੇ ਹੋਰ ਵੱਡਾ ਪਰੋਪਕਾਰ ਕਰਦਿਆਂ ਇਹਨਾਂ ਉਪਦੇਸ਼ਾਂ ਨੂੰ 'ਲਾਲ ਏਹਿ ਰਤਨ' ਨਾਮੀ ਪੁਸਤਕ ਰੂਪ ਦੇ ਪੰਜ ਭਾਗਾਂ ਵਿੱਚ ਸੰਪਾਦਿਤ ਕਰਵਾ ਕੇ ਇਹਨਾਂ ਨੂੰ ਸੁਰਖਸ਼ਾ ਪ੍ਰਦਾਨ ਕਰ ਦਿੱਤੀ ਹੈ। ਹੁਣ ਪਾਠਕ ਜਿੱਥੇ ਨਿਤਨੇਮ ਦੇ ਸਮੇਂ ਸਤਿਗੁਰੂ ਜੀ ਦੀ ਮਧੁਰ ਆਵਾਜ਼ ਦਾ ਅਨੰਦ ਮਾਣਦੇ ਹਨ ਉੱਥੇ ਇਹਨਾਂ ਉਪਦੇਸ਼ਾਂ ਨੂੰ ਪੁਸਤਕ ਰੂਪ ਵਿੱਚ ਆਪਣੇ ਆਪਣੇ ਘਰੀ ਰੱਖ ਕੇ ਇਹਨਾਂ ਦਾ ਗੰਭੀਰਤਾ ਪੂਰਨ ਅਧਿਐਨ ਕਰ ਸਕਦੇ ਹਨ ਅਤੇ ਆਪਣੇ ਜੀਵਨ ਨੂੰ ਸਫਲਤਾ ਦੇ ਪੱਥ ਤੇ ਅਗਰਸਰ ਕਰ ਸਕਦੇ ਹਨ।

ਕਿਸੇ ਵੀ ਵਿਅਕਤੀ ਦੀ ਸ਼ਖਸੀਅਤ ਦੀ ਸਹੀ ਜਾਣਕਾਰੀ ਉਸ ਦੀਆਂ ਲਿਖਤਾਂ, ਜੀਵਨ ਕਾਰਜਸ਼ੈਲੀ ਅਥਵਾ ਭਾਸ਼ਨਾ ਤੋਂ ਪ੍ਰਾਪਤ ਕੀਤੀ ਜਾ ਸਕਦੀ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਸੁਣ ਕੇ ਮਹਿਸੂਸ ਹੁੰਦਾ ਹੈ ਕਿ ਸਤਿਗੁਰੂ ਜੀ ਦੀ ਆਵਾਜ਼ ਬਹੁਤ ਹੀ ਰਸੀਲੀ ਹੋਣ ਦੇ ਨਾਲ ਨਾਲ ਅਤਿ ਮਧੁਰ ਅਤੇ ਪ੍ਰਭੂ ਭਗਤੀ ਨਾਲ ਓਤ ਪ੍ਰੋਤ ਸੀ। ਜਿਹਨਾਂ ਨੇ ਆਪ ਜੀ ਦਾ ਦੇਹ ਕਰਕੇ ਦਰਸ਼ਨ ਕੀਤਾ ਹੈ ਉਹ ਜਾਣਦੇ ਹਣ ਕਿ ਸਤਿਗੁਰੂ ਜੀ ਦੇਹ ਕਰਕੇ ਕਿੰਨੇ ਬਲਵਾਨ ਸਨ ਅਤੇ ਉਹਨਾਂ ਦਾ ਸਦਾ ਹੀ ਖਿੜਿਆ, ਮੁਸਕਰਾਉਂਦਾ ਹੋਇਆ ਚਿਹਰਾ ਕਿੰਨਾ ਮਿਕਨਾਤੀਸੀ ਅਸਰ ਰੱਖਦਾ ਸੀ। ਕੋਈ ਵੀ ਆਦਮੀ ਉਹਨਾਂ ਦਾ ਇੱਕ ਵਾਰ ਦਰਸ਼ਨ ਕਰਕੇ ਮੋਹਿਤ ਹੋਏ ਬਿਨਾ ਨਹੀ ਸੀ ਰਹਿ ਸਕਦਾ। ਉਹਨਾ ਦੀ ਚਾਲ ਢਾਲ ਕਿੰਨੀ ਸ਼ਹਾਨਾ ਰਾਜਿਆਂ ਮਹਾਰਾਜਿਆਂ ਵਰਗੀ ਸੀ।

ਦੁੱਧ ਚਿੱਟੇ ਖੱਦਰ ਦੇ ਬਸਤਰ ਆਪ ਜੀ ਤੇ ਇਉਂ ਸਜਦੇ ਸਨ ਜਿਸ ਤਰ੍ਹਾਂ ਬਹੁਤ ਵਡਮੁਲੇ ਮਖਮਲੀ ਹੋਣ। ਏਨੇ ਸਾਦੇ ਲਿਬਾਸ ਵਿੱਚ ਵੀ ਆਪ ਜੀ ਦੇ ਚਿਹਰੇ ਦਾ ਜਲਾਲ ਝੱਲਣਾ ਔਖਾ ਸੀ, ਕੋਈ ਵੀ ਆਪ ਜੀ ਦੇ ਨੇਤਰਾਂ ਵੱਲ ਝਾਕ ਕੇ ਗੱਲ ਨਹੀ ਸੀ ਕਰ ਸਕਦਾ।

ਕਦੇ ਕਦੇ ਤੇ ਹੈਰਾਨੀ ਹੁੰਦੀ ਸੀ ਕਿ ਏਨੇ ਵਿਸ਼ਾਲ ਵਿਅਕਤੀ ਵਿੱਚ ਏਨਾ ਪਿਆਰ, ਏਨੀ ਮਮਤਾ ਵੀ ਹੋ ਸਕਦੀ ਹੈ ਜਿੰਨੀ ਆਪ ਜੀ ਵਿੱਚ ਅਕਸਰ ਦੇਖਣ ਨੂੰ ਮਿਲਦੀ ਸੀ। ਹੱਥ ਵਿੱਚ ਫੜਿਆ ਖੂੰਡਾ ਸਿਰਫ ਵੇਖਣ ਨੂੰ ਹੀ ਨਹੀ ਸੀ, ਔਗਣ ਹਾਰਿਆਂ ਤੇ ਵਰ੍ਹਨ ਦਾ ਕੰਮ ਵੀ ਕਰਦਾ ਸੀ ਤੇ ਆਪ ਜੀ ਦੀ ਸ਼ਖਸੀਅਤ ਨੂੰ ਹੋਰ ਵੀ ਰੋਬਦਾਰ ਬਣਾ ਦਿੰਦਾ ਸੀ।

ਜਦੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀਵਾਨ ਵਿੱਚ ਸੁਸ਼ੋਭਿਤ ਹੁੰਦੇ ਤੇ ਇੱਕ ਅਲੋਕਿਕ ਨਜ਼ਾਰਾ ਹੁੰਦਾ ਸੀ। ਹੱਥ ਵਿੱਚ ਚਿੱਟੀ ਉੱਨ ਦੀ ਮਾਲਾ, ਰਸਨਾ ਤੇ ਨਾਮ, ਕੰਨਾਂ ਵਿੱਚ ਮਧੁਰ ਬਾਣੀ ਦਾ ਕੀਰਤਨ ਅਤੇ ਨੇਤ੍ਰਾਂ ਨਾਲ ਆਏ ਗਏ ਤੇ ਪਿਆਰ ਅਤੇ ਵਾਤਸਲ ਦੀ ਅੰਮ੍ਰਿਤ ਮਈ ਫੁਹਾਰ, ਸਾਖਸ਼ਾਤ ਬੈਕੁੰਠ ਦੀ ਹੀ ਪ੍ਰਤੀਕ ਹੁੰਦੀ ਸੀ।

ਉਪਦੇਸ ਦੇਣ ਵੇਲੇ ਹਮੇਸ਼ਾਂ **ਡੰਡਉਤ ਬੰਦਨ ਅਨਿਕ ਬਾਰ** ਯਾ **ਗਿਆਨ ਅੰਜਨ ਗੁਰਿ ਦੀਆ** ਦਾ ਸਲੋਕ ਪੜ੍ਹ ਕੇ '**ਜਾਹੀ ਕੁਲ ਤੇ ਪ੍ਰਗਟ ਹੋਏ ਤਾਹੀ ਕੁਲ ਕੇ ਨਾਮ ਪੁੰਨ ਦੁਆਦਸ ਗੁਰਿੰਡ ਕੋ ਮੇਰੀ ਹੈ ਪ੍ਰਨਾਮ**' ਪੜ੍ਹਨ ਤੋਂ ਉਪਰੰਤ ਹੀ ਕਰਦੇ। ਉਪਦੇਸ਼ ਦੇਣਾ ਇੱਕ ਵਾਰ ਸ਼ੁਰੂ ਹੁੰਦਾ ਤਾਂ ਕਿਤੇ ਰੁਕਾਵਟ ਨਹੀ ਸੀ ਹੁੰਦੀ, ਇਸ ਤਰ੍ਹਾਂ ਬੋਲਦੇ ਜਾਂਦੇ ਸਨ ਜਿਵੇਂ ਲਿਖਕੇ ਸਾਹਮਣੇ ਰੱਖਿਆ ਹੋਵੇ। ਜੇਕਰ ਵਿੱਚ ਕੋਈ ਪ੍ਰਮਾਣ ਦੇਣਾ ਪਿਆ ਹੈ ਤਾਂ ਪ੍ਰਮਾਣ ਪੂਰਾ ਹੋਣ ਤੇ ਫਿਰ ਉਸੇ ਥਾਂ ਹੀ ਆ ਜਾਂਦੇ ਸਨ। ਸਤਿਗੁਰੂ ਜੀ ਨੂੰ ਆਦਿ ਅਤੇ ਦਸਮ ਗ੍ਰੰਥ ਸਾਹਿਬ ਤੋਂ ਇਲਾਵਾ ਭਾਈ ਗੁਰਦਾਸ ਦੀ ਬਾਣੀ, ਭਾਈ ਨੰਦ ਲਾਲ ਦੀਆਂ ਗਜ਼ਲਾਂ, ਸੌ-ਸਾਖੀ ਜਨਮ ਸਾਖੀ, ਗੁਰਿੰਡ ਨਾਮਾ, ਵਡਤੀਰਥ ਦੀ ਸਾਖੀ ਅਤੇ ਹੋਰ ਪੁਰਾਣੇ ਇਤਿਹਾਸਕ ਗ੍ਰੰਥਾਂ ਦੇ ਕਥਨ ਇਸ ਤਰ੍ਹਾਂ ਯਾਦ ਸਨ ਕਿ ਜਿਵੇਂ ਸਾਰੇ ਉਹਨਾਂ ਦੇ ਸਾਹਮਣੇ ਲਿਖੇ ਪਏ ਹੋਣ। ਯਾਦਾਸ਼ਤ ਦੀ ਏਨੀ ਹੱਦ ਸੀ ਕਿ ਭਾਂਵੇਂ ਕੋਈ ਸਾਖੀ ਦਸ ਵਾਰੀ ਸੁਣਾਈ ਹੋਵੇ ਉਸ ਵਿੱਚ ਕੋਈ ਅੱਗਾ ਪਿੱਛਾ ਨਹੀ ਸੀ ਹੁੰਦਾ।

ਗੁਰਬਾਣੀ ਜਿੱਥੇ ਕੰਠ ਸੀ ਉੱਥੇ ਸ਼ੁੱਧਤਾ ਵੀ ਕਮਾਲ ਦੀ ਸੀ। ਕੋਈ ਜ਼ਰਾ ਜਿੰਨੀ ਗਲਤੀ ਕਰੇ ਤਾਂ ਝੱਟ ਪਤਾ ਲੱਗ ਜਾਂਦਾ ਸੀ। ਪਾਠੀ ਵੀ ਸਤਿਗੁਰੂ ਜੀ ਦੀ ਹਜ਼ੂਰੀ ਵਿੱਚ ਪਾਠ ਕਰਨ ਸਮੇ ਚੇਤੰਨ ਅਤੇ ਚੌਕਸ ਹੋ ਜਾਂਦੇ ਸਨ।

ਇਹ ਗੱਲ ਸ਼ਾਇਦ ੧੯੪੮ ਦੀ ਹੈ। ਸ਼ਿਮਲੇ ਸਾਡੇ ਘਰ ਬਚਨ ਨਿਵਾਸ ਲੋਅਰ ਕੈਥੂ ਵਿਖੇ ਅਖੰਡ ਪਾਠ ਹੋ ਰਿਹਾ ਸੀ। ਮੈਨੂੰ ਇਸ ਵਿੱਚ ਧੂਫੀਏ ਦੀ ਡਿਊਟੀ ਮਿਲੀ ਸੀ। ਕਮਰੇ ਵਿੱਚ ਮੇਰੇ ਸੱਜੇ ਪਾਸੇ ਗ੍ਰੰਥ ਸਾਹਿਬ ਦਾ ਪ੍ਰਕਾਸ਼ ਸੀ ਅਤੇ ਖੱਬੇ ਪਾਸੇ ਇੱਕ ਦਰਵਾਜ਼ਾ ਸੀ ਜੋ ਬਾਹਰ ਵਰਾਂਡੇ ਵਿੱਚ ਖੁਲ੍ਹਦਾ ਸੀ। ਪਾਠ ਹੋ ਰਿਹਾ ਸੀ ਸਤਿਗੁਰੂ ਪ੍ਰਤਾਪ ਸਿੰਘ ਜੀ ਬਾਹਰ ਵਰਾਂਡੇ ਵਿੱਚੋਂ ਲੰਘਦੇ ਹੋਏ ਉਸੇ ਦਰਵਾਜ਼ੇ ਦੀ ਦਹਿਲੀਜ਼ ਉੱਤੇ ਪੈਰਾਂ ਭਾਰ ਬੈਠ ਕੇ ਪਾਠ ਸੁਣਨ ਲੱਗ ਪਏ। ਮੇਰਾ ਧਿਆਨ ਸਤਿਗੁਰੂ ਜੀ ਵੱਲ ਗਿਆ ਅਤੇ ਉਹ ਅਲੌਕਿਕ ਨਜ਼ਾਰਾ ਹੁਣ ਤਕ ਮੇਰੇ ਮਨ ਨੂੰ ਸਵਾਦ ਦਿੰਦਾ ਹੈ। ਪਾਠੀ ਵੀ ਥੋੜਾ ਜਿਹਾ ਰੌਂਕ ਗਿਆ। ਸਤਿਗੁਰੂ ਜੀ ਕੁਝ ਚਿਰ ਉੱਥੇ ਹੀ ਬੈਠ ਕੇ ਪਾਠ ਸੁਣਦੇ ਰਹੇ। ਹਰ ਇੱਕ ਚੀਜ਼ ਦਾ ਧਿਆਨ ਉਹ ਪੂਰਨ ਜ਼ਿੰਮੇਵਾਰੀ ਨਾਲ ਕਰਦੇ ਸਨ। ਮੈਨੂੰ ਵੀ ਇਵੇਂ ਭਾਸਿਆ ਕਿ ਜਿਵੇਂ ਆਪ ਜੀ ਸਾਨੂੰ ਅਚਨਚੇਤ ਵੇਖਣ ਲਈ ਆਏ ਸਨ ਕਿ ਸਭ ਕੰਮ ਸਹੀ ਤਰੀਕੇ ਨਾਲ ਹੋ ਰਿਹਾ ਹੈ ਕਿ ਨਹੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਸਮੂਹੇ ਸਿੱਖ ਪੰਥ ਨੂੰ ਇਕੱਠੇ ਕਰਨ ਲਈ ਸਦਾ ਹੀ ਕੋਈ ਨਾ ਕੋਈ ਉਪਰਾਲਾ ਕਰਦੇ ਰਹਿੰਦੇ। ਉਹਨਾਂ ਦੀ ਰਜ਼ਾ ਸੀ ਕਿ ਗੁਰੂ ਗੋਬਿੰਦ ਸਿੰਘ ਜੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਦੱਸੀ ਹੋਈ ਮਰਯਾਦਾ ਸਾਰਾ ਸਿੱਖ ਜਗਤ ਇਕਸਾਰ ਧਾਰਨ ਕਰੇ ਅਤੇ ਸਾਰੇ ਨਾਮ ਬਾਣੀ ਨਾਲ ਜੁੜਨ। ਭਾਵੇਂ ਕੁਝ ਲੋਕ ਸਤਿਗੁਰੂ ਜੀ ਦੇ ਇਹਨਾਂ ਸਿਧਾਂਤਾਂ ਦਾ ਵਿਰੋਧ ਕਰਦੇ ਸਨ ਪਰ ਆਪ ਜੀ ਇਹਨਾਂ ਵਿਤਕਰੇ ਭਰੀਆਂ ਗੱਲਾਂ ਨੂੰ ਅੱਖੋ ਪਰੋਖੇ ਕਰਕੇ ਸਿੱਖ ਨੇਤਾਵਾਂ ਨਾਲ ਮੇਲ ਜੋਲ ਰੱਖਦੇ ਅਤੇ ਪੰਥਕ ਮਸਲਿਆਂ ਤੇ ਵਿਚਾਰ ਵਟਾਂਦਰਾ ਵੀ ਕਰਦੇ। ਅੰਗਰੇਜ਼ ਤਾਂ 'ਪਾੜੋ ਅਤੇ ਰਾਜ ਕਰੋ' ਦੀ ਨੀਤੀ ਤੇ ਚੱਲ ਹੀ ਰਹੇ ਸਨ ਅਤੇ ਬਹੁਤ ਸਾਰੇ ਸਿੱਖ ਵੀ ਉਹਨਾਂ ਦੇ ਚੁੰਗਲ ਵਿੱਚ ਫਸ ਕੇ ਸਿੱਖਾਂ ਦੀ ਏਕਤਾ ਵਿੱਚ ਰੁਕਾਵਟ ਪਾ ਰਹੇ ਸਨ। ਏਨੀਆਂ ਵਿਰੋਧੀ ਤਾਕਤਾਂ ਦੇ ਹੁੰਦਿਆਂ ਵੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੂਰ ਅੰਦੇਸ਼ੀ ਅਤੇ ਯਤਨਾਂ ਕਾਰਨ ਸਿੱਖਾਂ ਦੇ ਇਕੱਠੇ ਹੋਣ ਦੀਆਂ ਘਟਨਾਵਾਂ ਵੀ ਮਿਲਦੀਆਂ ਹਨ। 'ਲਾਲ ਏਹਿ ਰਤਨ' ਦੇ ਭਾਗ ੨ ਦੇ ਪੰਨਾ ੩੭, ੩੮ ਤੇ ਭਾਈ ਤਾਰੂ ਸਿੰਘ ਹੁਰਾਂ ਦੇ ਲਾਹੌਰ ਵਿਖੇ ਸ਼ਹੀਦ ਗੰਜ ਬਾਬਤ ਮੁਸਲਮਾਨਾਂ ਨਾਲ ਗੜਬੜ ਦਾ ਜ਼ਿਕਰ ਕਰਦਿਆਂ ਸਤਿਗੁਰੂ ਜੀ ਹੈਨਰੀ ਕਰੈਗ ਜੋ ਉਸ ਵੇਲੇ ਪੰਜਾਬ ਦਾ ਗਵਰਨਰ ਸੀ, ਨਾਲ ਗੱਲ ਬਾਤ ਦਾ ਜ਼ਿਕਰ ਇਸ ਤਰ੍ਹਾਂ ਕਰਦੇ ਹਨ-

*ਇਹ ਉਹਨਾਂ ਦਿਨਾਂ ਦੀ ਗੱਲ ਹੈ ਜਿਸ ਵੇਲੇ ਸ਼ਹੀਦ ਗੰਜ ਦਾ ਮਾਮਲਾ ਲਾਹੌਰ ਵਾਲਾ, ਬਾਬੇ ਤਾਰੂ ਸਿੰਘ ਵਾਲਾ ਚਲ ਰਿਹਾ ਸੀ। ਇਹ ਇੱਕ ਖਾਸ ਗੱਲ ਹੈ, ਧਿਆਨ ਦੇ ਕੇ ਵੇਖਣ ਵਾਲੀ ਹੈ, ਮੈ ਉਹਨੂੰ ਗਵਰਨਰੀ ਦੀ ਵਧਾਈ ਦੇਣ ਗਿਆ, ਮੈਨੂੰ ਕਹਿਣ ਲੱਗਾ,"ਮੈ ਤੇਰੇ ਨਾਲ ਇੱਕ ਗੱਲ ਕਰਨੀ ਚਾਹੁੰਦਾ ਹਾਂ"।*

*ਮੈ ਕਿਹਾ, "ਦੱਸ !"*

*"ਕੁਝ ਸਿੱਖ ਕਹਿੰਦੇ ਹਨ, ਅਸੀਂ ਐਲਾਨ ਕਰ ਦੇਨੇ ਹਾਂ, ਮੁਸਲਮਾਨਾਂ ਨਾਲ ਰਾਜ਼ੀਨਾਮਾ ਕਰ ਲੈਂਦੇ ਹਾਂ—ਸ਼ਹੀਦ ਗੰਜ*

ਬਾਬਤ।"

ਮੈਂ ਉਸ ਨੂੰ ਕਿਹਾ,"ਦੇਖੀਂ, ਤੂੰ ਪੰਜਾਬੀ ਦਾ ਲਫਜ਼ ਹੈ--ਦਹੀਂ ਦੇ ਭੁਲੇਖੇ ਕਪਾਹ ਦੀਆਂ ਫੁਟੀਆਂ ਨਾ ਖਾ ਲਈਂ।" ਮੈਂ ਉਹਨੂੰ ਇਹ ਗੱਲ ਕਹੀ, "ਸਿੱਖ ਪੰਥ ਐਸ ਵੇਲੇ-ਪੰਜ ਸੱਤ ਸਰਦਾਰ ਨਹੀਂ, ਜਿਹੜੇ ਤੁਹਾਡੇ ਕੋਲੋਂ ਜਗੀਰਾਂ ਲੈਂਦੇ ਨੇ--ਸਾਰਾ ਪੰਥ ਐਸ ਵੇਲੇ ਤੁੱਲਿਆ ਹੋਇਆ ਹੈ ਖ਼ਬਰਦਾਰ--ਇਸ ਚੀਜ਼ ਉੱਤੇ ਕਿ ਸਾਰੇ ਮਰ ਮਿਟਣਗੇ, ਪੰਜਾਬ ਸਾਰੀ 'ਚ ਰੌਲਾ ਪੈ ਜਾਏਗਾ, ਤੂੰ ਖ਼ਬਰਦਾਰ--ਇਸ ਕੰਮ ਦੇ ਨੇੜੇ ਨਾ ਜਾਈਂ। ਇਹ ਮੈਂ ਤੈਨੂੰ ਪੱਕੀ ਸਲਾਹ ਦਿੰਦਾ ਹਾਂ।"

ਉਸਦੇ ਤਾਂ ਦਿਲ ਵਿੱਚ ਖਿਆਲ ਸੀ ਕਿ ਅਕਾਲੀ ਹੋਰ ਹਨ, ਤੇ ਇਹ ਕੂਕਾ ਹੈ, ਖ਼ਬਰੇ ਸਾਡੇ ਪੱਖ ਦੀ ਗੱਲ ਕਰੇ, ਇਹ ਵੀ ਸਾਡੇ ਨਾਲ ਰਲੇ। ਲੇਕਿਨ ਅਕਾਲੀ, ਕੂਕੇ ਦਾ ਤਾਂ ਸੁਆਲ ਹੀ ਨਹੀਂ, ਸੁਆਲ ਤਾਂ ਏਸ ਚੀਜ਼ ਦਾ ਹੈ ਕਿ ਦੇਸ਼ ਧਰੋਹੀ ਕਿਹੜੇ ਹਨ ਔਰ ਕੌਮ ਪ੍ਰਸਤ ਕੌਣ ਹਨ--ਭਾਵੇਂ ਉਹ ਅਕਾਲੀ ਹੈ; ਭਾਵੇਂ ਉਹ ਨਾਮਧਾਰੀ; ਭਾਵੇਂ ਨਿਹੰਗ ਹੈ; ਭਾਵੇਂ ਨਿਰਮਲਾ ਭਾਵੇਂ ਹਿੰਦੂ ਹੈ; ਭਾਵੇਂ ਸਨਾਤਨੀ ਹੈ; ਭਾਵੇਂ ਸਮਾਜੀ ਹੈ। ਸਾਡਾ ਤੇ ਇਸ ਗੱਲ ਨਾਲ ਤਅਲੱਕ ਸੀ, ਗੁਰਦੁਆਰਾ ਜੇ ਚਲਿਆ ਜਾਂਦਾ ਮੁਸਲਮਾਨਾਂ ਦੇ ਹੱਥ 'ਚ ਉੱਥੇ ਇਹ ਤਾਂ ਨਹੀ ਸੀ ਨਿਸ਼ਾਨ ਲੱਗਿਆ ਕਿ ਅਕਾਲੀ ਹੀ ਗੁਰਦੁਆਰੇ ਵਾਲੇ ਨੇ ਕੂਕਿਆਂ ਦਾ ਕੋਈ ਤਅਲੱਕ ਨਹੀ, ਨਿਰਮਲੇ ਨਿਹੰਗਾਂ ਦਾ ਕੋਈ ਨਹੀ, ਸਿੰਘ ਸਭਾ ਦਾ ਕੋਈ ਨਹੀ। ਪੰਜ ਸੱਤ ਆਦਮੀ ਸਨ; ਜਿਨ੍ਹਾਂ ਨੇ ਕਿਹਾ, "ਐਲਾਨ ਕਰਦੇ ਹਾਂ।" ਮੈਂ ਕਿਹਾ, "ਦੇਖੀ ਇਸ ਗੱਲ 'ਚ ਨਾ ਆਈਂ।" ਉਸਨੇ ਮੇਰੀ ਗੱਲ ਮੰਨ ਲਈ। ਗੁਰੂ ਨੇ ਕਿਰਪਾ ਕਰੀ, ਉਹ ਤੁਹਾਡਾ ਕੰਮ ਜਿਹੜਾ ਸੀ, ਉਸੇ ਤਰ੍ਹਾਂ ਦਾ ਉਸੇ ਤਰ੍ਹਾਂ ਰਿਹਾ।

ਅਸੀ ਹੁਣ ਤਕ ਵੀ ਐਸ ਚੀਜ਼ ਤੋਂ ਨਹੀ ਭਉਣ ਵਾਲੇ। ਮੈਂ ਉਹਦੇ ਵਿੱਚ ਆਇਆ, ਮਾਸਟਰ ਤਾਰਾ ਸਿੰਘ ਜੀ ਨੇ ਸਾਰਿਆਂ ਨੂੰ ਬੁਲਾਇਆ। ਇਹ ਅੰਗਰੇਜ਼-ਜਿਨ੍ਹਾਂ ਦੀ ਅਸੀਂ ਝੋਲੀ ਚੁੱਕ-ਚੁੱਕ ਕੇ, ਸੱਤਰ-ਅੱਸੀ ਵਰ੍ਹੇ, ਜਿੱਥੇ ਵੀ ਉਹਨਾਂ ਨੇ ਜੋ ਚਾਹਿਆ, ਟਰਾਂਸਵਾਲ ਜਾ ਮਰੇ, ਫਲਾਨੀ ਜਗ੍ਹਾ ਪਰ ਜਾ ਮਰੇ-ਉਹਨਾਂ ਅੰਗਰੇਜ਼ਾਂ ਨੇ, ਜਿਦਣ ਹਿੰਦੂ ਤੇ ਮੁਸਲਮਾਨਾਂ ਨੂੰ ਕੁਝ ਦੇਣ ਲੱਗੇ ਤਾਂ ਤੋਤੇ ਚਸ਼ਮ ਹੋ ਗਏ। ਸਿੱਖਾਂ ਨੂੰ ਜਵਾਬ ਦੇ ਦਿੱਤਾ, ਸਿੱਖਾਂ ਨੂੰ ਦੇਖਿਆ ਨਹੀਂ ਬਈ--ਕਿੱਥੇ ਹੁੰਦੇ ਹਨ ? ਮਾਸਟਰ ਜੀ ਨੇ ਸਾਰਿਆਂ ਨੂੰ ਬੁਲਾਇਆ ਅਸੀ ਵੀ ਉੱਥੇ ਗਏ, ਮੈਂ ਵੀ ਉਹਨਾਂ ਦੇ ਵਿੱਚ ਗਿਆ ਨਾਮਧਾਰੀਆਂ 'ਚ। ਉੱਥੇ ਗੱਲਬਾਤ ਹੋਈ, ਪੰਥਕ ਪ੍ਰਤੀਨਿਧ ਬੋਰਡ ਬਣਿਆ। ਉਸ ਵੇਲੇ ਪੰਡਤ ਜਵਾਹਰ ਲਾਲ ਜੀ, ਮੇਰੀ ਗੱਲ ਬਾਤ ਕੁਝ ਸੁਣ ਲੈਂਦੇ ਸੀ--ਚੰਗੀ ਤਰ੍ਹਾਂ। ਮੈਂ ਉਨ੍ਹਾਂ ਦੇ ਨਾਲ ਗਿਆ, ਅਸਾਂ ਜਾ ਕੇ ਵਾਰਦਾ, ਸਾਰੀ ਵਰਕਿੰਗ ਕਮੇਟੀ ਦੀ ਮੀਟਿੰਗ ਸੀ, ਜਿਸ ਵਿੱਚ ਮਹਾਤਮਾ ਗਾਂਧੀ ਵੀ ਸਨ--ਜਾ ਕੇ ਉਹਨਾਂ ਨੂੰ ਕਿਹਾ ਕਿ ਤੁਸੀ ਸਿੱਖਾਂ ਨੂੰ ਅਗਰ ਨਾ ਕੁਝ ਦਿਉ ਤਾਂ ਬੜੀ ਬੁਰੀ ਚੀਜ਼ ਹੈ। ਰਾਤ ਨੂੰ ਮੈਨੂੰ ਵੱਖਰਾ ਪੰਡਤ ਜੀ ਨੇ ਬੁਲਾਇਆ, ਕੋਈ ਵੀਹ ਕੁ ਮਿੰਟ ਬੈਠੇ ਰਹੇ। ਮੈਂ ਕਿਹਾ,"ਸਾਡੇ ਪੱਲੇ ਕੁਝ ਨਹੀ ਰਹਿੰਦਾ, ਜੇ ਹੁਣ ਇਹ ਗੱਲ ਨਾ ਹੋਵੇ।" ਅਸੀ ਦਿੱਲੀ ਨਹੀ ਪਹੁੰਚੇ, ਐਲਾਨ ਪਹਿਲੇ ਹੋ ਗਿਆ ਕਿ ਸਿੱਖਾਂ ਨਾਲ ਬੇਇਨਸਾਫੀ ਹੋਈ ਹੈ, ਕਿਉਂਕਿ ਸਿੱਖ ਇੱਕ ਮੁੱਠ ਹੋ ਗਏ ਸਨ, ਇੱਕ ਵੀ ਸਿੱਖ ਨਹੀ ਸੀ ਉਸ ਵੇਲੇ ਜਿਹੜਾ ਲਾਂਭੇ ਰਿਹਾ ਸੀ। ਅੰਗਰੇਜ਼ਾਂ ਨੂੰ ਵੀ ਪਤਾ ਲੱਗਾ, ਉਹਨਾਂ ਨੇ ਵੀ ਚਾਰ ਸੀਟਾਂ ਸਾਨੂੰ ਦੇ ਦਿੱਤੀਆਂ-ਉਸ ਵੇਲੇ। ਪਰ ਫੇਰ ਵੀ ਸਾਡੇ ਬੋਰਡ ਵਿੱਚ ਐਸੇ ਪੁਰਸ਼ ਪੈ ਗਏ, ਮੈਂ ਜਿਨ੍ਹਾਂ ਦੇ ਨਾਂ ਨਹੀ ਲੈਂਦਾ, ਮਾਸਟਰ ਜੀ ਦੇ ਹੱਥ ਜਿਨ੍ਹਾਂ ਦੀਆਂ ਲਿਖੀਆਂ ਹੋਈਆਂ ਚਿੱਠੀਆਂ ਆ ਗਈਆਂ, ਜਿਹੜੇ ਬੋਰਡ ਦੇ ਵਿੱਚ ਕਰਤੇ-ਧਰਤੇ ਸਨ, ਜਿਹੜੇ ਉਹ ਸਾਡੀ ਸਾਰੀ ਰਿਪੋਰਟ ਫੇਰ ਅੰਗਰੇਜ਼ਾਂ ਨੂੰ ਦਿੰਦੇ ਰਹੇ। ਫੇਰ, ਬੋਰਡ ਟੁੱਟਿਆ, ਰੌਲਾ ਪਿਆ, ਖੱਪ ਪਈ।

-ਲਾਲ ਏਹਿ ਰਤਨ, ਭਾਗ-੨, ਪੰਨਾ ੩੯

ਅੰਗਰੇਜ਼ਾਂ ਕੋਲ ਗਏ, 'ਜੁਗ ਜੁਗ ਰਾਜ ਸਵਾਯਾ ਟੋਪੀ ਵਾਲੇ ਦਾ'।

ਨਾ ਕੁਝ ਲੈਣਾ ਨਾ ਦੇਣਾ, 'ਨਾ ਗੱਲ ਨਾ ਬਾਤ, ਸਿੱਖ ਗੁਰੂ ਦੇ--ਉਹਦੇ ਅੱਗੇ ਲੱਗ ਕੇ, ਮੁਲਕ ਉਹਨੂੰ ਫਤਹਿ ਕਰਕੇ ਦਿੰਦੇ ਗਏ। ਆਪਦੇ ਭਰਾਵਾਂ ਨਾਲ ਲੜੇ, ਆਪਣਿਆਂ ਨੂੰ ਮਾਰਿਆ, ਆਪਣੇ ਤਾਂ ਮਰੇ ਔਰ ਮਗਰੋਂ ਦੇਣ ਵੇਲੇ ਦਾਂ ਪਤਾ--ਮੈਨੂੰ ਪੁਛੋ, ਤੁਸੀ ? ਜਿਸ ਵੇਲੇ ਇਹ ਰੌਲਾ ਪਿਆ ਹੈ, ਅਰਜ਼ ਬੇਨਤੀ ਕੀਤੀ, ਮਾਸਟਰ ਜੀ ਨੇ ਵੀ ਕਿਰਪਾ ਕੀਤੀ। ਸਾਰਿਆਂ ਰਲਕੇ ਸਿੱਖਾਂ ਨੇ ਉਸ ਵੇਲੇ ਉਹ ਪੰਥ ਪ੍ਰਤੀਨਿਧ ਬੋਰਡ ਨਾ ਬਣਾਉਂਦੇ--ਅੰਗਰੇਜ਼ਾਂ ਨੇ ਸਾਡੇ ਬਾਲ ਬੱਚੇ ਕੁਹਾ ਕੇ, ਸੱਤੀ-ਸੱਤੀ ਰੁਪਏ ਸਾਡੇ ਸਿੱਖਾਂ ਦੇ ਸਿਰ ਲੈ ਕੇ, ਠੋਕ ਕੇ ਉਸ ਵੇਲੇ ਜਵਾਬ ਵੀ ਦੇ ਦਿੱਤਾ ਸੀ, ਬਈ ਇਹ ਕੋਈ ਗਿਣਤੀ ਦੀ ਕੌਮ ਨਹੀ। ਉਹ ਤੇ ਚਾਰ ਦਿਹਾੜੀਆਂ ਵਾਸਤੇ ਸਾਨੂੰ ਅਕਲ ਆ ਗਈ, ਇਕੱਠੇ ਹੋ ਗਏ, ਉਹਦਾ ਨਤੀਜਾ ਇਹ ਹੋਇਆ--ਕਾਂਗਰਸ ਨੇ ਵੀ ਇਹ ਗੱਲ ਮੰਨੀ, ਮੈਂ ਵੀ ਨਾਲ ਗਿਆ, ਪੰਡਤ ਜੀ ਨੂੰ ਵੀ ਅਰਜ਼ ਕੀਤੀ, ਉਸ ਵੇਲੇ ਪੰਡਿਤ ਜੀ ਨੂੰ ਵੀ ਕਾਂਗਰਸ ਵਾਲਿਆਂ ਨੇ ਅਖਿਆ,"ਤੂੰ ਇਹ ਕੀ ਗੱਲ ਕਰਦਾ ਹੈਂ ? ਇਹਨਾਂ ਕਾਂਗਰਸੀਆਂ ਨੂੰ ਕਿਉਂ ਇਜਾਜ਼ਤ ਦਿੰਦਾ ਹੈ ਕਿ ਮਿਲਵਰਤਨ ਕਰਨ।" ਉਹਨਾ ਨੇ ਕਾਂਗਰਸ ਵਿੱਚ ਪਾਸ ਕਰ ਦਿੱਤਾ ਸੀ,"ਅਸਾਂ ਨਾਲ ਰਹਿਣਾ ਹੈ।" ਪਰ ਉਹਦਾ ਨਤੀਜਾ ਇਹ ਹੋਇਆ ਕਿ ਸਿੱਖ ਇਕੱਠੇ ਹੋਏ, ਉਹਨਾ ਨੂੰ ਚਾਰ ਸੀਟਾਂ ਵੀ ਮਿਲੀਆਂ, ਉਹਨਾਂ ਦਾ ਨਾਂ ਵੀ ਹੋਇਆ।

-ਲਾਲ ਏਹਿ ਰਤਨ, ਭਾਗ-੧, ਪੰਨਾ ੪੦

ਸਿੱਖਾਂ ਵਿੱਚ ਵਧ ਰਹੀ ਧੜੇਬਾਜੀ ਅਤੇ ਛੋਟੀਆਂ ਛੋਟੀਆਂ ਗੱਲਾਂ ਤੇ ਵਾਦ ਵਿਵਾਦ ਨੂੰ ਮੁੱਖ ਰੱਖ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਾਰੀਆਂ ਧਿਰਾਂ ਨੂੰ ਇਕੱਠਾ ਕਰਨ ਵਾਸਤੇ ਅਤੇ ਆਪਸੀ ਮਿਲਵਰਤਣ ਨੂੰ ਉਤਸ਼ਾਹ ਦੇਣ ਲਈ ਗੁਰੂ ਨਾਨਕ ਸਰਬ ਸੰਪਰਦਾਇ ਕਾਨਫਰੰਸ ਕਰਨ ਦੀ ਯੋਜਨਾ ਬਣਾਈ। ਜਿਤਨੀਆਂ ਵੀ ਗੁਰੂ ਨਾਨਕ

ਨੂੰ ਮੰਨਣ ਵਾਲੀਆਂ ਸੰਪਰਦਾਵਾਂ ਸਨ ਸਭ ਨੂੰ ਨਿਉਤਾ ਭੇਜਿਆ ਗਿਆ। ਕੁਝ ਸਿੱਖ ਜਥੇਬੰਦੀਆਂ ਨੇ ਕਿਹਾ ਕਿ ਅਸੀ ਤਾਂ ਆਉਂਦੇ ਹਾਂ ਜੇਕਰ ਉੱਥੇ ਦਸਾਂ ਪਾਤਸ਼ਾਹੀਆਂ ਦਾ ਅਰਦਾਸਾ ਹੋਵੇ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਹਾ,"ਮੈਨੂੰ ਕੋਈ ਇਤਰਾਜ਼ ਨਹੀ ਭਾਵੇ ਇੱਕ ਦਾ ਕਰ ਲਓ, ਤੁਸਾਂ ਆਪ ਹੀ ਕਰਨਾ ਹੈ।" ਸਵੇਰ ਦੀ ਆਸਾ ਦੀ ਵਾਰ ਨਾਮਧਾਰੀ ਮਰਯਾਦਾ ਅਨੁਸਾਰ ਲਗਦੀ ਸੀ ਅਤੇ ਸ਼ਾਮ ਦਾ ਦੀਵਾਨ ਦੂਸਰੇ ਸਿੱਖਾਂ ਅਨੁਸਾਰ। ਬਹੁਤ ਅੱਛੀ ਗੱਲਬਾਤ ਹੋਈ ਅਤੇ ਅੱਛੇ ਨਤੀਜੇ ਨਿਕਲੇ। ਸਤਿਗੁਰੂ ਪ੍ਰਤਾਪ ਸਿੰਘ ਜੀ ਇਸ ਬਾਰੇ 'ਲਾਲ ਦੇਹਿ ਰਤਨ' ਭਾਗ ਪੰਜ ਦੇ ਪੰਨਾ ੩੫੯ ਤੇ ਇਸ ਦਾ ਜ਼ਿਕਰ ਕਰਦੇ ਹਨ। ਪੰਨਾ ੩੬੦ ਤੇ ਇਸ ਵਿੱਚ ਲਏ ਗਏ ਫੈਸਲਿਆਂ ਬਾਰੇ ਸਤਿਗੁਰੂ ਜੀ ਇਸ ਤਰ੍ਹਾਂ ਫਰਮਾਉਂਦੇ ਹਨ-

*ਪਹਿਲੀ ਚੀਜ਼ ਇਹ—ਕਿ ਉਹ ਸਾਡਾ ਸਾਥੀ ਹੈ ਜਿਹੜਾ ਗੁਰੂ ਨਾਨਕ ਤੇ ਉਸਦੇ ਜਾਨਸ਼ੀਨਾ ਨੂੰ ਮੰਨਦਾ ਹੋਵੇ, ਕਿਉਂਕਿ ਇੱਥੇ ਸਾਡਾ ਰੌਲਾ ਪੈਂਦਾ ਸੀ—ਇੱਕ ਕਹਿੰਦੇ ਸੀ ਗੁਰੂ ਗੋਬਿੰਦ ਸਿੰਘ ਤੋਂ ਅੱਗੇ ਗੁਰੂ ਗ੍ਰੰਥ ਸਾਹਿਬ ਹੈ, ਦੂਜੇ ਅਸੀ ਕਹਿੰਦੇ ਸੀ ਗੁਰੂ ਬਾਲਕ ਸਿੰਘ, ਗੁਰੂ ਰਾਮ ਸਿੰਘ ਹੈ—ਰੌਲਾ ਨਹੀ ਪੈਂਦਾ। ਗੁਰੂ ਨਾਨਕ ਦੇਵ ਔਰ ਉਸਦੇ ਜਾਨਸ਼ੀਨ—ਕਈ ਸੱਤਾਂ ਤੱਕ ਹੀ ਰਾਮ ਰਈਏ ਮੰਨਦੇ ਹਨ—ਆਦਿ ਔਰ ਦਸਮ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਉੱਤੇ ਜਿਹੜਾ ਭਰੋਸਾ ਰੱਖੇ, ਉਹ ਇਹਦਾ ਮੈਂਬਰ ਬਣੇ। ਇਹ ਉਹ ਰੇਜ਼ੂਲੈਸ਼ਨ ਸੀ।*

*ਇਹਦੇ ਨਾਲ ਦੂਸਰੀ ਚੀਜ਼ ਕੀ—ਕਿ ਆਪਣਾ ਪ੍ਰਚਾਰ ਮੰਡਨ ਰੂਪ—ਮਤਲਬ ਇਹ ਹੈ, ਕਿ ਤੁਸੀ ਆਪਣੇ ਮਜ਼ਹਬ ਦੀ ਖੂਬੀ ਦੱਸੋ ਪਰ ਦੂਜੇ ਦੀ ਨਿੰਦਿਆ ਨਾ ਕਰੋ। ਕੋਈ ਨਾਮਧਾਰੀ ਹੁੰਦਾ ਹੋਇਆ ਇਹ ਕਦੇ ਨਾ ਕਹੇ ਕਿ ਗ੍ਰੰਥ ਸਾਹਿਬ ਗੁਰੂ ਨਹੀ ਹੋ ਸਕਦਾ। ਕੋਈ ਦੂਜਾ ਇਹ ਨਾ ਕਹੇ ਕਿ ਦੇਹਧਾਰੀ ਗੁਰੂ ਨਹੀ ਹੋ ਸਕਦਾ। ਨਾਮਧਾਰੀ ਕਹੇ ਦੇਹਧਾਰੀ ਗੁਰੂ ਹੋਣਾ ਚਾਹੀਦੈ, ਦੂਸਰੇ ਕਹਿਣ ਗੁਰੂ ਗ੍ਰੰਥ ਸਾਹਿਬ ਗੁਰੂ ਹੈ, ਲੇਕਿਨ ਇਹਦੇ ਤੇ ਲੜੋ ਨਾ।*

*-ਲਾਲ ਦੇਹਿ ਰਤਨ, ਭਾਗ-੫, ਪੰਨਾ ੩੬੦*

ਇਹ ਫੈਸਲਾ ਕਿ ਆਪਣਾ ਪ੍ਰਚਾਰ ਮੰਡਨ ਰੂਪ ਵਿੱਚ ਕਰੋ ਪਰ ਕਿਸੇ ਦਾ ਖੰਡਨ ਨਾ ਕਰੋ, ਬਹੁਤ ਮਹੱਤਵਪੂਰਨ ਸੀਂ। ਜੇਕਰ ਇਸ ਫੈਸਲੇ ਤੇ ਸਿੱਖ ਅੱਜ ਵੀ ਸਹਿਮਤ ਹੋ ਜਾਣ ਤੇ ਇਹ ਇੱਕ ਹੋ ਸਕਦੇ ਹਨ ਅਤੇ ਬਹੁਤ ਸਾਰੇ ਮਸਲੇ ਹੱਲ ਹੋ ਸਕਦੇ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇੱਥੇ ਹੀ ਬੱਸ ਨਹੀ ਕੀਤੀ ਬਲਕਿ ਅੰਗਰੇਜ਼ ਦੇ ਪਾਟਕ—ਕਿ ਹਿੰਦੂ ਵੱਖਰੇ ਹਨ ਦੇ ਖਿਲਾਫ ਵੀ ਆਪਜੀ ਨੇ ਮਾਰਚ ੧੯੪੩ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਹਿੰਦੂ ਸਿੱਖ ਮਿਲਾਪ ਕਾਨਫਰੰਸ ਕਰਵਾਈ। ਸਾਰਿਆਂ ਨੂੰ ਅੰਗਰੇਜ਼ ਦੀ ਚਾਲ ਤੋਂ ਬਚਣ ਦਾ ਸੰਦੇਸ਼ ਦਿੱਤਾ ਅਤੇ ਆਪਸੀ ਭਾਈਚਾਰੇ ਨੂੰ ਉਤਸ਼ਾਹ ਦਿੱਤਾ।

ਆਪਣੇ ਵਿਦੇਸ਼ੀ ਦੌਰਿਆਂ ਵਿੱਚ ਵੀ ਸਤਿਗੁਰੂ ਜੀ ਨੇ ਸਾਰੀਆਂ ਧਿਰਾਂ ਨੂੰ ਨਾਮ ਬਾਣੀ ਨਾਲ ਜੁੜਨ, ਰਹਿਤ ਮਰਯਾਦਾ ਰੱਖਣ ਅਤੇ ਆਪਸੀ ਮੇਲ ਮਿਲਾਪ ਦੇ ਸੰਦੇਸ਼ ਦਿੱਤੇ। ਮਾਸ ਸ਼ਰਾਬ ਤੋਂ ਪ੍ਰਹੇਜ਼ ਕਰਨ ਅਤੇ ਆਪਣੇ ਗਰੀਬ ਸਾਥੀਆਂ ਨੂੰ ਉਪਰ ਚੁੱਕਣ ਲਈ ਬਾਰ ਬਾਰ ਸਮਝਾਇਆ। ਆਪ ਜੀ ਨੇ ਸੁਝਾਓ ਦਿੱਤਾ ਕਿ ਹਰ ਅਮੀਰ ਆਦਮੀ ਆਪਣੀ ਬੱਚਤ ਦੇ ਸੌ ਰੁਪਇਆਂ ਵਿੱਚੋਂ ਇੱਕ ਰੁਪਈਆ ਮਹੀਨੇ ਦਾ ਕੱਢੇ। ਹਰ ਇਲਾਕੇ ਵਿੱਚ ਤਿੰਨ ਚਾਰ ਬੰਦਿਆਂ ਦੀ ਇੱਕ ਕਮੇਟੀ ਬਣਾ ਲੈਣ ਅਤੇ ਇਹ ਪੈਸੇ ਉੱਥੇ ਇਕੱਠੇ ਕਰਨ। ਕੋਈ ਵੀ ਬੰਦਾ ਜੇ ਆਪਣੀ ਇਮਾਨਦਾਰੀ ਦੀ ਮਿਹਨਤ ਕਰਨ ਤੇ ਵੀ ਗਰੀਬ ਹੁੰਦਾ ਹੈ ਤਾਂ ਉਸਦੀ ਮਦਦ ਇਸ ਫੰਡ ਵਿੱਚੋਂ ਕੀਤੀ ਜਾਵੇ। ਇਸੇ ਤਰ੍ਹਾਂ ਜੇਕਰ ਕਿਸੇ ਕਾਰਖਾਨੇ ਵਿੱਚ ਕਿਸੇ ਵਜ੍ਹਾ ਕਰਕੇ ਕੋਈ ਨੁਕਸਾਨ ਹੋ ਜਾਵੇ ਤਾਂ ਉਸ ਦੀ ਵੀ ਮਦਦ ਹੋ ਸਕਦੀ ਹੈ।

ਸਤਿਗੁਰੂ ਜੀ ਨੇ ਅਮੀਰਾਂ ਨੂੰ ਯਾਦ ਕਰਵਾਇਆ ਕਿ ਉਹ ਜੋ ਕੁਝ ਵੀ ਹੈਨ ਸਤਿਗੁਰੂ ਰਾਮ ਸਿੰਘ ਜੀ ਦੀ ਕਿਰਪਾ ਸਦਕਾ ਹੀ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਫਰਮਾਇਆ ਕਿ ਇੱਕ ਸੰਤ ਸੋਭਾ ਸਿੰਘ ਜੀ ਪਿੰਡ ਉਟਾਲਾਂ ਦੇ ਹੁੰਦੇ ਸਨ। ਉਹਨਾਂ ਨੇ ਇੱਕ ਦਿਨ ਸਤਿਗੁਰੂ ਰਾਮ ਸਿੰਘ ਜੀ ਨੂੰ ਅਰਜ਼ ਕੀਤੀ,"ਸੱਚੇ ਪਾਤਸ਼ਾਹ ਲੋਕ ਸਾਨੂੰ ਗਰੀਬ ਜਾਣ ਕੇ ਦੰਦੀ ਦੇ ਦਾਣੇ ਦਿੰਦੇ ਹਨ, ਖੜੇ ਨਹੀ ਹੋਣ ਦਿੰਦੇ।"

*ਸਤਿਗੁਰਾਂ ਨੇ ਕਿਹਾ,"ਸੋਭਾ ਸਿੰਹਾਂ ਮੈ ਇਸ ਕੁਲ ਵਿੱਚ ਅਵਤਾਰ ਧਾਰਿਆ ਹੈ, ਇਹਦੇ ਸਭ ਦਲਿੱਦਰ ਕੱਟ ਦਿਆਂਗਾ।"*

*ਅੱਜ ਦੇਖੋ ਤੁਸੀ, ਤੁਸੀ ਝਾਕੋ ਰਾਮਗੜ੍ਹੀਓ ਆਪਣੇ ਆਪ ਵੱਲ ਕਿ ਰਾਜੇ ਤੁਹਾਡੇ ਵਰਗੇ, ਤੁਸੀ ਰਾਜਿਆਂ ਨਾਲੋਂ ਮੂਹਰੇ-ਖੜੇ ਹੋ, ਦੇਖੋ। ਕਿਰਪਾ ਸਤਿਗੁਰ ਦੀ ਹੈ। ਧੰਨ ਕੁਲ ਐਵੇ ਨਹੀ ਲਿਖੀ ਗੁਰੂ ਜੀ ਨੇ, ਉਹ ਧੰਨ ਕੁਲ ਹੈ--ਪ੍ਰਗਟ ਹੋਣ ਵਾਲੀ।*

*-ਲਾਲ ਦੇਹਿ ਰਤਨ, ਭਾਗ-੫, ਪੰਨਾ ੪੮੮*

ਸਤਿਗੁਰ ਪ੍ਰਤਾਪ ਸਿੰਘ ਜੀ ਗਰੀਬ ਦੀ ਮਦਦ ਦੇ ਨਾਲ ਬੱਚਿਆਂ ਦੀ ਮੁੱਢਲੀ ਵਿੱਦਿਆ ਅਤੇ ਦਸਤਕਾਰੀ ਤੇ ਵੀ ਜ਼ੋਰ ਦਿੱਤਾ ਹੈ।

*ਦੂਸਰੀ ਚੀਜ਼ ਹੈ, ਦੋ ਤਿੰਨ ਤਰ੍ਹਾਂ—ਇੱਕ ਬਿਲਕੁਲ ਗਰੀਬ ਹਨ—ਇੱਕ ਦਰਮਿਆਨੇ ਦਰਜੇ ਦੇ ਆਦਮੀ ਨੇ—ਇੱਕ ਬੜੇ ਤਕੜੇ ਹਨ। ਇੱਕ ਉਹ ਆਦਮੀ ਹਨ ਜਿਹਨਾਂ ਦੇ ਬੱਚੇ ਬੜੇ ਲਾਇਕ ਹਨ, ਬੜੇ ਅੱਛੇ ਪੜ੍ਹਨ ਵਾਲੇ ਹਨ, ਬੜਾ ਕੁਛ ਕਰਨ ਵਾਲੇ ਹਨ—ਉਹਨਾਂ ਕੋਲ ਪੈਸੇ ਨਹੀ ਹਨ, ਉਹ ਬਾਹਰ ਜਾ ਕੇ ਕੰਮ ਨਹੀ ਸਿੱਖ ਸਕਦੇ। ਉਹਨਾਂ ਦੀ ਮਦਦ ਵਾਸਤੇ, ਸਰਦਾਰ ਭਗਤ ਸਿੰਘ ਹੁਰਾਂ ਅੱਜ ਦੱਸਿਆ ਸੀ,"ਜਿਹਨਾਂ ਨੂੰ ਅਸੀ ਭੇਜਿਆ*

ਰਾਮਗੜ੍ਹੀਆ ਬੋਰਡ ਵੱਲੋਂ ਨੈਰੋਬੀ. ਉਹ ਮੁੜ ਕੇ ਸਾਡੇ ਮੱਥੇ ਵੀ ਨਹੀ ਲੱਗੇ।"

ਮੈ ਕਿਹਾ—ਕਸੂਰ ਸਾਡਾ ਹੈ. ਅਸੀ ਬਚਪਨ ਤੋਂ ਬੱਚਿਆਂ ਨੂੰ ਇਹ ਸਿੱਖਿਆ ਨਹੀ ਦਿੱਤੀ ਕਿ, ਬੱਚਿਓ ਤੁਸੀ ਕਿਸ ਤਰ੍ਹਾਂ ਦੇ ਹੋਵੋ, ਤੁਸੀ ਕਿਸੇ ਨਾਲ ਹਮਦਰਦੀ ਕਰਨ ਵਾਲੇ ਬਣੋ। ਬਚਪਨ ਤੋਂ ਇਹੋ ਸਿੱਖਿਆ ਹੈ—ਬਈ, ਮੇਰੇ ਮੁੰਡੇ ਵਰਗੇ ਬੂਟ ਨਾ ਕਿਸੇ ਦੇ ਹੋਣ—ਮੇਰੇ ਮੁੰਡੇ ਵਰਗੀ ਮੋਟਰ ਨਾ ਹੋਵੇ—ਮੇਰੇ ਮੁੰਡੇ ਵਰਗੇ ਕਪੜੇ ਨਾ ਕਿਸੇ ਦੇ ਹੋਣ। ਉਹਦੇ ਨਾਲ ਤੁਹਾਡੇ ਬੱਚੇ ਜੇ ਜਾ ਕੇ ਸਿੱਖ ਕੇ ਆਉਣਗੇ—ਚਲੋ ਮੰਨ ਹੀ ਲਉ, ਉਹ ਤੁਹਾਡੇ ਕੋਲ ਨਹੀ ਆਉਂਦੇ, ਤੁਹਾਡਾ ਇਹ ਪਰਉਪਕਾਰ ਤਾਂ ਹੋ ਜਾਊ, ਉਹ ਤੇ ਰੱਜ ਕੇ ਰੋਟੀ ਖਾਣਗੇ, ਉਹਦੇ ਮਾਪੇ ਤੇ ਸੌਖੇ ਹੋ ਜਾਣਗੇ।

ਤੀਸਰੀ ਚੀਜ਼ ਹੈ ਵਿੱਦਿਆ ਤੁਹਾਡੀ, ਤੁਸੀ ਇਹ ਦੇਖ ਸਕਦੇ ਹੋ ਕਿ ਤੁਹਾਡੇ ਪਿਤਾ, ਦਾਦੇ ਜਿਹੜੇ ਸਨ—ਤੇਸੇ ਵਾਲੇ, ਆਰੀ ਵਾਲੇ, ਰੇਤੀ ਵਾਲੇ—ਉਹ ਆਦਮੀ ਅੱਜ ਤੁਹਾਡੇ ਨਾਲੋਂ ਸੌਖੇ ਹਨ। ਉਹਨਾਂ ਦੀ ਮਿਹਰਬਾਨੀ ਦਾ ਇਹ ਫਲ ਹੈ, ਉਹਨਾਂ ਦੇ ਹੱਥਾਂ ਦੀ ਕਿਰਤ ਦਾ ਇਹ ਫਲ ਹੈ ਕਿ ਤੁਸੀ ਬਾਦਸ਼ਾਹੀ ਭੋਗਦੇ ਹੋ। ਪਰ, ਜੇ ਤੁਸੀ ਕੰਮ ਛੱਡ ਦਿਉਗੇ, ਜੇ ਤੁਸੀ ਕੰਮ ਨਾ ਕਰੋਗੇ, ਜੇ ਇੱਥੇ ਬੱਚਿਆਂ ਨੂੰ ਕੰਮ ਨਾ ਸਿਖਾਉਗੇ, ਤੇ .........। ਮੈ ਹੁਣ ਜਿਦਣ ਆਇਆਂ ਇਧਰ, ਓਦੂੰ ਮੈ ਇੱਕ ਦਿਨ ਯਾ ਦੋ ਦਿਨ ਪਹਿਲਾਂ ਪੜ੍ਹਿਐ ਕਿ ਦਿੱਲੀ 'ਚ ਇੱਕ ਲੜਕਾ ਐਮ ਏ ਪੜ੍ਹਕੇ ਪੁਲਿਸ ਦਾ ਸਿਪਾਹੀ ਬਣਿਆ ਹੈ। ਜਿਹੜੇ ਨਿਰੇ ਮੁੰਡੇ ਤੁਸੀ ਪੜ੍ਹਾਉਂਦੇ ਹੋ, ਉਹਨਾਂ ਨੂੰ ਕੋਟ ਪਤਲੂਨਾਂ ਦਿੰਦੇ ਹੋ, ਉਹ ਕਾਸੇ ਜੋਗੇ ਨਹੀ ਰਹਿ ਜਾਂਦੇ। ਮੁੜ ਕੇ ਜੇ ਉਹਨਾਂ ਨੂੰ ਕੋਈ ਨੌਕਰੀ ਨਾ ਮਿਲੇ, ਉਹ ਕੌਡੀ ਦੇ ਨਹੀ ਰਹਿੰਦੇ। ਉਹ ਤੁਹਾਡੇ ਸਿਰ ਤੇ ਭਾਰ ਪੈਂਦੇ ਨੇ, ਲੋਕਾਂ ਦੇ ਤੇ ਭਾਰ ਪੈਂਦੇ ਹਨ, ਅਖੀਰ ਉਹ ਬਿਗੜਦੇ ਹਨ। ਉਹਨਾਂ ਦੇ ਚਾਲ ਚਲਣ ਬਿਗੜਦੇ ਹਨ—ਚੋਰੀ ਕਰਨਗੇ, ਕੂਛ ਕਰਨਗੇ। ਤੇ, ਜੇ ਉਹ ਹੱਥੀ ਕੰਮ ਸਿੱਖੇ ਹੋਣ—ਪੜ੍ਹਨ, ਕੰਮ ਵੀ ਜਾਣਦੇ ਹੋਣ। ਕੰਮ ਕਰਨ ਨਾਲ ਆਦਮੀ ਦੀ ਇੱਜ਼ਤ ਨਹੀ ਘਟਦੀ, ਇੱਜ਼ਤ ਬੁਰੇ ਕੰਮ ਨਾਲ ਘਟਦੀ ਹੈ।

ਸਕੂਲ ਤੁਹਾਡੇ ਉਹ ਹੋਣੇ ਚਾਹੀਦੇ ਹਨ—ਤਿੰਨ ਜਮਾਤਾਂ ਤਕ, ਤੁਹਾਡੇ ਬੱਚਿਆਂ ਨੂੰ ਬਜ਼ੁਰਗ ਤੁਹਾਡੇ ਪਿੰਡਾਂ 'ਚ, ਪੰਜਾਹ ਸਾਲ ਤੋਂ ਘੱਟ ਕੋਈ ਆਦਮੀ—ਤੁਹਾਡੇ ਸਕੂਲਾਂ ਵਿੱਚ—ਉਹ ਧਾਰਮਿਕ ਵਿੱਦਿਆ ਦੇਣ ਵਾਲਾ ਨਹੀ ਚਾਹੀਦਾ। ਉੱਤੇ ਬੇਸ਼ਕ ਹੋਵੇ, ਜਿਹਦੇ ਕੋਲ ਬੱਚੇ ਰੋਜ਼ ਘੰਟਾ ਡੇਢ ਲਾਉਣ। ਉਹ ਗੁਰਬਾਣੀ ਰੋਜ਼ ਪੜ੍ਹਨ, ਉਹ ਇਸ਼ਨਾਨ ਰੋਜ਼ ਕਰਨ, ਉਹ ਜਾ ਕੇ ਗੁਰਦਵਾਰੇ ਮੱਥਾ ਟੇਕਣ। ਉਹਨਾਂ ਨੂੰ ਸਮਝ ਆਵੇ ਕਿ ਸਾਡਾ ਇਸਟ ਭੀ ਕੋਈ ਚੀਜ਼ ਹੈ। ਤਿੰਨ ਸਾਲ ਤਕ ਉਹਨਾਂ ਨੂੰ ਪੂਰੀ ਤਰ੍ਹਾਂ ਤੁਸੀ ਵਾਕਫ਼ ਕਰੋ—ਜੁਗਰਾਫ਼ੀਆ ਪੜ੍ਹਾਓ, ਹਿਸਾਬ ਪੜ੍ਹਾਓ, ਪਰ ਤਿੰਨ ਸਾਲ ਧਾਰਮਿਕ ਪੜ੍ਹਾਈ ਕਰਾਓ। ਜਿਦਣ ਚੌਥਾ ਸਾਲ ਲੱਗੇ, ਜੇ ਮਰਜ਼ੀ ਹੈ ਵਿੱਦਿਆ ਦਿਓ। ਚੌਥਾ ਸਾਲ ਲੱਗਦਿਆਂ—ਮੇਰੀ ਆਪਣੀ ਰਾਏ ਹੈ ਬਈ, ਪੰਜ ਸਾਲ ਤਕ ਲੜਕਾ ਸ਼ੁਰੂ ਕਰਦਾ ਹੈ ਯਾ ਛੇ ਦਾ—ਅੱਠ ਨੌਂ ਦਾ ਹੋ ਜਾਂਦਾ ਹੈ, ਉਦੋਂ ਉਹ ਜ਼ਰੂਰ ਹੱਥੀ ਕੰਮ ਸਿੱਖੇ। ਜਿਹੜਾ ਉਦਣ ਉਹ ਹੱਥੀ ਕੰਮ ਸਿੱਖਿਗਾ ਮੁੜਕੇ ਉਹੋ ਜਿਹਾ ਨਹੀ ਸਿੱਖ ਸਕਦਾ। ਉਹਨਾਂ ਨੂੰ ਨਾਲ ਕੰਮ ਦਿਉ, ਕੰਮ ਸਿਖਾਓ, ਭਾਵੇ ਸੌ ਰੁਪਏ ਰੋਜ਼ ਦਾ ਕੰਮ ਕਰਨ ਵਾਲਾ ਬਣਾ ਦਿਉ, ਤੁਹਾਡਾ ਇਖਤਿਆਰ ਹੈ, ਇਹ ਤੁਹਾਡੀ ਮਰਜ਼ੀ ਹੈ।

ਇਹ ਤਿੰਨ ਚੀਜ਼ਾਂ—ਇੱਕ ਬੱਚਿਆਂ ਦੇ ਸਕੂਲਾ ਵਿੱਚ ਧਾਰਮਿਕ ਪੜ੍ਹਾਈ ਦੇ ਨਾਲ ਦਸਤਕਾਰੀ, ਇੱਕ ਬਾਹਰ ਜਾਣ ਵਾਸਤੇ ਉਹਨਾਂ ਦਾ ਇੰਤਜ਼ਾਮ, ਇੱਕ ਗਰੀਬਾਂ ਦਾ। ਇਹ ਤਿੰਨ ਕੰਮ ਜਿਹੜੇ ਤੁਹਾਡੇ ਨੇ, ਅੱਜ ਤੁਸੀ ਕਰ ਸਕਦੇ ਹੋ। ਸਤਿਗੁਰ ਨੇ ਤੁਹਾਨੂੰ ਦਿੱਤਾ ਹੈ।

-ਲਾਲ ਏਹਿ ਰਤਨ, ਭਾਗ-੫, ਪੰਨਾ ੪੯੦

ਸਤਿਗੁਰ ਪ੍ਰਤਾਪ ਸਿੰਘ ਜੀ ਦੀ ਦੂਰ ਅੰਦੇਸ਼ੀ ਵੀ ਕਮਾਲ ਦੀ ਸੀ। ਮੁਲਕ ਦੀ ਵੰਡ ਨੂੰ ਆਪ ਜੀ ਨੇ ਪਹਿਲਾਂ ਹੀ ਭਾਂਪ ਲਿਆ ਸੀ। ਸ੍ਰੀ ਜੀਵਨ ਨਗਰ ਵਾਲੀ ਜ਼ਮੀਨ ਲੈਣ ਦਾ ਵੀ ਮਨ ਪਹਿਲਾਂ ਹੀ ਬਣ ਚੁੱਕਿਆ ਸੀ। ਆਪਣੇ ਸਿੱਖਾਂ ਨੂੰ ਪਾਕਿਸਤਾਨ ਵਿੱਚੋਂ ਠੀਕ ਠਾਕ ਲਿਆ ਕੇ ਵਸਾਉਣ ਦੀ ਯੋਜਨਾ ਵੀ ਆਪਜੀ ਨੇ ਬਣਾ ਲਈ ਸੀ। ਇਸ ਦੇ ਫਲਸਰੂਪ ਅਨੇਕਾਂ ਹੀ ਨਾਮਧਾਰੀ ਪਰਿਵਾਰ ਆਪਣਾ ਬਾਲ ਪਰਿਵਾਰ ਲੈਕੇ ਵੰਡ ਤੋਂ ਪਹਿਲਾਂ ਹੀ ਇਸ ਇਲਾਕੇ ਵਿੱਚ ਆ ਕੇ ਵੱਸ ਗਏ। ਇੱਥੇ ਜਿਹਨਾਂ ਨੇ ਜ਼ਮੀਨ ਖਰੀਦੀ ਸੀ ਉਹਨਾਂ ਨੂੰ ਤੇ ਮਿਲ ਹੀ ਗਈ ਪਰ ਬਹੁਤ ਸਾਰੇ ਗਰੀਬ ਨਾਮਧਾਰੀ ਜੋ ਦੂਸਰਿਆਂ ਦੀਆਂ ਜ਼ਮੀਨਾਂ ਵਾਹ ਕੇ ਆਪਣਾ ਗੁਜ਼ਾਰਾ ਕਰਦੇ ਸਨ ਉਹਨਾਂ ਨੂੰ ਵੀ ਜਮੀਨਾਂ ਵਾਲੇ ਬਣਾ ਦਿੱਤਾ। ਤਕਰੀਬਨ ਦੋ ਹਜ਼ਾਰ ਏਕੜ ਜ਼ਮੀਨ ਸਿੱਖਾਂ ਵਿੱਚ ਮੁਫਤ ਵੰਡੀ। ਉਹਨਾਂ ਨੂੰ ਲੋੜ ਅਨੁਸਾਰ ਡੰਗਰ ਅਤੇ ਕਪੜੇ ਵੀ ਦਿੱਤੇ ਤਾਂ ਕਿ ਉਹ ਆਪਣੇ ਪੈਰਾਂ ਤੇ ਖੜੇ ਹੋ ਸਕਣ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਕਾਰ ਅਤੇ ਬਖਸ਼ਿਸ਼ ਦਾ ਕਿਸੇ ਕੀਮਤ ਤੇ ਵੀ ਮੁੱਲ ਨਹੀ ਪਾਇਆ ਜਾ ਸਕਦਾ।

ਆਪ ਜੀ ਵਿੱਦਿਅਕ ਅਦਾਰਿਆਂ ਵਿੱਚ ਵੀ ਗੁਰਮੁਖੀ ਪੜ੍ਹਾਉਣ ਦੇ ਹੱਕ ਵਿੱਚ ਸਨ। ਜਦੋਂ ਤੀਕਰ ਸਿੱਖਾਂ ਦੇ ਬੱਚੇ ਪੰਜਾਬੀ ਨਹੀ ਪੜ੍ਹਨਗੇ ਉਦੋਂ ਤਕ ਉਹ ਨਾ ਤੇ ਗੁਰਬਾਣੀ ਅਤੇ ਨਾ ਹੀ ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਨੂੰ ਜਾਣ ਸਕਦੇ ਹਨ। ਗੁਰਸਿੱਖੀ ਅਸੂਲਾਂ ਤੇ ਅਮਲ ਕਰਨ ਲਈ ਅਤੇ ਗੁਰਸਿੱਖੀ ਦੀ ਕਦਰ ਕਰਨ ਵਾਸਤੇ ਪੰਜਾਬੀ ਦਾ ਪੜ੍ਹਨਾ ਅਤਿਅੰਤ ਆਵੱਸ਼ਕ ਹੈ। ਸਤਿਗੁਰੂ ਰਾਮ ਸਿੰਘ ਜੀ ਦਾ ਵੀ ਹੁਕਮ ਹੈ,"ਲੜਕੀ ਲੜਕੇ ਨੂੰ ਅੱਖਰ ਪੜ੍ਹਾਉਣੇ ਹੋਸ਼ ਆਉਂਦੀ ਦੇ ਨਾਲ।" ਇਸ ਨੂੰ ਪ੍ਰੋਸਾਹਿਤ ਕਰਨ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੧੭-੧੮ ਅਕਤੂਬਰ ੧੯੪੨ ਨੂੰ ਇੱਕ ਪੰਜਾਬੀ ਕਾਨਫਰੰਸ ਵੀ ਕੀਤੀ ਸੀ ਜਿਸ ਵਿੱਚ ਉੱਘੇ ਵਿਅਕਤੀਆਂ ਨੇ ਹਿੱਸਾ ਲਿਆ।

ਗੁਰਮਤ ਸੰਗੀਤ ਵਿੱਚ ਸਤਿਗੁਰੂ ਜੀ ਦੀ ਵਿਸ਼ੇਸ਼ ਰੁਚੀ

ਸੀ ਸਾਰੀ ਗੁਰਬਾਣੀ ਰਾਗਾਂ ਵਿੱਚ ਉਚਾਰੀ ਹੋਈ ਹੈ ਇਸ ਲਈ ਆਪ ਜੀ ਇਹ ਚਾਹੁੰਦੇ ਸਨ ਕਿ ਸਿੱਖ ਬੱਚਿਆਂ ਨੂੰ ਸੰਗੀਤ ਦੀ ਸ਼ਿਖਸ਼ਾ ਦਿੱਤੀ ਜਾਵੇ। ਜਿਸ ਨਾਲ ਗੁਰਬਾਣੀ ਦਾ ਕੀਰਤਨ ਉਸੇ ਹੀ ਰਾਗ ਵਿੱਚ ਹੋਵੇ ਜਿਸ ਵਿੱਚ ਉਸਦਾ ਉਚਾਰਨ ਕੀਤਾ ਗਿਆ ਹੈ। ਇਸ ਦੇ ਨਾਲ ਪੁਰਾਣੀਆਂ ਰੀਤਾਂ ਦੀ ਸੰਭਾਲ ਵੀ ਚੰਗੀ ਤਰ੍ਹਾਂ ਹੋ ਸਕਦੀ ਹੈ। ਇਸ ਮੰਤਵ ਦੀ ਪੂਰਤੀ ਲਈ ਆਪ ਜੀ ਨੇ ਸਤੰਬਰ ੧੯੪੩ ਵਿੱਚ ਸ੍ਰੀ ਭੈਣੀ ਸਾਹਿਬ ਵਿਖੇ ਇੱਕ ਗੁਰਮਤ ਸੰਗੀਤ ਸੰਮੇਲਨ ਵੀ ਕੀਤਾ। ਜਿੱਥੇ ਜਿੱਥੇ ਆਪ ਜੀ ਦੌਰੇ ਤੇ ਗਏ ਉੱਥੇ ਉੱਥੇ ਸਿੱਖਾਂ ਨੂੰ ਗੁਰਮਤ ਸੰਗੀਤ ਬਾਰੇ ਪ੍ਰੇਰਦੇ ਰਹੇ। ਇਹ ਪ੍ਰਥਾ ਹੁਣ ਤੀਕਰ ਕਾਇਮ ਹੈ ਅਤੇ ਨਾਮਧਾਰੀ ਕਲਾ ਕੇਂਦਰ ਵਿੱਚੋਂ ਅਨੇਕਾਂ ਹੀ ਸੰਗੀਤਕਾਰ ਪੈਦਾ ਹੋ ਚੁੱਕੇ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਉਪਦੇਸ਼ਾਂ ਵਿੱਚ ਹਰ ਮਹੱਤਵ ਪੂਰਨ ਮਸਲਾ ਭਾਂਵੇ ਉਹ ਧਾਰਮਿਕ, ਸਮਾਜਿਕ ਯਾ ਰਾਜਨੀਤਕ ਹੋਵੇ ਤੇ ਬਹੁਤ ਹੀ ਗੰਭੀਰਤਾ ਪੂਰਵਕ ਵਿਚਾਰ ਵਾਲੇ ਸਮਾਧਾਨਾ ਦੀ ਬਖਸ਼ਿਸ਼ ਕੀਤੀ ਹੈ। ਇਹ ਉਪਦੇਸ਼ ਏਨੇ ਵਿਸ਼ਾਲ ਅਤੇ ਗਹਿਰੇ ਹਨ ਕਿ ਉਹਨਾਂ ਦੇ ਇੱਕ ਇੱਕ ਉੱਤੇ ਜੇਕਰ ਕੁਝ ਲਿਖਣ ਦਾ ਯਤਨ ਕਰੀਏ ਤਾਂ ਇੱਕ ਹੋਰ ਬੜਾ ਵੱਡਾ ਗ੍ਰੰਥ ਬਣ ਜਾਂਦਾ ਹੈ। ਇਸ ਕਰਕੇ ਪਾਠਕਾਂ ਦੇ ਗਿਆਨ ਵਾਸਤੇ ਉਹਨਾਂ ਵਿੱਚੋਂ ਕੁਝ ਕੁ ਦਾ ਇੱਥੇ ਵੰਨਗੀ ਮਾਤਰ ਉਲੇਖ ਕੀਤਾ ਜਾਂਦਾ ਹੈ-

**੧ ਅਕਾਲ ਪੁਰਖ**

- ਨਿਰਗੁਣ ਸਰੂਪ ਜਿਹੜਾ ਹੈ ਅਕਾਲ ਪੁਰਖ ਦਾ—ਉਹਦਾ ਨਾਂ ਹੈ—ਨਿਰਗੁਣ, ਬਗੈਰ ਗੁਣ ਤੋਂ ਜਿਸ ਵਿੱਚ ਕੋਈ ਗੁਣ ਨਹੀ, ਆਵਾਜ ਨਹੀ, ਸ਼ਕਲ ਨਹੀ। ਨਾ ਉਹ ਉਸ ਤਰ੍ਹਾਂ ਦਾ ਨਿਰਗੁਣ ਹੋ ਕੇ ਕਿਸੇ ਨੂੰ ਤਾਰ ਸਕਦਾ ਹੈ, ਨਾ ਭਜਨ ਦੱਸ ਸਕਦਾ ਹੈ, ਨਾ ਕਿਸੇ ਨੂੰ ਦਰਸਨ ਦੇ ਸਕਦਾ ਹੈ। ਜਦੋ ਸਰਗੁਣ ਬਣ ਜਾਂਦਾ ਹੈ, ਫਿਰ ਸਰਗੁਣ ਹੋ ਕੇ ਉਹੀ ਰੂਪ, ਉਹ ਧਾਰ ਕੇ ਜਿਹੜਾ ਆਉਂਦਾ ਹੈ, ਜਿਸ ਰੂਪ 'ਚ ਆਉਂਦਾ ਹੈ, ਉਹਦੇ 'ਚ ਲੋਕਾਂ ਦਾ ਫਿਰ ਸਰਗੁਣ ਰੂਪ ਹੋ ਕੇ ਉੱਧਾਰ ਕਰਦਾ ਹੈ।
- ਅਕਾਲ ਪੁਰਖ ਜਦੋ ਨਹੀ ਸੀ ਕੁਝ—ਉਦੋਂ ਵੀ ਸੀ, ਜਦੋ ਕੁਝ ਨਹੀ ਰਹੇਗਾ—ਉਦੋਂ ਵੀ ਹੋਵੇਗਾ, ਉਹ ਹਰ ਵਕਤ ਹੈ ਔਰ ਉਹ ਆਪਣੀ ਮੌਜ ਦਾ ਮਾਲਕ ਹੈ।
- ਉਹ ਅਕਾਲ ਮੂਰਤ ਹੈ, ਕਾਲ ਸੇ ਰਹਿਤ—ਉਸ ਦੀ ਮੂਰਤ ਹੈ; ਉਹ ਸਮੇ ਦੀ ਸੀਮਾ 'ਚ ਨਹੀ ਆਉਂਦਾ; ਸਮਾਂ ਉਸ ਦਾ ਬਣਾਇਆ ਹੋਇਆ ਹੈ, ਸਮੇਂ ਨੂੰ ਉਹ ਰਚਣ ਵਾਲਾ ਹੈ; ਸਮੇ ਨੂੰ ਉਹ ਬਣਾਉਣ ਵਾਲਾ ਹੈ।

**੨ ਸਤਿਗੁਰੂ**

- ਸਤਿਗੁਰੂ ਸਰਬ ਕਲਾ ਸਮਰੱਥ ਹੈ, ਜਿਸਨੂੰ ਅਣਗਿਣਤ ਜੀਵ ਰਚਣ ਦਾ ਕੋਈ ਪੁੰਨ ਨਹੀ, ਔਰ ਸਾਰੀ ਸਰਿਸ਼ਟੀ ਨੂੰ ਜਿਦਣ ਪਰਲੋ ਕਰਕੇ ਲੈਅ ਕਰ ਦਿੰਦਾ ਹੈ, ਕੋਈ ਪਾਪ ਨਹੀ। ਉਸਦੇ ਨਾਲ ਸਾਡਾ ਦਾਅਵਾ ਕੋਈ ਨਹੀ, ਪਰ ਇੱਕੋ ਚੀਜ ਹੈ, ਕਿ ਉਹ ਸਰਬ ਕਲਾ ਸਮਰੱਥ ਹੈ, ਉਹ ਅਜੂਨੀ ਹੈ, ਉਹ ਜੂਨ ਵਿੱਚ ਕਦੇ ਨਹੀ ਆਉਂਦਾ।
- ਸਤਿਗੁਰੂ ਸਾਰੀ ਸ੍ਰਿਸਟੀ ਦਾ ਮਾਲਕ ਹੈ, ਸਭ ਦਾ ਉਹ ਕਰਤਾ, ਹਰਤਾ ਹੈ।
- ਬਿਨਾ ਸਤਿਗੁਰੂ ਦੇ ਸਾਰੀ ਧਰਤੀ ਦਾ ਭਾਰ ਉਤਾਰਨ ਦਾ ਕੋਈ ਠੇਕਾ ਨਹੀ ਲੈਂਦਾ।
- ਅਕਾਲਪੁਰਖ ਦਾ ਅਤੇ ਸਿੱਖ ਦਾ ਭੋਗ ਮਿਲਾਪ ਸਤਿਗੁਰੂ ਕਰਦਾ ਹੈ।
- ਸਤਿਗੁਰੂ ਦਾ ਰੂਪ ਅਸਚਰਜ ਹੈ, ਉਹ ਜਨਮ ਮਰਨ ਸੇ ਰਹਿਤ ਹੈ।
- ਨਾਨਕ—ਕਹਿੰਦੇ ਨੇ ਮਨੁੱਖ ਬਣਿਆ, ਇਕ ਮਨੁੱਖ ਦੇ ਘਰ ਜੰਮਿਆ। ਗੁਰੂ ਜੰਮਣ ਵਾਲੀ ਚੀਜ਼ ਨਹੀ, ਗੁਰੂ ਮਰਨ ਵਾਲੀ ਚੀਜ਼ ਨਹੀ।
- ਜਿਹੜੇ ਪੁਰਖ ਸਤਿਗੁਰੂ ਨੂੰ ਮਨੁੱਖ ਜਾਣ ਬੈਠਦੇ ਹਨ, ਉਹਨਾਂ ਦੇ ਪੱਲੇ ਕੁਝ ਨਹੀ ਪੈਂਦਾ।
- ਤੁਹਾਡਾ ਇਹ ਫਰਜ ਹੈ ਲੋਕਾਂ ਨੂੰ ਜਤਾਉਣਾ ਕਿ ਭਾਈ ਆਹ ਹੁਕਮ ਹੈ, ਇਹ ਉਸ ਦਾ ਰੂਪ ਹੈ ਔਰ ਜਿਤਨਾ ਚਿਰ ਸਰਗੁਣ ਸਰੂਪ ਦੇਹਧਾਰੀ ਨੂੰ ਨਾ ਮੰਨੋਗੇ, ਸਤਿਗੁਰੂ ਰਾਮ ਸਿੰਘ ਦੇ ਹੁਕਮਾਂ ਵਿੱਚ ਨਾ ਚਲੋਗੇ, ਤੁਹਾਡਾ ਕਲਜੁਗ ਵਿੱਚ ਉੱਧਾਰ ਨਹੀ/ ਹੋ ਸਕਦਾ।
- ਸਤਿਗੁਰੂ ਅੱਗੇ ਅਰਦਾਸ ਕਰਿਆ ਕਰੋ, "ਸੱਚਿਆ ਪਾਤਸ਼ਾਹ! ਸਿੱਖੀ ਭੀ ਤੇਰੀ, ਸਿਦਕ ਭੀ ਤੇਰਾ, ਤੇ ਰਾਖਾ ਭੀ ਤੂੰ ਹੀ ਹਮ+। ਕਿਰਪਾ ਕਰ ਸਾਡੇ ਉੱਤੇ ਤੇ ਸਾਨੂੰ ਇਹ ਦਾਨ ਦੇਹ, ਸਾਨੂੰ ਤੂੰ ਨਾ ਭੁੱਲੇ/, ਹੋਰ ਜੋ ਮਰਜੀ ਹੋ ਹੋਵੇ।"
- ਗੁਰੂ ਰਿਸਤਿਆ ਤੋ ਉੱਚੀ ਚੀਜ ਹੈ, ਉਹ ਇਨ੍ਹਾਂ ਸਭਨਾਂ ਗੱਲਾਂ ਤੋ ਵੱਖਰੀ ਚੀਜ ਹੈ, ਜਿਹਨਾਂ ਨੇ ਤੇ ਸਮਝ ਲਿਆ ਸਤਿਗੁਰੂ, ਉਹਨਾਂ ਨੂੰ ਤੇ ਮਿਲ ਗਿਆ—ਸਭ ਕੁਝ, ਜਿਹੜੇ ਰਿਸਤੇਦਾਰੀ 'ਚ ਅੜੇ ਰਹੇ, ਉਹਨਾਂ ਦਾ ਕੁਝ ਨਹੀ ਬਣਦਾ।

**੩ ਨਾਮ**

- ਸਤਿਗੁਰੂ ਸਚੇ ਪਾਤਸਾਹ ਨੇ ਸਾਨੂੰ ਗਰੜ ਉਦਾਗਰ ਦਿੱਤੀ ਹੈ, ਤੁਹਾਨੂੰ ਨਾਮ ਦਿੱਤਾ ਹੈ, ਜਿਹੜੇ ਨਾਮ ਜਪਣਗੇ, ਉਹਨਾਂ ਨੂੰ ਫਿਰ ਮਾਇਆ ਦਾ ਜ਼ਹਿਰ ਨਹੀ ਚੜ੍ਹ ਸਕਦਾ।
- ਜਿਸ ਤਰ੍ਹਾਂ ਕਿੱਲੀ ਦੇ ਕੋਲ ਦਾਣੇ ਰਹਿ ਜਾਂਦੇ ਹਨ ਚੱਕੀ ਦੇ ਪੀਸੀਂਦੇ ਨਹੀ, ਇਸ ਤਰ੍ਹਾਂ ਜਿਹੜੇ ਨਾਮ ਜਪਣਗੇ, ਉਹ ਬਚ ਰਹਿਣਗੇ।
- ਨਾਮ ਹੈ ਮੰਤਰ। ਮੰਤਰ ਸਬਦ ਜਿਹੜਾ ਹੈ ਇਹ ਸੰਸਕ੍ਰਿਤ ਦਾ ਸਬਦ ਹੈ ਮਤਰੀ ਧਾਤੂ ਸੇ ਮੰਤਰ ਬਣਦਾ ਹੈ ਤਾਂ ਮਤਰੀ ਧਾਤੂ ਦਾ ਮਤਲਬ ਹੈ ਗੁਪਤ ਜਪਣਾ, ਗੁਪਤ ਬਾਚਣਾ।

**੪ ਗੁਰਬਾਣੀ**

- ਤੁਸੀ ਇਹ ਨਾ ਮੰਨੋ, ਕਿ ਅਸੀ ਸਿੱਖ ਬਣ ਗਏ ਹਾਂ, ਅਸੀ ਕਿਰਪਾਨ ਪਾ ਲਈ ਹੈ, ਅਸੀ ਮਾਲਾ ਪਾ ਲਈ ਹੈ, ਸਾਡੀ ਸਿੱਧੀ ਪੱਗ ਹੈ—ਕੁਛ ਨਹੀ। ਜੇ ਲੋਕਾਂ ਦੇ ਦਿਖਾਉਣ ਵਾਸਤੇ ਬਾਣੀ ਵੀ ਪੜ੍ਹਦੇ ਹੋ, ਕੋਈ ਪੱਲੇ ਨਹੀ ਕੁਛ ਪੈਂਦਾ। ਆਪਣੇ ਆਪ ਨਾਲ ਧਿਆਨ ਮਾਰਿਆ ਕਰੋ। ਕੁਛ ਰੋਜ਼ ਸੋਚਿਆ ਕਰੋ। ਇੱਕ ਇੱਕ ਚੀਜ਼ ਛੱਡਦੇ ਜਾਓਗੇ, ਤੇ ਕਿੱਥੇ ਚਲੇ ਜਾਓਗੇ ਤੇ ਜੇ ਇੱਕ ਇੱਕ ਗ੍ਰਹਿਣ ਕਰਦੇ ਜਾਓਗੇ, ਇੱਕ ਇੱਕ ਤੁਕ ਰੋਜ਼ ਦਾ ਨਿਯਮ ਬਣਾ ਲਓ, ਕੰਠ ਕਰਣ ਦਾ, ਫਿਰ ਦੇਖੋ, ਤੁਸੀ ਕੀ ਕੁਝ ਕਰ ਸੱਕਦੇ ਹੋ।
- ਇਹ ਜ਼ਰੂਰੀ ਹੈ ਨਾਮਧਾਰੀ ਵਾਸਤੇ, ਪੈਸੇ ਨਾ ਹੋਣ ਉਹਦੇ ਕੋਲ ਬੇਸ਼ਕ, ਜੇ ਬੱਚਾ ਪੈਦਾ ਹੋਵੇ ਤਾਂ ਵੀ ਹਰ ਹਾਲਤ ਵਿੱਚ ਪਾਠ ਕਰਾਉਣਾ ਪਏਗਾ, ਜੇ ਆਨੰਦ ਕਰਾਉਣਾ ਹੈ ਤਾਂ ਵੀ ਪਾਠ ਲੜਕੇ ਵਾਲੇ ਵੀ ਤੇ ਲੜਕੀ ਵਾਲੇ ਵੀ ਕਰਾਉਣਗੇ, ਜੇ ਸਰੀਰ ਛੁੱਟ ਜਾਏ ਤਾਂ ਵੀ ਕਰਾਉਣਾਗੇ।
- ਅਦਬ ਕਿਸ ਤਰ੍ਹਾਂ ਹੈ, ਨਿਰਾ ਮੱਥਾ ਟੇਕ ਕੇ ਅਦਬ ਨਹੀ/ ਹੋ ਜਾਂਦਾ, ਬਹੁਤ ਰੁਮਾਲ ਦੇਣ ਨਾਲ ਅਦਬ ਨਹੀ/ ਹੋ ਜਾਂਦਾ, ਨਿਰਾ ਧੂਪ ਧੁਖਾਉਣ ਨਾਲ ਨਹੀ/ ਹੋ ਜਾਂਦਾ। ਅਦਬ ਇਸ ਚੀਜ਼ ਨਾਲ ਹੁੰਦਾ ਹੈ—ਜਿਹੜਾ ਕੁਝ ਲਿਖਿਆ ਹੈ ਉਸ ਨੂੰ ਮੰਨਣ ਕਰੀਏ।

**੫ ਸਿੱਖ**

- ਧੰਨ ਸਤਿਗੁਰੂ ! ਧੰਨ ਸਤਿਗੁਰੂ ਦੇ ਸਿੱਖ! ਜਿਹੜੇ ਸਭ ਬਚਨ ਮੰਨਦੇ ਹਨ ਕਿਉਂਕਿ ਗੁਰੂ ਨੇ ਜੋ ਹੁਕਮ ਦਿੱਤਾ ਹੈ,

ਸਿੱਖ ਨੇ ਮੰਨਿਆ ਤਾਂ ਗੁਰਮੁਖ ਜੇ ਗੁਰੂ ਦਾ ਹੁਕਮ ਨਹੀਂ ਮੰਨਿਆ, ਮਨ ਦੇ ਆਖੇ ਲੱਗਿਆ ਤਾਂ ਮਨਮੁੱਖ।

- ਜਿਹੜਾ ਸਿੱਖ, ਸਿੱਖ ਨੂੰ ਗੁਰੂ ਦਾ ਰੂਪ ਨਹੀਂ ਜਾਣਦਾ ਉਸਨੂੰ ਸਿੱਖੀ ਦਾ ਪਤਾ ਨਹੀਂ ਕੁਝ ਲੱਗਿਆ ਕਿ ਸਿੱਖੀ ਕੀ ਚੀਜ਼ ਹੈ।
- ਸਿੱਖ ਬਣਾਇਆ ਹੀ ਸਤਿਗੁਰੂ ਨੇ ਇਸ ਵਾਸਤੇ ਕਿ ਸ੍ਰਿਸ਼ਟੀ ਇੱਕ ਪਾਸੇ ਸਿੱਖ ਇੱਕ ਪਾਸੇ ਹੈ।
- ਜਿਹੜੇ ਸਿੱਖ ਸਣੇ ਕੇਸੀ ਇਸਨਾਨ ਕੀਤੇ ਤੋਂ ਬਗੈਰ ਆਸਾ ਦੀ ਵਾਰ ਲਾਉਂਦੇ ਹਨ, ਪੜ੍ਹਦੇ ਹਨ ਜਾਂ ਸੁਣਦੇ ਹਨ, ਉਹਨਾਂ ਨੂੰ ਪਾਪ ਲਗਦਾ ਹੈ।
- ਮਿੱਠਾ ਬੋਲਣ ਦੀ ਜਾਚ ਸਿੱਖੋ; ਕਿਸੇ ਨੂੰ ਕਰੜਾ ਬਚਨ ਨਾ ਕਰੋ; ਧੋਖਾ ਨਾ ਕਰੋ।

੬ **ਖਾਲਸਾ**

- ਜਿਹਦੇ ਅੰਦਰ ਜੋਤ ਜਗੇ, ਜਿਹਦੇ ਅੰਦਰ ਸਤਿਗੁਰੂ ਦਾ ਨਿਵਾਸ ਹੋਵੇ—ਨਾ ਸਿੱਧੀ ਪੱਗ ਨਾਲ, ਨਾ ਕਾਲੀ ਨਾਲ, ਨਾ ਚਿੱਟੀ ਨਾਲ, ਨਾ ਦਾੜ੍ਹੀ ਨਾਲ, ਨਾ ਬਿਨਾਂ ਦਾੜ੍ਹੀ ਨਾਲ—ਜਿੰਨਾਂ ਚਿਰ ਜੋਤ ਨਹੀਂ ਜਗਦੀ, ਜਿੰਨਾ ਚਿਰ ਅੰਦਰ ਪ੍ਰਕਾਸ਼ ਨਹੀਂ ਹੁੰਦਾ, ਉਨ੍ਹਾਂ ਚਿਰ ਖਾਲਸਾ ਨਹੀਂ ਬਣ ਸਕਦਾ। ਜੇ ਖਾਲਸਾ ਕਿਸੇ ਦਾ ਬੁਰਾ ਹੀ ਚਿਤਵਦਾ ਰਹਿੰਦਾ ਹੈ ਤੇ ਫੇਰ ਉਹ ਖਾਲਸਾ ਤਾਂ ਨਹੀਂ ਨ ਰਹਿ ਜਾਂਦਾ, ਅਖਾਲਸਾ ਹੋ ਜਾਂਦਾ ਹੈ।

੭ **ਧਰਮ**

- ਗੁਰੂ ਗੋਬਿੰਦ ਸਿੰਘ ਤੋਂ ਲੈ ਕੇ ਸਤਿਗੁਰੂ ਰਾਮ ਸਿੰਘ ਤਕ ਜਿੰਨਾਂ ਚਿਰ ਸਿੱਖ ਧਰਮ ਵਾਲੇ ਰਹੇ—ਮਨੀ ਸਿੰਘ ਜੀ, ਤਾਰੂ ਸਿੰਘ ਜੀ ਜਿਹਨਾਂ ਨੇ ਆਪਣੇ ਧਰਮ ਨੂੰ ਕਾਇਮ ਰੱਖਿਆ—ਉਹ ਚੜ੍ਹਦੀ ਕਲਾ 'ਚ ਗਏ। ਉਹ ਰਾਜ ਦੇ ਵਿੱਚ ਰਾਜ ਦੀਆਂ ਕੰਧਾਂ ਹਿਲਾ ਦਿੱਤੀਆਂ ਉਹਨਾਂ।
- ਅੱਜ ਧਰਮ ਨੂੰ ਵੇਚਿਆ ਜਾ ਰਿਹਾ ਹੈ, ਬੜੇ ਸਸਤੇ ਭਾਅ ਤੇ।

੮ **ਸਿਦਕ**

- ਸਤਿਗੁਰੂ ਅੱਗੇ ਰੋਜ ਅਰਦਾਸ ਕਰਿਆ ਕਰੋ—ਸਾਡਾ ਸਿਦਕ ਰੱਖੋ। ਸਾਡੇ ਉੱਤੇ ਕਿਰਪਾ ਕਰੋ। ਜਿਸ ਪੁਰਸ਼ ਦਾ ਸਿਦਕ ਨਹੀਂ, ਉਸ ਦਾ ਕੁਛ ਭੀ ਨਹੀਂ। ਭਜਨ ਕਰਕੇ ਵੀ ਜੇ ਸਿਦਕ ਨਹੀਂ, ਉਸਦਾ ਕੁਛ ਨਹੀਂ ਬਣਦਾ। ਬਾਣੀ ਪੜ੍ਹਕੇ ਵੀ ਜੇ ਸਿਦਕ ਨਹੀਂ ਤਾਂ ਕੁਛ ਨਹੀਂ।

੯ **ਭਗਤੀ**

- ਸੱਚੇ ਪਾਤਸ਼ਾਹ ਨੇ, ਗੁਰੂ ਨਾਨਕ ਤੋਂ/ ਲੈ ਕੇ ਭਗਤੀ ਨੂੰ ਮੁੱਖ ਰੱਖਿਆ। ਪੁਰਾਣੇ ਜੁਗਾਂ ਵਿੱਚ ਗਿਆਨ ਨੂੰ, ਕਰਮ ਨੂੰ ਮੁੱਖ ਰੱਖਿਆ ਸੀ—ਉਨ੍ਹਾਂ ਨੇ ਭਗਤੀ ਨੂੰ ਮੁੱਖ ਰੱਖਿਆ।
- ਭਗਤ ਉਹ ਹੋ ਸਕਦਾ ਹੈ ਜਿਹੜਾ ਕਹੇ—ਮੇਰਾ ਗੁਰੂ ਮੇਰੇ ਤੇ/ ਕਿਸੇ ਗੱਲੇ/ ਨਾਰਾਜ਼ ਨਾ ਹੋਵੇ, ਹਰ ਵੇਲੇ ਉਹਦੇ ਹੁਕਮ ਵਿੱਚ ਚੱਲਣ ਵਾਲਾ ਜਿਹੜਾ ਬਣੇ।

੧੦ **ਰਹਿਤ**

- ਰਹਿਤ ਦਾ ਇਹ ਮਤਲਬ ਨਹੀਂ ਬਈ, ਇੱਥੋਂ ਪਾਣੀ ਖੂਹ ਦਾ ਭਰ ਕੇ ਪੀ ਲਿਆ, ਜਿਹੜਾ ਨੇੜੇ ਆਇਆ ਉਹਨੂੰ ਗਾਲ੍ਹਾਂ ਕੱਢਿਆਂ—ਮੇਰੇ ਨਾਲ ਕਿਉਂ ਲਗਦਾ ਹੈ ? ਪਾਣੀ ਨਾ ਕਿਸੇ ਨੂੰ ਦਿੱਤਾ—ਅੰਦਰਲੇ ਪਾਸੇ ਨੂੰ ਵੀ ਰਹਿਤ ਜਾਵੇ। ਅੰਦਰਲੇ ਕੰਮ ਵੀ ਨੇ ਜਿਹੜੇ, ਇਹ ਸਤਿਗੁਰੂ ਛੁਡਾਵੇ। ਬਾਹਰਲੀਆਂ ਗੱਲਾਂ ਨਾਲ ਨਹੀਂ ਨਿਰਾ ਕੁਝ ਹੁੰਦਾ।

੧੧ **ਸੇਵਾ**

- ਜਿਸਨੂੰ ਕੋਈ ਨਹੀਂ ਪੁੱਛਦਾ—ਉਹਦੀ ਸੇਵਾ ਕਰੋ। ਨਾ ਮਹਜ਼ਬ ਦੇਖੋ—ਨਾ ਧਰਮ ਦੇਖੋ, ਨਾ ਕੁਝ ਦੇਖੋ। ਕਸਾਈ ਦੇ ਹਥ 'ਚ ਛੁਰੀ, ਭਿੱਜੀ ਰੱਤ ਦੀ ਹੋਵੇ ਤੁਹਾਡੇ ਦਰਵਾਜੇ ਤੇ ਰੋਟੀ ਨੂੰ ਆ ਜਾਏ, ਨਾ ਦਿਉਗੇ—ਬਖਸ਼ੇ ਨਹੀਂ ਜਾਉਗੇ।
- ਗੁਰੂ ਦੀ ਸੇਵਾ ਕੀ ਹੈ—ਗੁਰੂ ਦਾ ਹੁਕਮ ਮੰਨਣਾਂ। ਜੋ ਗੁਰੂ ਨੇ ਆਖਿਆ ਹੈ, ਉਹਦੇ ਤੇ ਜਿਹੜਾ ਚੱਲੇ ਉਹੋ ਹੀ ਗੁਰੂ ਦੀ ਸੇਵਾ ਹੈ।
- ਸਤਿਗੁਰੂ ਦੀ ਸੇਵਾ ਕਰਨੀ ਇਹੋ ਹੈ—ਨਾਮ ਜਪਣਾ—ਇਸ਼ਨਾਨ ਕਰਨਾ—ਦਾਨ ਦੇਣਾ। ਜਿਹੜਾ ਸਤਿਗੁਰਾਂ ਨੇ ਹੁਕਮ ਦਿੱਤਾ ਹੈ, ਉਹ ਸਤਿਗੁਰੂ ਦੀ ਸੇਵਾ ਹੈ।
- ਭਾਈ, ਨਿੰਦਿਆ ਕਰਨ ਵਾਲੇ ਦੀ ਵੀ ਸੇਵਾ ਕਰਨੀ। ਸੇਵਾ ਕਰਨ ਵਾਲੇ ਨੂੰ ਸੇਵਾ ਦਾ ਫਲ, ਨਿੰਦਿਆ ਕਰਨ ਵਾਲੇ ਨੂੰ ਨਿੰਦਿਆ ਦਾ। ਗਊ ਦੀ ਰੱਤ ਦੀ ਛੁਰੀ ਭਿੱਜੀ ਵਾਲਾ ਤੁਹਾਡੇ ਬੂਹੇ ਤੇ ਆ ਕੇ ਅਗਰ ਭੁੱਖਾ ਜਾਂਦਾ ਹੈ, ਤੁਸੀ ਬਖਸ਼ੇ ਨਹੀਂ ਜਾਓਗੇ।

੧੨ **ਕੇਸ**

- ਕੇਸਾਂ 'ਚ ਗੁਰੂ ਸਾਹਿਬ ਨੇ ਅੰਮ੍ਰਿਤ ਪਾਇਆ ਔਰ ਮੂੰਹ 'ਚ ਵੀ ਪਾਇਆ, ਇੱਕੋ ਜਿਹਾ ਦਰਜਾ ਦਿੱਤਾ ਕੇਸਾਂ ਨੂੰ। ਜੇ ਤੁਸੀ ਮੂੰਹ ਦੇ ਨੇੜੇ ਨਹੀਂ ਕੋਈ ਗੰਦੀ ਚੀਜ ਕਰਦੇ ਤਾਂ ਕੇਸਾਂ ਨੂੰ ਕਿਉਂ ਬੋ ਲੱਗਣ ਦਿੰਦੇ ਹੋ।

੧੩ **ਰਾਗ**

- ਸਾਹਿਬ ਰਾਗ ਲੈ ਕੇ ਆਏ। ਰਾਗ ਸ਼ਬਦ ਦਾ ਅਰਥ ਹੈ-ਪਿਆਰ। ਰਾਗ ਨਾਂ ਹੀ ਪ੍ਰੀਤੀ ਦਾ ਹੈ। ਜਦੋਂ ਅਸੀ ਕਹਿੰਦੇ ਹਾਂ, ਰਾਗ ਦਵੈਸ਼ ਨਹੀਂ ਕਰਨੀ—ਪਿਆਰ ਕਰਨਾ, ਕਿਸੇ ਨਾਲ ਦੁਸ਼ਮਣੀ ਨਹੀਂ ਕਰਨੀ।
- ਸਤਿਗੁਰੂ ਨੇ ਸਾਨੂੰ ਰਾਗ ਅੰਮ੍ਰਿਤ ਦਿਤਾ ਹੈ—ਲਿਆ ਕੇ।
- ਹਰ ਸਿੱਖ ਦਾ ਫਰਜ ਹੈ ਕਿ ਇਸ ਰਾਗ ਨੂੰ ਮਰਨ ਨਾ ਦਿਤਾ ਜਾਵੇ। ਜੋ ਕੁਛ ਕਰਨ ਦੀ ਹਿੰਮਤ ਹੈ, ਕੁਛ ਸਿੱਖਿਆ ਕਰੋ, ਗਾਇਆ ਕਰੋ, ਕੁਛ ਸੁਣੋ।

੧੪ **ਗੁਰਮੁਖੀ**

- ਇਹਨੂੰ ਗੁਰਮੁਖੀ ਨੂੰ ਉਤਾਂਹ ਲਿਜਾਣਾ ਚਾਹੀਦਾ ਹੈ, ਦਬਾਉਣ ਦੀ ਕੋਸ਼ਿਸ਼ ਨਹੀਂ ਕਰਨੀ ਚਾਹੀਦੀ। ਪੰਜਾਬੀ ਨੂੰ ਹੇਠਾਂ ਨਹੀਂ ਸੁੱਟਣਾ ਚਾਹੀਦਾ, ਸਾਡੀ ਮਾਦਰੀ ਜ਼ੁਬਾਨ ਹੈ, ਸਾਡੀ ਘਰ ਦੀ ਚੀਜ਼ ਹੈ।
- ਅਸੀ ਪੰਜਾਬੀ ਹਾਂ, ਪੰਜਾਬੀ ਸਾਡਾ ਹੱਕ ਹੈ ਬੋਲਣਾ। ਸਾਨੂੰ ਬੋਲਣਾ ਚਾਹੀਦਾ ਹੈ ਔਰ ਸਾਡੀ ਗੁਰਮੁਖੀ ਲਿੱਪੀ ਜਿਹੜੀ ਹੈ, ਕਦੇ ਤਿਰਸਕਾਰ ਨਹੀਂ ਇਹਦਾ ਹੋਣਾ ਚਾਹੀਦਾ।

੧੫ **ਸਾਂਝੀਵਾਲਤਾ**

- ਭਾਈ ਜਿਹੜੇ ਇੱਥੇ ਸੱਜਣ ਰਹਿੰਦੇ ਹਨ ਸਾਰੇ ਇੱਕ ਖੁਰਲੀ ਦੇ ਵੱਛੇ ਹਨ। ਆਪਸ ਵਿੱਚ ਦੀ ਪਿਆਰ ਨਾਲ ਸਾਂਝੇ ਗੁਰਪੁਰਬ ਮਨਾਉ ਤਾਂ ਬਹੁਤਾ ਹੀ ਸਵਾਦ ਆਵੇ। ਜੇ ਅਕਾਲੀ ਸਿੰਘਾਂ ਨੇ ਕਰਨਾ ਹੈ, ਨਾਮਧਾਰੀ ਉਹਨਾਂ ਕੋਲ ਜਾਣ, ਜੇ ਨਾਮਧਾਰੀਆਂ ਨੇ ਕਰਨੈ ਤਾਂ ਉਹ ਆਉਣ, ਇੱਕੱਠੇ ਬਹਿਣ, ਇੱਕੱਠੇ ਰਹਿਣ। ਲੋਕਾਂ ਨੂੰ ਪਤਾ ਲੱਗੇ ਕਿ ਕਿਤੇ ਤਾਂ ਇਤਫਾਕ ਹੈ।
- ਐਥੇ ਜਿਹੜੇ ਤੁਸੀ ਸਰੀਰ ਬੈਠੇ ਹੋ, ਇਉਂ ਨਾ ਦੇਖਿਆ ਕਰੋ ਕਿ ਇਹ ਹਿੰਦੂ ਹੈ, ਸਿੱਖ ਹੈ, ਮੋਨਾ ਹੈ, ਦਾੜ੍ਹੀ ਵਾਲਾ ਹੈ, ਕੇਸਾਂ ਵਾਲਾ ਹੈ, ਇਹ ਕਾਲੀ ਪੱਗ ਵਾਲਾ ਹੈ, ਚਿੱਟੀ ਵਾਲਾ ਹੈ, ਇਹ ਕ੍ਰਿਪਾਨ ਵਾਲਾ ਹੈ, ਮਾਲਾ ਵਾਲਾ ਹੈ, ਤੁਸੀ ਹਿੰਦੁਸਤਾਨੀ ਇਥੇ ਆਏ ਹੋ, ਤੁਸੀ ਰਲ ਕੇ ਬਹਿ ਕੇ, ਸਭ ਆਪੋ ਆਪਣੇ ਇਸ਼ਟ ਨੂੰ ਅਰਾਧੋ।
- ਤੋਪ, ਬੰਦੂਕ ਔਰ ਐਟਮ ਤੁਹਾਡੀ ਰੱਖਿਆ ਨਹੀਂ/ ਕਰ ਸਕਦੇ, ਰੱਖਿਆ ਕਰ ਸਕਦਾ ਹੈ ਤੁਹਾਡਾ ਆਤਮਾ ਸ਼ੁੱਧ ਹੋ ਕੇ, ਸਤਿਗੁਰੂ ਦੇ ਚਰਨਾਂ ਨਾਲ ਜੁੜਕੇ ਤੁਸੀ/ ਨਾਮ ਜਪੋ, ਤੁਸੀ/ ਇੱਕ ਦੂਜੇ ਨਾਲ ਪਿਆਰ ਕਰੋ, ਤੁਸੀ/ ਇੱਕ ਦੂਜੇ ਨਾਲ ਦੁੱਖ ਵੰਡਾਓ। ਇਹ ਨਾ ਧਿਆਨ ਕਰੋ—ਇਹ ਕੌਣ ਹੈ। ਸਭ ਤੋਂ/ ਦੂਰ ਚਲੋ ਤਾਂ ਇਹ ਮਨੁੱਖ ਹੈ, ਫੇਰ ਹਿੰਦੁਸਤਾਨੀ ਹੈ, ਫਿਰ ਪੰਜਾਬੀ ਹੈ, ਫਿਰ ਸਾਡਾ ਭਰਾ ਹੈ।

੧੬ **ਨੌਜਵਾਨ**

- ਕੋਈ ਕੌਮ ਦੁਨੀਆਂ ਦਾ ਜੁਆਨਾਂ ਦੇ ਸਿਰ ਤੇ ਚਲਦਾ ਹੈ—ਜੇ ਕਿਸੇ ਮੁਲਕ ਦੀ ਫੌਜ ਅੱਛੀ ਹੋਈ ਤੇ ਉਹਨਾਂ ਨੇ ਮੁਲਕ ਸਰ ਕਰ ਲਿਆ—ਜੇ ਕਿਸੇ ਕੌਮ ਦੇ ਅੱਛੇ ਨੌਜਵਾਨ ਹੋਏ, ਉਹਨਾਂ ਦੇ ਚਾਲ ਚਲਣ ਅੱਛੇ ਹੋਏ—ਉਹਨਾਂ ਨੇ ਪੈਸੇ

ਕਮਾਉਣ 'ਚ ਉਹਨਾਂ ਨੇ ਆਪਣੀ ਕੌਮ ਨੂੰ ਉੱਚਾ ਕਰਨ ਵਿੱਚ ਸਭ ਤੋਂ ਵੱਡਾ ਹਿੱਸਾ ਉਹਨਾਂ ਦਾ ਹੈ, ਕਿਉਂਕਿ ਉਹਨਾਂ ਦੀ ਉਮਰ ਹੈ, ਉਹ ਕੰਮ ਕਰ ਸਕਦੇ ਹਨ—ਬੁੱਢੇ ਨਹੀਂ ਕੁਛ ਕਰ ਸਕਦੇ—ਬੱਚੇ ਨਹੀਂ ਕੁਛ ਕਰ ਸਕਦੇ।

- ਤੁਸੀਂ ਲੋਕਾਂ ਦੀ ਪਿੱਠ ਨਾ ਚੱਟੋ, ਲੋਕਾਂ ਦੀ ਮਰਯਾਦਾ ਮਗਰ ਪੈ ਕੇ, ਲੋਕ ਬਣਕੇ ਨਾ ਤੁਰੋ। ਤੁਸੀਂ ਗੁਰੂ ਨਾਨਕ ਵੱਲ ਮੂੰਹ ਕਰਕੇ, ਲੋਕਾਂ ਨੂੰ ਆਪਣੇ ਮਗਰ ਲਾ ਕੇ, ਗੁਰੂ ਨਾਨਕ ਨੇ ਜਿਹੜਾ ਤੁਹਾਨੂੰ ਚਾਨਣ ਦਿੱਤਾ ਹੈ, ਉਸ ਚਾਨਣ ਨੂੰ ਲੋਕਾਂ ਨੂੰ ਦਿਖਾਓ। ਆਪ ਉੱਚੇ ਆਚਰਨ ਦੇ ਬਣੋ। ਲੋਕ ਤੁਹਾਨੂੰ ਦੇਖਕੇ ਉੱਚੇ ਤੇ ਸੁੱਚੇ ਬਣਨ।

**੧੭ ਅਮਨ**

- ਜਿਤਨਾ ਚਿਰ ਉਸੇ ਹਿੰਦੁਸਤਾਨ ਦੀ, ਉਸੇ ਹੀ ਭਾਰਤ ਵਰਸ਼ ਦੀ ਸਭਿਅਤਾ ਨੂੰ ਅਸੀਂ ਨਾ ਅਪਣਾਵਾਂਗੇ ਉਨਾ ਚਿਰ ਕਦੇ ਦੁਨੀਆਂ ਵਿੱਚ ਅਮਨ ਔਰ ਸ਼ਾਂਤੀ ਨਹੀਂ ਹੋ ਸਕਦੀ।
- ਜਿੰਨਾ ਚਿਰ ਲੋਕਾਂ ਕੋਲ ਹਥਿਆਰ ਹਨ, ਅਮਨ ਨਹੀਂ ਕਾਇਮ ਹੋ ਸਕਦਾ। ਜਿਦਣ ਇਹ ਮਾਲਾ ਰਹਿ ਜਾਏਗੀ ਇਕੱਲੀ, ਓਦਣ ਅਮਨ ਕਾਇਮ ਜਾਵੇਗਾ।

**੧੮ ਜੀਵਨ ਮੁਕਤਿ**

- ਦੁਨੀਆਂ ਦਾ ਸੁਖ ਹੈ ਵੱਡਾ ਰਾਜ-ਰਾਜ ਤੋਂ ਅੱਗੇ ਲੋਕਾਂ ਮੰਨਿਆ ਸਵਰਗ-ਸਵਰਗ ਤੇ ਅੱਗੇ ਮੰਨਿਆ ਬੈਕੁੰਠ-ਬੈਕੁੰਠ ਤੋਂ ਅੱਗੇ ਮੰਨੀ ਹੈ ਮੁਕਤੀ—ਪਰ ਜਿਹੜੇ ਮਹਾਂਪੁਰਖ ਸਤਿਗੁਰੂ ਦੇ ਸੇਵਕ ਹਨ, ਉਹ ਏਦੂੰ ਵੀ ਜਰਾ ਅੱਗੇ ਰਹਿੰਦੇ ਹਨ। ਉਹ ਥਾਂ ਹੈ ਜੀਵਨ ਮੁਕਤ ਦਾ, ਜੀਉਂਦੇ ਹੀ ਮੁਕਤ ਹੋ ਗਏ। ਉਹ ਇਨ੍ਹਾਂ ਗੱਲਾਂ ਤੋਂ ਛੁੱਟ ਗਏ। ਜਿਸ ਤਰ੍ਹਾਂ ਅਕਾਲ ਪੁਰਖ ਨਿਰਗੁਣ ਵੀ ਬਣ ਜਾਂਦਾ ਹੈ, ਸਰਗੁਣ ਵੀ, ਉਹ ਵੀ ਉਹਦੇ ਨਾਲ ਹੀ ਬਣ ਜਾਂਦੇ ਹਨ, ਉਹਦਾ ਰੂਪ ਹੋ ਜਾਂਦੇ ਹਨ।

**੧੯ ਪੁੰਨ**

- ਪੁੰਨ ਇਹ ਨਹੀਂ—ਮੇਰਾ ਮਾਮੇ ਦਾ ਪੁੱਤ ਆਗਿਐ ਮ+ ਦੇ ਲੱਖ ਦੇ ਦਿੱਤਾ। ਪੁੰਨ ਉਹਦਾ ਨਾਮ ਹੈ ਜਿਹਨੂੰ ਕੋਈ ਨਾ ਦਿੰਦਾ ਹੋਵੇ, ਜਿਹਨੂੰ ਕਿਤੋਂ ਨਾ ਮਿਲਦਾ ਹੋਵੇ, ਜੇ ਉਹਨੂੰ ਦਿੱਤਾ ਜਾਏ—ਉਹ ਪੁੰਨ ਹੈ। ਅਪਾਹਜ ਨੂੰ ਦੇਣਾ ਪੁੰਨ ਹੈ ਸਭ ਤੋਂ ਵੱਡਾ। ਸਤਿਗੁਰਾਂ ਤਾ ਏਥੋਂ ਤਕ ਲਿਖ ਦਿੱਤਾ—ਬਈ, ਨਿੰਦਿਆ ਕਰਨ ਵਾਲਾ ਜੇ ਆਵੇ ਤਾ ਰੋਟੀ ਉਹਨੂੰ ਵੀ ਤੁਸੀਂ ਦਿਉ, ਨਿੰਦਿਆ ਕਰਨ ਵਾਲੇ ਨੂੰ ਨਿੰਦਿਆ ਦਾ ਫਲ, ਦਾਨ ਕਰਨ ਵਾਲੇ ਨੂੰ ਦਾਨ ਦਾ ਫਲ।

**੨੦ ਕਰਜ਼ਾ**

- ਕਰਜ਼ਾ ਲੈਣਾ ਲੇ ਕੇ ਨਾ ਦੇਣਾ ਚੋਰੀ ਧਾੜੇ ਥੀ/ ਭੀ ਬੜਾ ਪਾਪ ਹੈ।
- ਤੁਸੀਂ/ ਸਤਿਗੁਰੂ ਰਾਮ ਸਿੰਘ ਅੱਗੇ ਅਰਦਾਸ ਕਰੋ,"ਸੱਚੇ ਪਾਤਸ਼ਾਹ ! ਸਾਡਾ ਕਰਜ਼ਾ ਉਤਾਰ, ਸਾਡੇ ਮਨ ਨਿਰਮਲ ਕਰ, ਅਸੀਂ/ ਜਿਹਦਾ ਦੇਣਾ ਹੈ ਉਹਦਾ ਧੇਲਾ ਧੇਲਾ ਦੇਈਏ।"
- ਪਾਪ ਨਾਲ ਖੱਟੀ ਕੀਤਿਆਂ ਕੁਛ ਨਹੀਂ/ ਬਣਦਾ ਕਿਸੇ ਦਾ। ਧਰਮ ਦੀ ਖੱਟੀ ਨਾਲ ਹੀ ਕੁਛ ਬਣ ਸਕਦਾ ਹੈ। ਪਾਪ ਦੀ ਖੱਟੀ ਕਦੇ ਕਿਸੇ ਨੂੰ ਸਿਰੇ ਨਹੀਂ/ ਚੜ੍ਹਾਉ/ਦੀ। ਜਿਹੜੇ ਲੋਕ ਧਰਮ ਦੀ ਕਿਰਤ ਕਰਨਗੇ—ਉਹਨਾਂ ਨੂੰ ਘਾਟਾ ਕਦੇ ਨਹੀਂ/ ਆ ਸਕਦਾ।

**੨੧ ਹਥਿਆਰ**

- ਕੋਈ ਪੰਜਾਬ ਹਿੰਦੁਸਤਾਨ ਨਹੀਂ, ਦੁਨੀਆਂ 'ਚ ਹੀ ਨਾ ਕੋਈ ਗਊ ਮਾਰੂਗਾ। ਹਥਿਆਰ ਨਹੀਂ ਕਿਤੇ ਦੁਨੀਆਂ 'ਚ ਰਹਿਣਾ। ਜਿੰਨਾਂ ਚਿਰ ਹਥਿਆਰ ਹੈ, ਉਨਾਂ ਚਿਰ ਦੁਸ਼ਮਣੀ ਹੈ। ਉਹ ਇੱਕ ਵੇਲਾ ਆਵੇਗਾ ਸਮੁੰਦਰਾਂ 'ਚ ਜਾਣਗੇ ਹਥਿਆਰ ਸਭ। ਸਭੇ ਲੋਕ ਭਜਨ ਕਰਨਗੇ।

**੨੨ ਮਾਸ ਸ਼ਰਾਬ**

- ਭਾਈ ਸਜਣੋ, ਕੋਈ ਹਿੰਦੂ, ਕੋਈ ਸਿੱਖ ਚਾਹੇ ਕੋਈ ਅਕਾਲੀ, ਚਾਹੇ ਕੋਈ ਕੂਕਾ, ਚਾਹੇ ਕੋਈ, ਗੁਰੂ ਕੇ ਸਿੱਖ ਤਾਂ ਸਾਰੇ ਹੀ ਹਾਂ। ਭਾਈ ਸ਼ਰਾਬ—ਖਿਮਾਂ ਕਰੋ—ਇਸਦਾ ਖਹਿੜਾ ਛੜੋ, ਇਹ ਬੜੀ ਬੁਰੀ ਚੀਜ਼ ਹੈ।
- ਸਰਾਬ ਤੇ ਲੋਕਾਂ ਦੇ ਪੈਸੇ ਲਾਏ, ਇੱਕ ਘੜੀ ਕੁ ਉਹਦਾ ਸੁਆਦ ਦੇਖ ਕੇ ਮੁੜ ਕੇ ਰੁਪਈਏ ਗਵਾਏ ਔਰ ਸਰੀਰ ਖਰਾਬ ਕੀਤਾ।
- ਮਾਸ, ਮਦਰਾ, ਤਮਾਕੂ ਬੁਰੀਆਂ ਚੀਜਾਂ ਹਨ।

**੨੩ ਅਵਤਾਰ**

- ਅਵਤਾਰ ਜਦ ਪ੍ਰਗਟ ਹੁੰਦਾ ਹੈ, ਉਹ ਜਦ ਵੀ ਆਉਂਦਾ ਹੈ, ਉਹ ਆਪਣੀ ਨਵੀਂ ਖੇਡ ਕਰਦਾ ਹੈ—ਉਸ ਵੇਲੇ।

**੨੪ ਸ਼ਬਦ**

- ਗੁਰੂ ਕਾ ਸਬਦ ਹੈ ਜਿਹੜਾ ਗੁਰੂ ਸਬਦ ਦਿੰਦਾ ਹੈ, ਜਿਹੜਾ ਗੁਰੂ ਹੁਕਮ ਦਿੰਦਾ ਹੈ, ਜਿਨ੍ਹਾਂ ਨੇ ਉਸ ਨੂੰ ਮੰਨਿਆ ਉਹ ਲੋਕ ਔਰ ਪਰਲੋਕ ਦੋਵੇਂ ਸਵਾਰ ਬੈਠੇ।

**੨੫ ਕਛਹਿਰਾ**

- ਜਿਹੜੀ ਗੁਰੂ ਗੋਬਿੰਦ ਸਿੰਘ ਨੇ ਕਛਹਿਰੇ ਦੀ ਕਾਟ ਬਣਾਈ ਹੈ—ਇਹੋ ਚੀਜ ਹੈ, ਗੋਡਾ ਨੰਗਾ ਰੱਖਣਾ ਗੋਡੇ ਦੇ ਨਾਲ ਤਕ ਕਛਹਿਰਾ ਹੋਵੇ ਔਰ ਏਸੇ ਕਾਟ ਦਾ ਹੋਵੇ। ਜੇ ਪਜਾਮੇ ਦੀ ਕਾਟ ਦਾ ਹੈ ਤਾਂ ਮਨਜ਼ੂਰ ਨਹੀਂ ਰਹਿਤ ਮਰਯਾਦਾ ਵਿੱਚ। ਹੁਣ ਤਾਂ ਲੋਕਾਂ ਨੇ ਨਿੱਕਰਾਂ ਪਾ ਕੇ, ਫੇਰ ਕੋਈ ਲਾਲ ਕੱਢ ਪਾ ਲੈਂਦਾ ਹੈ, ਕੋਈ ਨੀਲੀ ਪਾ ਲੈਂਦਾ ਹੈ, ਕੋਈ ਪੀਲੀ ਪਾ ਲੈਂਦਾ ਹੈ—ਕਛਹਿਰੇ ਦਾ ਅਸੂਲ ਨਹੀਂ ਹੈ। ਕਛਹਿਰੇ ਦਾ ਉਹੀ ਰੰਗ ਹੈ ਜਿਹੜਾ ਚਿੱਟਾ ਹੈ, ਜਿਹੜਾ ਉਹਨਾਂ ਦਿੱਤਾ ਹੈ।

**੨੬ ਰਾਜ**

- ਰਾਜਾ ਵੀ ਵੱਸੇ ਤੇ ਪਰਜਾ ਭੀ ਵੱਸੇ। ਰਾਜੇ ਰਾਜ ਅਦਾਲਤ ਨਾਲ ਕਰਨ, ਲੋਕ ਸ਼ਰਾਰਤ ਨਾ ਕਰਨ। ਕੋਈ ਕਿਸੇ ਦੂਸਰੇ ਦੇ ਬਰਖਿਲਾਫ ਨਾ ਚੱਲੇ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ ਆਤਮਾ ਦੀ ਉਹ ਖ਼ੁਰਾਕ ਹਨ ਜਿਹਨਾਂ ਨੂੰ ਪੜ੍ਹਨ ਤੋਂ ਬਾਅਦ ਕਿਸੇ ਹੋਰ ਗ੍ਰੰਥ ਦੇ ਪੜ੍ਹਨ ਦੀ ਲਾਲਸਾ ਹੀ ਨਹੀਂ ਰਹਿੰਦੀ। ਸਤਿਗੁਰੂ ਬਾਰੇ ਸਹੀ ਜਾਣਕਾਰੀ ਸਿਰਫ ਸਤਿਗੁਰੂ ਹੀ ਦੇ ਸਕਦਾ ਹੈ। ਕੋਈ ਵੀ ਮਨੁੱਖ ਭਾਵੇਂ ਉਹ ਕਿੰਨਾ ਵੀ ਵਿਦਵਾਨ ਕਿਉਂ ਨਾ ਹੋਵੇ ਸਤਿਗੁਰੂ ਬਾਰੇ ਪੂਰੀ ਜਾਣਕਾਰੀ ਨਹੀਂ ਦੇ ਸਕਦਾ ਅਤੇ ਨਾ ਹੀ ਸਤਿਗੁਰੂ ਬਾਰੇ ਕਿਸੇ ਨੂੰ ਸ਼ਰਧਾਵਾਨ ਬਣਾ ਸਕਦਾ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਪਣੇ ਉਪਦੇਸ਼ਾਂ ਵਿੱਚ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸਤਿਗੁਰੂ ਹਰੀ ਸਿੰਘ ਜੀ ਤਕ ਅਤੇ ਦੁਆਪਰ, ਤ੍ਰੇਤੇ ਦੇ ਅਵਤਾਰਾਂ, ਸ੍ਰੀ ਕ੍ਰਿਸ਼ਨ ਜੀ ਅਤੇ ਸ੍ਰੀ ਰਾਮ ਚੰਦਰ ਜੀ ਦੇ ਬਾਰੇ ਬਹੁਤ ਹੀ ਸਤਿਕਾਰ ਅਤੇ ਸ਼ਰਧਾ ਭਾਵਨਾ ਨਾਲ ਵਰਣਨ ਮਿਲਦਾ ਹੈ। ਪਾਠਕ ਉਹਨਾਂ ਸਾਰਿਆਂ ਪ੍ਰਤੀ ਨਿਰੋਲ ਸ਼ਰਧਾ ਅਤੇ ਸਤਿਕਾਰ ਦੀ ਭਾਵਨਾ ਨਾਲ ਗੜੁਚ ਹੋ ਜਾਂਦਾ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਪਦੇਸ਼ਾਂ ਤੇ ਆਧਾਰਿਤ 'ਲਾਲ ਏਹਿ ਰਤਨ' ਪੁਸਤਕ ਦੇ ਪੰਜੇ ਭਾਗ ਸਤਿਗੁਰੂ ਜੀ ਦੇ ਮੁਖਾਰਬਿੰਦ ਤੋਂ ਉਚਰੀ ਹੋਈ ਬਾਣੀ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨਾਂ ਉਪਦੇਸ਼ਾਂ ਨੂੰ ਪੁਸਤਕ ਰੂਪ ਦੇ ਕੇ ਸਾਧ ਸੰਗਤ ਲਈ ਇਹਨਾ ਦੇ ਅਧਿਐਨ ਦਾ ਸੌਖਾ ਤਰੀਕਾ ਪ੍ਰਦਾਨ ਕਰ ਦਿੱਤਾ ਹੈ, ਜਿਸ ਨਾਲ ਸਭ ਮਾਈ ਭਾਈ, ਬੁੱਢਾ, ਬਾਲਾ ਇਹਨਾਂ ਦਾ ਨਿਰੰਤਰ ਪਾਠ ਕਰਕੇ, ਆਪਣੇ ਗਿਆਨ ਵਿੱਚ ਵਾਧਾ ਕਰਕੇ ਆਪਣਾ ਜੀਵਨ ਸਫਲ ਕਰ ਸਕਦਾ ਹੈ। ■

# ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਦੂਰਦਰਸ਼ਤਾ

✍ ਹਰਵਿੰਦਰ ਸਿੰਘ ਹੰਸਪਾਲ

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ 'ਚ, ਕੀਤੀ ਗਈ ੧੯੯੧ ਦੀ ਇੱਕ ਗੋਸ਼ਟੀ ਵਿੱਚ, ਪੜ੍ਹੇ ਗਏ, ਆਪਣੇ ਪਰਚੇ ਵਿਚ ਡਾ. ਹਰਿਭਜਨ ਸਿੰਘ ਜੀ ਨੇ ਲਿਖਿਆ ਸੀ ਕਿ, "ਇਤਿਹਾਸਕ ਕਾਲ ਕ੍ਰਮ ਦੀ ਦ੍ਰਿਸ਼ਟੀ ਤੋਂ ਵੇਖੀਏ ਤਾਂ ਖ਼ੁਦ ਕਾਂਗਰਸ, ਨਾਮਧਾਰੀ ਲਹਿਰ ਵਿਚ ਸ਼ਾਮਲ ਹੋਈ ਜਾਪਦੀ ਹੈ। ਜੋ ਕੁਝ ਕਾਂਗਰਸ ਨੇ ਆਪਣੇ ਪ੍ਰੋਗਰਾਮ ਵਾਂਗ ਅਪਣਾਇਆ, ਉਹ ਨਾਮਧਾਰੀ ਪੰਥ ਦੇ ਧਰਮ ਦਾ ਅੰਗ ਬਣ ਚੁੱਕਾ ਸੀ।"

**ਅਜ਼ਾਦੀ ਲਈ ਸੰਘਰਸ਼ ਦੀ ਸਾਂਝ—**

ਦੇਸ਼ ਦੀ ਸੁਤੰਤਰਤਾ ਲਈ, ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ, ਉਹਨਾਂ ਦੇ ਦੱਸੇ ਰਾਹ 'ਤੇ ਚਲ ਕੇ, ਨਾਮਧਾਰੀ ਸਿੱਖ, ਸਿਰ ਧੜ ਦੀ ਬਾਜੀ ਲਾ ਕੇ ਜੂਝਦੇ ਰਹੇ ਹਨ। ਉਹਨਾਂ ਦਾ ਆਤਮਕ ਬਲ ਉਹਨਾਂ ਦੀ ਬਹੁਤ ਵੱਡੀ ਸ਼ਕਤੀ ਸੀ। ਇਸ ਬਲ ਨੂੰ ਕਾਇਮ ਰਖਣ ਲਈ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਨਾਮਧਾਰੀ ਸਿੱਖਾਂ ਵਿਚ ਨਾਮ ਸਿਮਰਨ, ਹਵਨ ਯੱਗ, ਗੁਰਬਾਣੀ ਦਾ ਪਾਠ ਕਰਨ ਤੇ ਬਲ ਦਿੱਤਾ। ਉਹਨਾਂ ਨੇ ਆਪ ਵੀ ਭਾਰੀ ਤਪੱਸਿਆ ਕੀਤੀ ਅਤੇ ਸੁੱਚ ਸੋਧ ਰਹਿਤ ਮਰਯਾਦਾ ਦਾ ਪ੍ਰਵਾਹ ਚਲਾਇਆ। ਉਹਨਾਂ ਨੇ ਬਰਤਾਨਵੀ ਹਕੂਮਤ ਨਾਲ ਅਸਹਿਯੋਗ ਅਤੇ ਸੁਦੇਸ਼ੀ ਦਾ ਪ੍ਰਚਾਰ ਪ੍ਰਸਾਰ ਜਾਰੀ ਰੱਖਿਆ। ਸਭ ਨੂੰ ਇੱਕ ਝੰਡੇ ਹੇਠ ਲਿਆਉਣਾ, ਗੁਰਮਤ ਅਤੇ ਸ਼ਾਸਤਰੀ ਸੰਗੀਤ ਦੀ ਸੇਵਾ ਸੰਭਾਲ ਕਰਨੀ, ਪਸ਼ੂ ਧਨ ਨੂੰ ਉੱਨਤ ਅਤੇ ਇਸਤਰੀ ਜਾਤੀ ਨੂੰ ਸਮਾਨਤਾ ਦਿਵਾਉਣੀ ਵੀ ਆਪ ਦੇ ਮਹੱਤਵਪੂਰਨ ਕਾਰਜ ਸਨ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਕਾਲ ਸਮੇਂ, ਸਾਰਾ ਸਿੱਖ ਜਗਤ ਅਤੇ ਦੇਸ਼ ਦੀ ਅਜ਼ਾਦੀ ਲਈ ਸੰਘਰਸ਼ ਕਰ ਰਹੀ ਦੇਸ਼ ਦੀ ਸਮੁਚੀ ਲੀਡਰਸ਼ਿਪ ਉਹਨਾਂ ਦੇ ਅਮਲੀ ਕਾਰਜਾਂ ਤੇ ਉਪਦੇਸ਼ਾਂ ਤੋਂ ਅਗਵਾਈ ਲੈਂਦੇ ਸੀ।

ਗੱਲ ਸੰਨ ੧੯੪੫ ਦੀ ਹੈ। ਅੰਗਰੇਜ਼ੀ ਸਰਕਾਰ ਦੇ ਪ੍ਰਤੀਨਿਧੀ ਲਾਰਡ ਵੇਵਲ ਤੇ ਭਾਰਤ ਦੇ ਦੇਸ਼ ਭਗਤ ਆਗੂ ਪੱਖਾਂ ਦੇ ਨੇਤਾ ਸ਼ਿਮਲੇ ਵਿੱਚ ਕਾਨਫਰੰਸ ਕਰਨ ਲਈ ਇਕੱਠੇ ਹੋਏ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਵੀ ਉਸ ਵੇਲੇ ਸ਼ਿਮਲੇ ਪੁਜੇ ਹੋਏ ਸਨ। ਉਸ ਦੌਰਾਨ ਪੰਡਤ ਜਵਾਹਰ ਲਾਲ ਨਹਿਰੂ ਤੇ ਮੌਲਾਨਾ ਅਬੁਲ ਕਲਾਮ ਆਜ਼ਾਦ ਨਾਲ ਹੋਈ ਗੱਲਬਾਤ ਵਿੱਚ ਪੰਡਤ ਜੀ ਨੇ ਸਹਿਜੇ ਜਿਹੇ ਸਤਿਗੁਰੂ ਜੀ ਨੂੰ ਕਿਹਾ, "ਏਥੇ ਹੋਣ ਵਾਲੀ ਕਾਨਫਰੰਸ ਵਿੱਚ ਸਾਰੀਆਂ ਧਿਰਾਂ ਆਪਣੀ ਆਪਣੀ ਮੰਗ ਰੱਖ ਰਹੀਆਂ ਨੇ, ਮਾਸਟਰ ਤਾਰਾ ਸਿੰਘ ਜੀ ਵੀ ਆਪਣੀ ਮੰਗ ਰੱਖਣਗੇ। ਆਪ ਜੀ ਦਾ ਵੀ ਕੋਈ ਪੱਖ ਜਾਂ ਉਚੇਚੀ ਮੰਗ ਹੈ ਤਾਂ ਦਸੋ।"

ਸਤਿਗੁਰਾਂ ਜੀ ਨੇ ਸਹਿਜ ਸਰਲ ਭਾਵ ਨਾਲ ਹੀ ਉੱਤਰ ਦੇਂਦਿਆਂ ਹੋਇਆਂ ਫ਼ਰਮਾਇਆ ਸੀ—"ਸਾਡਾ ਪੱਖ ਤੁਹਾਡਾ ਪੱਖ ਹੀ ਏ। ਅੰਗਰੇਜ਼ ਕੋਲੋਂ ਅਸਾਂ ਮੰਗਣਾ ਕੁਝ ਨਹੀਂ, ਪਰ ਤੁਹਾਨੂੰ ਅਸੀਂ ਕੋਰੇ ਕਾਗਜ਼ ਉੱਪਰ ਦਸਤਖ਼ਤ ਕਰ ਕੇ ਦੇਣ ਲਈ ਤਿਆਰ ਹਾਂ। ਕਿਉਂਕਿ ਤੁਹਾਡੇ ਨਾਲ ਸਾਡੀ ਸਾਂਝ ਹੀ ਆਜ਼ਾਦੀ ਲਈ ਸੰਘਰਸ਼ ਦੀ ਸਾਂਝ ਏ। ਤੁਹਾਥੋਂ ਅਸੀਂ ਸਿਰਫ ਇਹ ਚਾਹਾਂਗੇ ਕਿ ਤੁਸੀਂ ਇਸ ਗੱਲ ਨੂੰ ਕਦੇ ਭੁੱਲਣਾ ਨਹੀਂ।—ਸਿੱਖ ਇਤਿਹਾਸ ਤੇ ਕੂਕੇ

ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਸੰਖੇਪ ਵਿੱਚ ਆਖੇ ਉਪਰੋਕਤ ਸ਼ਬਦ ਉਸ ਸਾਰੇ ਅੰਦੋਲਨ ਦੀ ਸਾਖੀ ਭਰਦੇ ਹਨ ਜਿਹੜਾ ਨਾਮਧਾਰੀ ਸੰਸਥਾ ਨੇ ਹਿੰਦੁਸਤਾਨ ਦੀ ਅਜ਼ਾਦੀ ਹਾਸਿਲ ਕਰਨ ਲਈ ਕੀਤਾ। ਇਹ ਕੁਝ ਕੁ ਸ਼ਬਦ ਹਿੰਦੁਸਤਾਨ ਦੀ ਮਜ਼ਬੀ, ਭਾਸ਼ਾਈ, ਸੂਬਾਈ ਤੇ ਜਾਤੀਗਤ ਏਕਤਾ ਦੇ ਪ੍ਰਤੀ ਦ੍ਰਿੜ੍ਹ ਨਿਸਚਾ ਵਿਅਕਤ ਕਰਦੇ ਨੇ—ਜਿਸ ਦਾ ਸਾਖ਼ਸ਼ਾਤ ਸਰੂਪ ਉਸ ਵੇਲੇ ਦੀ ਕਾਂਗਰਸ ਪਾਰਟੀ ਸੀ।

**ਅਜ਼ਾਦੀ ਦੇ ਘੋਲ ਵਿਚ ਨਾਮਧਾਰੀ—**

ਹਿੰਦੁਸਤਾਨ ਦੀ ਅਜ਼ਾਦੀ ਦੇ ਘੋਲ ਵਿਚ ਨਾਮਧਾਰੀ

ਸਿੰਘਾਂ ਤੇ ਅਕਾਲੀ ਜਾਂ ਸਿੰਘ ਸਭਾਈ ਅਖਵਾਣ ਵਾਲੇ ਸਿੰਘਾਂ ਦੀ ਸੋਚ ਤੇ ਅਮਲ ਵਿਚ ਪਰਤੱਖ ਫਰਕ ਰਹਿੰਦਾ ਆਇਆ ਸੀ। ਇਸ ਦਾ ਮੁਖ ਕਾਰਨ ਇਹ ਸੀ ਕਿ ਨਾਮਧਾਰੀ ਲਹਿਰ ਦਾ ਜਨਮ ਹੀ ਅਜ਼ਾਦੀ ਦੀ ਲੜਾਈ ਦੇ ਜਨਮ ਵਜੋਂ ਹੋਇਆ ਸੀ। ਸੰਨ ੧੮੪੯ ਵਿਚ ਮਹਾਰਾਜਾ ਰਣਜੀਤ ਸਿੰਘ ਵਲੋਂ ਸਥਾਪਤ ਖਾਲਸਾ ਰਾਜ ਦੇ ਖ਼ਾਤਮੇ ਤੋਂ ਬਾਅਦ ਅੰਗਰੇਜ਼ੀ ਰਾਜ ਦੀਆਂ ਨੇਮਤਾਂ—ਵਲਾਇਤੀ ਕਪੜੇ, ਅੰਗਰੇਜ਼ ਸਰਕਾਰ ਦੇ ਸਕੂਲਾਂ, ਡਾਕਖਾਨਿਆਂ, ਕਚਹਿਰੀਆਂ ਆਦਿ ਦੇ ਬਾਈਕਾਟ ਨਾਲ ਨਾਮਧਾਰੀ ਸਿੰਘਾਂ ਨੇ ੧੮੫੭ ਵਿਚ ਅੰਗਰੇਜ਼ ਸਰਕਾਰ ਵਿਰੁੱਧ ਜਿਹੜੀ ਲਹਿਰ ਸ਼ੁਰੂ ਕੀਤੀ—ਨਾਮਧਾਰੀ ਵਿਰੋਧੀ ਸਿੰਘਾਂ ਨੇ ਉਸ ਤੋਂ ਉਲਟ ਉਹਨਾਂ ਨੇਮਤਾਂ ਨੂੰ ਹਾਸਿਲ ਕਰਨ ਲਈ ਜੀਅ ਜਾਨ ਇਕ ਕਰ ਦਿੱਤਾ। ੧੮੭੨ ਈ. ਵਿਚ ਸਤਿਗੁਰੂ ਰਾਮ ਸਿੰਘ ਜੀ ਨੂੰ ਅੰਗਰੇਜ਼ ਸਰਕਾਰ ਨੇ ਜਲਾਵਤਨ ਕੀਤਾ ਤਾਂ ਨਾਮਧਾਰੀ ਵਿਰੋਧੀ ਸਿੰਘਾਂ ਨੇ ਅੰਗਰੇਜ਼ ਸਰ ਰਾਬਰਟ ਈਜ਼ਰਟਨ ਲਾਟ ਸਾਹਿਬ ਪੰਜਾਬ ਤੇ ਫਿਰ ਸਰ ਚਾਰਲਸ ਐਚੀਸਨ ਦੀ ਸਰਪ੍ਰਸਤੀ ਹੇਠ ੧੮੭੯ ਵਿਚ ਸਿੰਘ ਸਭਾ ਬਣਾ ਲਈ ਸੀ। ਇਸ ਸਿੰਘ ਸਭਾ ਦੇ ਨਿਯਮਾਂ ਵਿਚ ਇਕ ਮੁਖ ਨਿਯਮ ਇਹ ਸੀ— "ਸਰਕਾਰ ਅੰਗਰੇਜ਼ੀ ਅੱਗੇ ਖ਼ਾਲਸਾ ਪੰਥ ਦੇ ਹਕੂਕ ਪਰਗਟ ਕਰਨੇ ਅਤੇ ਸਿੰਘਾਂ ਨੂੰ ਸਰਕਾਰ ਅੰਗਰੇਜ਼ੀ ਦੇ ਰਾਜ ਦੀਆਂ ਅਣ-ਗਿਣਤ ਬਰਕਤਾਂ ਦੱਸਣੀਆਂ।"

ਨਾਮਧਾਰੀ ਲਹਿਰ ਦੇ ਆਰੰਭ ਤੇ ਵਿਕਾਸ ਅਧਿਆਤਮ ਪੱਖ ਤੋਂ ਸਿੱਖਾਂ ਨੂੰ ਨਾਮ ਬਾਣੀ ਨਾਲ ਜੋੜਨ, ਧਰਮ ਦੀ ਕਿਰਤ ਕਰਨ, ਗੁਰੂ ਉਪਰ ਭਰੋਸਾ ਤੇ ਸੱਚੇ -ਸੁੱਚੇ ਆਚਰਨ ਵਾਲਾ ਧਾਰਮਕ ਜੀਵਨ ਜਿਊਣ ਦੀ ਪ੍ਰੇਰਨਾ ਦੇ ਰੂਪ ਵਿਚ ਹੋਇਆ। ਅਕਾਲੀ ਲਹਿਰ ਦਾ ਜਨਮ ਇਤਿਹਾਸਕ ਗੁਰਦੁਆਰਿਆਂ ਨੂੰ ਮਹੰਤਾਂ ਦੇ ਕਬਜ਼ੇ ਹੇਠੋਂ ਕੱਢ ਕੇ ਪ੍ਰਬੰਧਕ ਕਮੇਟੀਆਂ ਦੇ ਕਬਜ਼ੇ ਹੇਠ ਲਿਆਉਣ ਲਈ ਸ਼ੁਰੂ ਹੋਇਆ।

ਰਾਜਨੀਤਕ ਖੇਤਰ ਵਿੱਚ ਦੇਸ਼ ਦੀ ਅਜ਼ਾਦੀ ਦੀ ਲੜਾਈ ਤੀਬਰ ਹੋ ਗਈ ਸੀ। ਕਾਂਗਰਸ ਮਜ਼ਬੂਤ ਹੋ ਰਹੀ ਸੀ ਅਤੇ ਇਸ ਦੀ ਵਾਗ ਡੋਰ ਮਹਾਤਮਾ ਗਾਂਧੀ ਜੀ ਦੇ ਹੱਥ ਆ ਗਈ ਸੀ। ਗਾਂਧੀ ਜੀ ਸਵਤੰਤਰਤਾ ਸੰਗਰਾਮ ਨੂੰ ਪੂਰੀ ਤਰਾਂ ਸਤਿਗੁਰੂ ਰਾਮ ਸਿੰਘ ਜੀ ਦੇ ਪਾਏ ਪੂਰਨਿਆਂ ਤੇ ਚਲਾ ਰਹੇ ਸਨ। ਸਵਦੇਸ਼ੀ ਅਤੇ ਅਹਿੰਸਾ ਦੇ ਮਾਰਗ ਤੇ ਮੁਹਿਮਾ ਚਲਣ ਲਗ ਪਈਆਂ। ਨਾਲ ਨਾਲ ਸਤਿਗੁਰੂ ਜੀ ਦੇ ਨਾਮ ਬਾਣੀ ਦੇ ਪ੍ਰਚਾਰ ਅਨੁਕੂਲ ਹੀ ਮਹਾਤਮਾ ਗਾਂਧੀ ਜੀ ਨੇ ਰਾਮ ਨਾਮ ਨੂੰ ਵੀ ਪੂਰੀ ਤਰ੍ਹਾਂ ਅਪਣਾ ਲਿਆ ਸੀ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਜਦੋਂ ਕਾਂਗਰਸ ਦੇ ਸਵਤੰਤਰਤਾ ਸੰਗਰਾਮ ਨੂੰ ਸਤਿਗੁਰੂ ਰਾਮ ਸਿੰਘ ਜੀ ਵਾਲੀਆਂ ਲੀਹਾਂ ਤੇ ਚਲਦਿਆਂ ਵੇਖਿਆ ਉਹਨਾਂ ਆਪਣਾ ਤੇ ਨਾਮਧਾਰੀ ਪੰਥ ਦਾ ਸੰਪੂਰਨ ਸਮਰਥਨ ਦੇਸ਼ ਦੀ ਅਜ਼ਾਦੀ ਪ੍ਰਾਪਤ ਕਰਨ ਹਿਤ ਕਾਂਗਰਸ ਨੂੰ ਦੇਣਾ ਸ਼ੁਰੂ ਕਰ ਦਿੱਤਾ।

ਪਹਿਲੇ ਮਹਾਂ ਯੁੱਧ ਦੇ ਆਰੰਭ 'ਚ ਅੰਗਰੇਜ਼ ਸਰਕਾਰ ਨੇ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸੋਂ ਮਿਲਵਰਤਨ ਦੀ ਆਸ ਤੇ ਨਾਮਧਾਰੀ ਪੰਥ ਤੇ ਲਗੀਆਂ ਸਮਸਤ ਪਾਬੰਦੀਆਂ ਸਣੇ ਸ੍ਰੀ ਭੈਣੀ ਸਾਹਿਬ ਤੋਂ ਪੁਲਸ ਚੌਕੀ ਚੁੱਕ ਲੈਣ ਦੀ ਪੇਸ਼ਕਸ਼ ਕੀਤੀ। ਸਤਿਗੁਰੂ ਜੀ ਨੇ ਇਸ ਨੂੰ ਪ੍ਰਵਾਨ ਨਾ ਕੀਤਾ ਅਤੇ ਨਾਮਧਾਰੀ ਸਿੰਘਾਂ ਉਤੇ ਫੌਜ ਵਿੱਚ ਭਰਤੀ ਹੋਣ ਤੇ ਰੋਕ ਲਗਾ ਦਿੱਤੀ।

ਅਜ਼ਾਦੀ ਦੇ ਸੰਘਰਸ਼ ਦੀਆਂ ਸਰਗਰਮੀਆਂ ਹੋਰ ਤੇਜ਼ ਹੁੰਦੀਆਂ ਗਈਆਂ ਅਤੇ ਨਾਮਧਾਰੀ ਸਿੱਖਾਂ ਦੀਆਂ ਸਤਿਗੁਰੂ ਜੀ ਦੀ ਰਜ਼ਾ ਅਨੁਸਾਰ ਗਤੀਵਿਧੀਆਂ ਨਿਖਰ ਕੇ ਸਾਹਮਣੇ ਆਉਣ ਲਗ ਪਈਆਂ। ਅੰਗਰੇਜ਼ਾਂ ਵਿਰੁੱਧ ਮੋਰਚਿਆਂ ਵਿਚ ਨਾਮਧਾਰੀ ਸਿੰਘਾਂ ਨੇ ਅਗਵਾਈ ਵੀ ਕੀਤੀ ਤੇ ਗ੍ਰਿਫਤਾਰੀਆਂ ਦਿਤੀਆਂ। ਕਲਕੱਤਾ ਕਾਂਗਰਸ ਸੈਸ਼ਨ ਵਿਚ ਮਹਾਰਾਜ ਗੁਰਦਿਆਲ ਸਿੰਘ ਜੀ ਨੂੰ ਸ਼ਾਮਲ ਹੋਣ ਵਾਸਤੇ ਸਤਿਗੁਰੂ ਜੀ ਨੇ ਉਚੇਚਾ ਭੇਜਿਆ।

**ਲਾਹੌਰ ਕਾਂਗਰਸ ਸੈਸ਼ਨ—**

ਰਾਵੀ ਦੇ ਕਿਨਾਰੇ ਹੋਏ ਲਾਹੌਰ ਕਾਂਗਰਸ ੧੯੨੯ ਵਿਚ ਸੈਸ਼ਨ-ਜਿਸ ਵਿਚ ਪੰਡਤ ਜਵਾਹਰ ਲਾਲ ਨਹਿਰੂ ਪਹਿਲੀ ਵਾਰ ਕਾਂਗਰਸ ਪਾਰਟੀ ਦੇ ਪ੍ਰਧਾਨ ਚੁਣੇ ਗਏ ਅਤੇ ਪੂਰਨ ਅਜ਼ਾਦੀ ਦਾ ਪ੍ਰਸਤਾਵ ਪਾਸ ਹੋਇਆ-ਦਾ ਸਾਰਾ ਪ੍ਰਬੰਧ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆ ਅਨੁਸਾਰ ਨਾਮਧਾਰੀ ਸਿੱਖਾਂ ਪਾਸ ਸੀ। ਜੇਕਰ ਲੰਗਰ ਦਾ ਪ੍ਰਬੰਧ ਵਿਸ਼ੇਸ਼ ਕਰਕੇ ਮਾਤਾ ਜੀਵਨ ਕੌਰ ਜੀ ਦੇ ਹੱਥ ਨਾ ਹੁੰਦਾ ਤਾਂ ਸ਼ਾਇਦ ਕਾਂਗਰਸ ਸੈਸ਼ਨ ਹੀ ਅਸਫਲ ਹੋ ਜਾਂਦਾ। ਕਿਉਂਕਿ ਅਕਾਲੀ ਦਲ ਨੇ ਇਸ ਸੈਸ਼ਨ ਦਾ ਪੂਰਨ ਬਾਈਕਾਟ ਕੀਤਾ ਸੀ। ਘੋੜਿਆਂ ਤੇ ਪੰਡਤ ਜੀ ਦੇ ਜਲੂਸ ਦਾ ਇੰਤਜਾਮ ਵੀ ਸਤਿਗੁਰੂ ਜੀ ਨੇ ਆਪਣੇ ਜ਼ੁੰਮੇ ਲਿਆ ਅਤੇ ਸਫਲਤਾ ਪੂਰਵਕ ਨਿਰਵਿਘਨ ਇਹ ਜਲੂਸ ਨਿਕਲਿਆ। ਇਹਨਾਂ ਸਾਰੇ ਸਮਾਗਮਾਂ ਦਾ ਬਾਬਾ ਖੜਕ ਸਿੰਘ ਤੇ ਉਹਨਾਂ ਦੇ ਸਾਥੀਆਂ ਨੇ ਨਾ ਸਿਰਫ ਪੂਰੀ

ਤਰ੍ਹਾਂ ਵਿਰੋਧ ਤੇ ਬਾਈਕਾਟ ਹੀ ਕੀਤਾ ਬਲਕਿ ਮਿੰਟੋ ਪਾਰਕ ਵਿਚ ਵੱਖਰੀ ਕਾਨਫਰੰਸ ਕੀਤੀ। ਕਾਂਗਰਸ ਪ੍ਰਧਾਨ ਦੇ ਜਲੂਸ ਦੇ ਮੁਕਾਬਲੇ ਆਪਣਾ ਵਖਰਾ ਜਲੂਸ ਵੀ ਕੱਢਿਆ। ਉਸ ਜਲੂਸ ਬਾਰੇ ਸ. ਅਵਤਾਰ ਸਿੰਘ ਆਜ਼ਾਦ ਲਿਖਦੇ ਹਨ, "ਪ੍ਰਧਾਨ ਕਾਂਗਰਸ ਦੇ ਜਲੂਸ ਨੂੰ ਪੂਰੀ ਤਰ੍ਹਾਂ ਕਾਮਯਾਬ ਕਰਨ ਲਈ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਨਾਮਧਾਰੀ ਸਿੰਘਾਂ ਨੇ ਬੜਾ ਵੱਡਾ ਹਿੱਸਾ ਪਾਇਆ। ਸਫ਼ੈਦ ਖੱਦਰਧਾਰੀ ਨਾਮਧਾਰੀ ਸਿੰਘਾਂ ਦੀ ਇਹ ਸ਼ਾਨ ਵੇਖਣ ਵਾਲੀ ਸੀ। ਘੋੜੇ ਤੇ ਸਵਾਰ ਸ੍ਰੀ ਨਹਿਰੂ ਦੇ ਨਾਲ ਮਹਾਰਾਜ ਨਿਹਾਲ ਸਿੰਘ ਘੋੜੇ ਤੇ ਸਵਾਰ ਸਨ ਅਤੇ ਉਹਨਾਂ ਦੇ ਪਿੱਛੇ ਦੇਵਤਿਆਂ ਦੇ ਸਰੂਪ ਵਾਲੇ ਦੇਸ ਭਗਤ ਨਾਮਧਾਰੀ ਸਿੰਘ ਘੋੜਿਆਂ ਤੇ ਸਵਾਰ ਮਾਰਚ ਕਰ ਰਹੇ ਸਨ। ਘੋੜ ਸਵਾਰਾਂ ਦੇ ਪਿਛੇ ਸੈਂਕੜੇ ਪੈਦਲ ਨਾਮਧਾਰੀ ਸਿੰਘ ਸ਼ਬਦ ਪੜ੍ਹਦੇ ਤੇ ਗਗਨ ਭੇਦੀ ਜੈਕਾਰੇ ਗਜਾਉਂਦੇ ਜਲੂਸ ਦੀ ਸ਼ਾਨ ਨੂੰ ਚਾਰ ਚੰਨ ਲਾ ਰਹੇ ਸਨ। ਜੇ ਉਸ ਜਲੂਸ ਵਿਚ ਸਤਿਗੁਰੂ ਜੀ ਨਾਮਧਾਰੀ ਸੰਗਤਾਂ ਨੂੰ ਨਾ ਭੇਜਦੇ ਤੇ ਮਾਤਾ ਜੀਵਨ ਕੌਰ ਜੀ ਲੰਗਰ ਦਾ ਇੰਤਜਾਮ ਨਾ ਕਰਦੇ ਤਾਂ ਉਸ ਸੰਮੇਲਨ ਦੇ ਅਸਫਲ ਰਹਿਣ ਵਿਚ ਕੋਈ ਸ਼ੱਕ ਨਹੀਂ ਸੀ।"

ਮਹਾਨ ਦੇਸ਼ ਭਗਤ ਬਾਬਾ ਗੁਰਦਿੱਤ ਸਿੰਘ ਜੀ ਨੇ ਇਸ ਬਾਰੇ ਲਿਖਿਆ ਸੀ:

"ਜਦ ਈਸਵੀ ਸੰਨ ੧੯੨੯ ਨੂੰ ਆਲ ਇੰਡੀਆ ਕਾਂਗਰਸ ਦਾ ਸਮਾਗਮ ਲਾਹੌਰ ਹੋਇਆ ਤਾਂ ਮੈਂ ਵੇਖਿਆ ਕਿ ਅਕਾਲੀ ਸਿੱਖਾਂ ਦੇ ਬੇਤਾਜ ਬਾਦਸ਼ਾਹ ਦੇ ਹੁਕਮ ਨਾਲ ਲਗਭਗ ਪੌਣਾ ਲੱਖ ਅਕਾਲੀ ਜੋ ਪਿੰਡਾਂ ਵਿੱਚੋਂ ਆਏ ਸਨ, ਕਿਲ੍ਹੇ ਦੇ ਆਸ ਪਾਸ ਲੁਕ ਛਿਪ ਕੇ ਦਿਨ ਕੱਟ ਰਹੇ ਸਨ ਕਿਉਂਕਿ ਉਹਨਾਂ ਦੇ ਬਾਦਸ਼ਾਹ ਸ੍ਰੀਮਾਨ ਖੜਕ ਸਿੰਘ ਜੀ ਦਾ ਹੁਕਮ ਸੀ ਕਿ ਜੋ ਕਾਂਗਰਸ ਵਿੱਚ ਜਾਵੇਗਾ, ਉਹ ਸਿੱਖ ਨਹੀਂ ਰਹੇਗਾ। ਸੋ ਮੈਨੂੰ ਇਹ ਗੱਲ ਬੁਰੀ ਮਹਿਸੂਸ ਹੋਈ...ਅਸਾਂ ਅਕਾਲੀ ਜਥਿਆਂ ਵਿੱਚ ਹੋਕਾ ਦੇਣਾ ਸ਼ੁਰੂ ਕਰ ਦਿੱਤਾ ਕਿ ਜਿਹੜਾ ਕਾਂਗਰਸ ਵਿੱਚ ਨਾ ਜਾਊ, ਉਹ ਸਿੱਖ ਨਹੀਂ। ਇਹ ਹੋਕਾ ਸੁਣ ਕੇ ਹਜ਼ਾਰਾਂ ਅਕਾਲੀ ਕਾਂਗਰਸ ਦੇ ਪੰਡਾਲ ਵਲ ਤੁਰ ਪਏ। ਸਾਨੂੰ ਫਿਕਰ ਪਿਆ ਕਿ ਇਹਨਾਂ ਦਾ ਖੁਰਾਕ ਦਾ ਕੀ ਪ੍ਰਬੰਧ ਕਰੀਏ? ਜਦ ਨਾਮਧਾਰੀ ਸਿੰਘਾਂ ਦਾ ਅਤੁਟ ਲੰਗਰ ਰਾਵੀ ਦੇ ਲਾਗੇ ਕਾਂਗਰਸ ਦੇ ਅਹਾਤੇ ਅੰਦਰ ਦੇਖਿਆ, ਮੈਂ ਕਿਹਾ, ਅਸੀਂ ਰਾਸ਼ਨ ਲੈ ਆਉਂਦੇ ਹਾਂ, ਉਹ ਸਾਡੇ ਕਈ ਹਜ਼ਾਰ ਅਕਾਲੀਆਂ ਲਈ ਰੋਟੀ ਪਕਾ ਦੇਣ ਦੀ ਕ੍ਰਿਪਾਲਤਾ ਕਰਨ। ਉਹਨਾਂ ਕਿਹਾ, ਰਾਸ਼ਨ ਦੀ ਲੋੜ ਨਹੀਂ, ਤੁਸਾਂ ਇੱਕ ਲੱਖ ਅਕਾਲੀ ਲੈ ਆਓ ਪ੍ਰਸ਼ਾਦਾ ਤਿਆਰ ਮਿਲ ਜਾਏਗਾ। ਮੈਨੂੰ ਉਹਨਾਂ ਦੀ ਉਦਾਰਤਾ ਅੱਗੇ ਝੁਕਣਾ ਪਿਆ, ਕਿਉਂਕ ਜੇਕਰ ਨਾਮਧਾਰੀ ਸਿੰਘਾਂ ਦਾ ਸ਼ਾਨਦਾਰ ਕੰਮ ਤੇ ਲੰਗਰ ਨਾ ਹੁੰਦਾ ਤਾਂ ਬੇਤਾਜ ਬਾਦਸ਼ਾਹ ਦੇ ਹੁਕਮ ਕਾਰਨ ਉਥੇ ਕਿਸੇ ਸਿੱਖ ਦੀ ਸ਼ਕਲ ਨਹੀਂ ਸੀ ਦਿਖਣੀ ਤੇ ਤਮਾਮ ਹਿੰਦੁਸਤਾਨ ਦੇ ਨੁਮਾਇੰਦੇ ਸਿੱਖਾਂ ਬਾਰੇ ਇਹੀ ਖ਼ਿਆਲ ਲੈ ਕੇ ਜਾਂਦੇ ਕਿ ਪੰਜਾਬ ਵਿੱਚ ਸਿੱਖ ਹੈਨ ਹੀ ਨਹੀਂ, ਜੇ ਕੋਈ ਹੈ ਵੀ ਤਾਂ ਉਹ ਰਾਜਨੀਤੀ ਦੇ ਮੈਦਾਨ ਵਿੱਚ ਸਰਕਾਰ ਤੋਂ ਡਰਦੇ ਨਹੀਂ ਆਏ। ਲੇਕਿਨ ਆਫ਼ਰੀਨ ਹੈ ਨਾਮਧਾਰੀ ਸੰਪ੍ਰਦਾਇ ਦੇ ਆਗੂ ਸ੍ਰੀਮਾਨ ਬਾਬਾ ਪ੍ਰਤਾਪ ਸਿੰਘ ਜੀ ਮਹਾਰਾਜ ਦੀ ਸੁਚੱਜੀ ਅਗਵਾਈ ਦੇ, ਜਿਨ੍ਹਾਂ ਨੇ ਸਿੱਖਾਂ ਉੱਤੇ ਲੱਗਣ ਵਾਲੇ ਕਾਲੇ ਧੱਬੇ ਤੋਂ ਸਾਨੂੰ ਬਚਾ ਲਿਆ ਸੀ।"

**ਸ਼ਹੀਦੀ ਕਾਨਫਰੰਸ ਮੁਠੱਡਾ—**

ਪਿੰਡ ਮੁਠੱਡੇ ਵਿੱਚ ੧੭ ਜਨਵਰੀ ੧੯੨੭ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪ੍ਰਧਾਨਗੀ ਹੇਠ ਇਕ ਸ਼ਹੀਦੀ ਕਾਨਫਰੰਸ ਹੋ ਚੁੱਕੀ ਸੀ। ਇਸ ਵਿੱਚ ਭਾਰੀ ਗਿਣਤੀ ਵਿੱਚ ਹਿੰਦੂ, ਸਿੱਖ ਅਤੇ ਮੁਸਲਮਾਨ ਇਸ ਕਾਨਫਰੰਸ ਵਿੱਚ ਸ਼ਾਮਲ ਹੋਏ। ਚੌਧਰੀ ਗੁਲਾਮ ਹੈਦਰ ਖਾਂ ਐਡੀਟਰ "ਸਦਾਕਤ" ਲਾਹੌਰ, ਲਾਲਾ ਕੇਦਾਰ ਨਾਥ ਸਹਿਗਲ ਐਡੀਟਰ "ਖਬਰਦਾਰ" ਲਾਹੌਰ, ਸ. ਕਿਸ਼ਨ ਸਿੰਘ (ਸ਼ਹੀਦ ਭਗਤ ਸਿੰਘ ਦੇ ਪਿਤਾ), ਮਹਿਤਾ ਅਨੰਦ ਕਿਸ਼ੋਰ (ਲਾਹੌਰ), ਮਹਾਤਮਾ ਨੰਦ ਗੋਪਾਲ, ਲਾਲ ਮੁਨਸ਼ੀ ਰਾਮ (ਅੰਮ੍ਰਿਤਸਰ) ਨੇ ਇਸ ਸਮੇਂ ਭਾਸ਼ਣ ਦਿੱਤੇ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪ੍ਰਧਾਨਗੀ ਭਾਸ਼ਣ 'ਚ ਹੁਕਮ ਕੀਤਾ, "...ਜੇ ਕੋਈ ਪੁਰਸ਼ ਇਹ ਗ਼ਲਤੀ ਨਾਲ ਆਖਣ ਦੀ ਦਲੇਰੀ ਕਰੇ ਕਿ ਸਿੱਖਾਂ (ਨਾਮਧਾਰੀ ਸਿੱਖਾਂ) ਨੂੰ ਤੋਪਾਂ ਦੇ ਨਿਸ਼ਾਨੇ ਬਣਾ ਕੇ ਅਤੇ ਉਹਨਾਂ ਦੀ ਫਾਂਸੀ ਦੇ ਸ਼ਿਕਾਰ ਕਰਕੇ, ਅਰ ਸਤਿਗੁਰੂ ਰਾਮ ਸਿੰਘ ਜੀ ਨੂੰ ਸਮੇਤ ਉਹਨਾਂ ਦੇ ਸੂਬਿਆਂ ਦੇ ਜਲਾਵਤਨ ਕਰਕੇ ਉਹਨਾਂ ਦੀ ਜਾਰੀ ਕੀਤੀ ਹੋਈ ਨਾ-ਮਿਲਵਰਤਨ ਦੀ ਲਹਿਰ ਨੂੰ ਨਸ਼ਟ ਕਰ ਦਿੱਤਾ ਗਿਆ ਸੀ ਜੋ ਕਿ ਸਤਿਗੁਰੂ ਜੀ ਦੀ ਦਰਗਾਹ ਵਿਚੋਂ ਹਿੰਦੁਸਤਾਨ ਨੂੰ ਗੁਲਾਮੀ ਦੀਆਂ ਬੇੜੀਆਂ ਤੋਂ ਮੁਕਤ ਕਰਨ ਲਈ ਧਰਮ ਦਾ ਪ੍ਰਚਾਰ ਅਤੇ ਜ਼ਾਲਮਾਂ, ਅਭਿਮਾਨੀਆਂ ਦਾ ਅਭਿਮਾਨ ਨਵਿਰਤ ਕਰਨ ਹਿਤ ਅਰ ਹਿੰਦੂ, ਮੁਸਲਿਮ ਅਤੇ ਸਿੱਖ ਇਤਿਹਾਦ ਦੀ ਸਥਿਤੀ ਨੂੰ ਆਪਣੇ ਨਾਲ ਲੈ ਕੇ ਆਏ ਪ੍ਰੰਤੂ ਕੋਈ ਸਮਝਦਾਰ ਪੁਰਸ਼ ਇਹ ਮੰਨਣ ਲਈ ਕਦੇ ਤਿਆਰ ਨਹੀਂ ਕਿ ਉਹ ਲਹਿਰ ਨਸ਼ਟ ਹੋ ਗਈ ਹੈ।

ਮੇਰਾ ਨਿਸ਼ਚਾ ਹੈ ਕਿ ਅੱਜ ਭਾਵ ਵਰਤਮਾਨ ਕਾਲ ਵਿੱਚ

ਜਿਹੜੀ ਲਹਿਰ ਮਹਾਂਤਮਾ ਗਾਂਧੀ ਜੀ ਦੀ ਜਾਰੀ ਹੋਈ ਹੈ ਅਜੇ ਉਹ ਉਸ ਮੰਜਲ ਤਕ ਨਹੀਂ ਪੁਜੀ, ਜਿਥੇ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਸੰਮਤ ੧੯੨੯ (੧੮੭੨ ਈ.) ਵਿੱਚ ਹੀ ਪੁੱਜ ਗਏ ਸਨ। ਹੁਣ ਮੈਂ ਏਥੇ ਥੋੜ੍ਹੀ ਜਿਹੀ ਚਰਚਾ ਇਸ ਉਕਤ ਕਥਨ ਦੇ ਸਿੱਧੀ ਹਿਤ ਕਰ ਦੇਣੀ ਅਤੀ ਯੋਗ ਅਨੁਭਵ ਕਰਦਾ ਹਾਂ। "ਜਰਨਾ" ਮਹਾਤਮਾ ਗਾਂਧੀ ਦਾ ਨਾ-ਮਿਲਵਰਤਨ ਕਾਮਯਾਬ ਬਣਾਉਣ ਲਈ ਮੁਖ ਅਸੂਲ ਹੈ ਜਿਹੜਾ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ੧੮੭੨ ਤੋਂ ਹੀ ਸਰਕਾਰ ਤੇ ਪੁਲਿਸ ਦੇ ਅਸਹਿ ਤੇ ਅਕਹਿ ਕਸ਼ਟ ਸਹਾਰਦੇ ਹੋਏ ਧਾਰਨ ਕਰੀ ਆ ਰਹੇ ਹਨ। ਦੂਜਾ ਮੁਖ ਅਸੂਲ ਮਹਾਤਮਾ ਗਾਂਧੀ ਜੀ ਦਾ ਨਾ-ਮਿਲਵਰਤਨ ਦੀ ਲਹਿਰ ਨੂੰ ਸਿਰੇ ਚਾੜ੍ਹਨ ਹਿਤ ਹਿੰਦੂ, ਮੁਸਲਿਮ ਅਤੇ ਸਿੱਖ ਕੌਮ ਦਾ ਮਿਲਾਪ ਹੈ। ਸੋ ਇਸ ਦੀ ਰੌਅ ਮਹਾਰਾਜ ਜੀ ਨੇ ਸਰਬਤ ਲਈ ਸਾਂਝਾ ਲੰਗਰ ਜਾਰੀ ਕਰਕੇ ਚਲਾਈ ਅਤੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਕੋਈ ਮਨੁੱਖ ਭਾਵੇਂ ਕਿਸੇ ਜਾਤੀ ਦਾ ਹੋਵੇ ਉਸਨੂੰ ਆਪਣਾ ਭਾਰਤ ਨਿਵਾਸੀ ਵੀਰ ਅਤੇ ਆਪਣਾ ਸਮਝਦੇ ਹੋਏ ਲੰਗਰ ਵਿਚੋਂ ਪ੍ਰਸ਼ਾਦਾ ਦਿਓ ਅਤੇ ਜਦੋਂ ਤੁਹਾਨੂੰ ਕਿਸੇ ਦੇ ਦੁੱਖ ਤਕਲੀਫ, ਔਕੜ ਅਤੇ ਬਿਪਤਾ ਦਾ ਪਤਾ ਲਗੇ ਤਾਂ ਯਥਾ ਸ਼ਕਤ ਉਸ ਦਾ ਦਰਦ ਵੰਡਾਉ। ਇਸ ਵੇਲੇ ਮਹਾਤਮਾ ਗਾਂਧੀ ਜੀ ਦੀ ਇਛਾ ਸਰਕਾਰੀ ਨੌਕਰੀ, ਸਰਕਾਰੀ ਸਕੂਲਾਂ, ਕਾਲਜਾਂ ਅਤੇ ਸਰਕਾਰੀ ਅਦਾਲਤਾਂ ਦਾ ਤਿਆਗ ਕਰਕੇ ਸਵਰਾਜ ਦੇ ਉਚੇ ਆਦਰਸ਼ਾਂ ਉਤੇ ਪੁਜਣ ਦੀ ਹੈ, ਪ੍ਰੰਤੂ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖ ਮਹਾਤਮਾ ਗਾਂਧੀ ਜੀ ਦੀ ਉਕਤ ਇਛਾ ਦਾ ਪ੍ਰਤੱਖ ਨਮੂਨਾ ਹਨ। ਕੋਈ ਨਾਮਧਾਰੀ ਸਰਕਾਰੀ ਨੌਕਰ ਨਹੀਂ ਹੈ ਅਤੇ ਨਾ ਨੌਕਰੀ ਨੂੰ ਪਸੰਦ ਕਰਦਾ ਹੈ। ਕੋਈ ਨਾਮਧਾਰੀ ਸਤਿਗੁਰੂ ਰਾਮ ਸਿੰਘ ਜੀ ਦਾ ਸਿੱਖ ਅਖਵਾਉਂਦਾ ਹੋਇਆ ਸਰਕਾਰੀ ਅਦਾਲਤ ਵਿੱਚ ਜਾਣਾ ਨਹੀਂ ਚਾਹੁੰਦਾ।ਆਪਣੀਆਂ ਪੰਥਕ ਪੰਚਾਇਤਾਂ ਵਿੱਚ ਹੀ ਹਰ ਕਿਸਮ ਦੇ ਫੈਸਲੇ ਹੁੰਦੇ ਹਨ। ਕੋਈ ਨਾਮਧਾਰੀ ਆਪਣੇ ਬੱਚਿਆਂ ਨੂੰ ਸਰਕਾਰੀ ਸਕੂਲਾਂ ਅਤੇ ਕਾਲਜਾਂ ਵਿੱਚ ਪੜ੍ਹਨੇ ਪਾ ਕੇ ਉਹਨਾਂ ਦੇ ਅਮੋਲਕ ਜੀਵਨ ਨੂੰ ਨਸ਼ਟ ਨਹੀਂ ਕਰਦਾ। ਇਹ ਤਿੰਨੇ ਹੀ ਗੱਲਾਂ-ਜਿਨ੍ਹਾਂ ਦੀ ਪੂਰਤੀ ਵਿਚ ਮਹਾਤਮਾ ਜੀ ਨੂੰ ਸਫਲਤਾ ਪ੍ਰਾਪਤ ਨਹੀਂ ਹੋਈ, ਉਹ ਨਾਮਧਾਰੀ ਸਿੱਖਾਂ ਨੂੰ ੧੮੭੨ ਈਂ ਤੋਂ ਮਲੇਰਕੋਟਲੇ ਵਾਲੀਆਂ ਅਤੇ ਹੋਰ ਕਈ ਸਿੱਖਾਂ ਦੀਆਂ ਕੁਰਬਾਨੀਆਂ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਆਤਮਕ ਸ਼ਕਤੀ ਦੇ ਅਸਰ ਕਾਰਨ ਹੋ ਚੁਕੀ ਹੈ।"

**ਅੰਗਰੇਜ਼ ਦੇ ਵਿਰੋਧੀਆਂ ਦੀ ਮਦਦ—**

ਅੰਗਰੇਜ਼ੀ ਰਾਜ ਸਮੇਂ ਅੰਗਰੇਜ਼ ਦੇ ਵਿਰੋਧੀ ਦੀ ਮਦਦ ਇੱਕ ਵੱਡਾ ਜੁਰਮ ਸੀ ਅਤੇ ਅੰਗਰੇਜ਼ੀ ਸਰਕਾਰ ਮੁਜ਼ਰਮ ਸਮਝ ਕੇ ਸੰਗਰਾਮੀਆਂ ਤੇ ਉਹਨਾਂ ਦੇ ਸਾਥੀਆਂ ਤੇ ਕਠੋਰ ਜ਼ੁਲਮ ਕਰਦੀ ਤੇ ਅਤਿ ਦਾ ਕਹਿਰ ਢਾਹੁੰਦੀ ਸੀ, ਫਿਰ ਵੀ ਸਤਿਗੁਰੂ ਜੀ ਪੂਰੀ ਤਰ੍ਹਾਂ ਦੇਸ਼ ਭਗਤਾਂ ਦੀ ਮਦਦ ਕਰਦੇ ਸਨ। ਅਨੇਕਾਂ ਦੇਸ਼ ਭਗਤਾਂ ਲਈ, ਸ੍ਰੀ ਭੈਣੀ ਸਾਹਿਬ ਰੂਪੋਸ਼ ਹੋ ਕੇ ਰਹਿਣ ਦੀ ਪਨਾਹਗਾਹ ਸੀ। ਸਰਦਾਰ ਤੇਜਾ ਸਿੰਘ ਸੁਤੰਤਰ ਅਤੇ ਸੋਹਣ ਸਿੰਘ ਜੋਸ਼ ਵਰਗੇ ਨੇਤਾ ਕਾਫੀ ਸਮਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸੋਂ ਪਨਾਹ ਅਤੇ ਸਹਾਇਤਾ ਲੈਂਦੇ ਰਹੇ। ਲੋਕ ਸੰਪਰਕ ਵਿਭਾਗ, ਪੰਜਾਬ ਦੇ ਸਾਬਕਾ ਡਾਇਰੈਕਟਰ ਸ੍ਰੀ ਰਾਜਿੰਦਰ ਲਾਲ ਅੰਗਰੇਜ਼ੀ ਰਾਜ ਸਮੇਂ ਸਰਕਾਰ ਦੇ ਖਿਲਾਫ ਪ੍ਰਚਾਰ ਕਰਨ ਕਾਰਨ ਲੁਕ ਛਿਪ ਕੇ ਰਹਿੰਦੇ ਸੀ ਅਤੇ ਕਾਫੀ ਸਮਾਂ ਸ੍ਰੀ ਸਤਿਗੁਰੂ ਜੀ ਪਾਸ ਬਤੀਤ ਕੀਤਾ ਸੀ।

ਕਰਨਲ ਸਹਿਗਲ, ਕੈਪਟਨ ਢਿਲੋਂ ਤੇ ਜਨਰਲ ਸ਼ਾਹ ਨਿਵਾਜ ਤਿੰਨੇ ਅਜ਼ਾਦ ਹਿੰਦ ਫੌਜ ਦੇ ਫੌਜੀ ਜੋ ਕੋਰਟ ਮਾਰਸ਼ਲ ਤੋਂ ਬਾਅਦ ਬਰੀ ਹੋ ਕੇ ਆਏ, ਸ੍ਰੀ ਸਤਿਗੁਰੂ ਜੀ ਨੇ ਲਾਹੌਰ ਆਪਣੀ ਕੋਠੀ ਬੁਲਾ ਕੇ ਇਹਨਾਂ ਨੂੰ ਸਨਮਾਨਿਤ ਕੀਤਾ।

ਦੂਸਰੀ ਸੰਸਾਰ ਜੰਗ ਦੇ ਦੌਰਾਨ ਅੰਗਰੇਜ਼ ਸਰਕਾਰ ਨੇ ਸ੍ਰੀ ਸਤਿਗੁਰੂ ਜੀ ਤੋਂ ਨਾਮਧਾਰੀ ਸਿੱਖਾਂ ਦੇ ਸਹਿਯੋਗ ਦੀ ਮੰਗ ਕੀਤੀ। ਇਸ ਬਾਰੇ ਸੱਚੇ ਪਾਤਸ਼ਾਹ ਜੀ ਨੇ ਇੱਕ ਦਿਨ ਸੰਗਤ ਵਿੱਚ ਫਰਮਾਇਆ, "ਦੂਜੀ ਜੰਗ ਦੌਰਾਨ ਲੁਧਿਆਣੇ ਦਾ ਡੀ.ਸੀ. ਮੇਰੇ ਕੋਲ ਆਇਆ ਸੀ ਤੇ ਉਸਨੇ ਮੈਨੂੰ ਕਿਹਾ, ਮਹਾਰਾਜ ਤੁਸੀਂ ਭਰਤੀ ਦੇ ਹੱਕ ਵਿੱਚ ਦੋ ਲਫਜ਼ ਲਿਖ ਦਿਓ ਤਾਂ ਤੁਸੀਂ ਜੋ ਵੀ ਆਖੋ, ਮੈਂ ਜਮੀਨਾਂ, ਜਗੀਰਾਂ ਤੇ ਮੂੰਹ ਮੰਗੀਆਂ ਮੁਰਾਦਾਂ ਲੈ ਦਿਆਂਗਾ। ਮੈਂ ਉਸਨੂੰ ਉਤਰ ਦਿੱਤਾ, ਸਾਡੀ ਤੁਹਾਡੀ ਪੁਰਾਣੀ ਟੱਕਰ ਹੈ। ਤੁਸੀਂ ਭੈਣੀ ਸਾਹਿਬ ਦਾ ਉਹ ਅਪਮਾਨ ਕੀਤਾ ਹੈ ਜਿਸ ਨੂੰ ਆਉਣ ਵਾਲੀਆਂ ਨਸਲਾਂ ਕਦੇ ਮਾਫ਼ ਨਹੀਂ ਕਰਨਗੀਆਂ। ਤੁਸੀਂ ਇਸ ਦੇਸ਼ ਦੀ ਦੌਲਤ ਨੂੰ ਨਜ਼ਾਇਜ਼ ਲੜਾਈਆਂ ਵਿਚ ਜ਼ਾਇਆ ਕਰ ਰਹੇ ਹੋ। ਤੁਸੀਂ ਸਾਥੋਂ ਇਹ ਉਮੀਦ ਰਖਦੇ ਹੋ ਕਿ ਅਸੀਂ ਤੁਹਾਡੀ ਇਮਦਾਦ ਕਰਾਂਗੇ? ਤੁਹਾਡੀਆਂ ਜਗੀਰਾਂ ਨੂੰ ਮੈਂ ਹੇਚ ਸਮਝਦਾ ਹਾਂ।"

**ਪੰਡਤ ਨਹਿਰੂ ਦੀ ਨਨਕਾਣਾ ਸਾਹਿਬ ਯਾਤਰਾ—**

ਅਜ਼ਾਦੀ ਤੋਂ ਪਹਿਲਾਂ ਇਕ ਦਫਾ ਪੰਡਤ ਜਵਾਹਰ ਲਾਲ ਨਹਿਰੂ ਨੂੰ ਨਨਕਾਣਾ ਸਾਹਿਬ ਜਾਣ ਤੋਂ ਰੋਕਿਆ ਜਾ ਰਿਹਾ

ਸੀ। ਪੰਡਤ ਜੀ ਜਾਣਾ ਜ਼ਰੂਰ ਚਾਹੁੰਦੇ ਸੀ। ਉਹਨਾਂ ਨੇ ਇਸ ਦੇ ਪ੍ਰਬੰਧ ਵਾਸਤੇ ਸ੍ਰੀ ਭੈਣੀ ਸਾਹਿਬ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਅਖਵਾ ਭੇਜਿਆ। ਇਧਰ ਵੱਡੇ ਬਾਬਾ ਜੀ (ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ) ਕਈਆਂ ਦਿਨਾਂ ਦੇ ਦੌਰੇ ਬਾਅਦ ਸ੍ਰੀ ਭੈਣੀ ਸਾਹਿਬ ਪੁਜੇ ਹੀ ਸਨ। ਹੁਕਮ ਹੋਇਆ ਤੁਸੀਂ ਲੁਧਿਆਣੇ ਜਾ ਕੇ ਪੰਡਤ ਜੀ ਦੇ ਨਨਕਾਣਾ ਸਾਹਿਬ ਲੈ ਜਾਣ ਦਾ ਸਾਰਾ ਪ੍ਰਬੰਧ ਕਰੋ। ਬਾਬਾ ਜੀ ਹੁਕਮ ਸੁਣਦਿਆਂ ਤੁਰੰਤ ਕੁਝ ਸਿੰਘਾਂ ਨੂੰ ਨਾਲ ਲੈ ਕੇ ਵਾਪਸੀ ਲੁਧਿਆਣੇ ਵਾਸਤੇ ਕਾਰ ਤੇ ਰਵਾਨਗੀ ਕੀਤੀ। ਉਹਨੀਂ ਦਿਨੀਂ ਪੈਟਰੋਲ ਦੀ ਵੀ ਬੜੀ ਕਿਲਤ ਹੁੰਦੀ ਸੀ। ਥੋੜ੍ਹਾ ਥੋੜ੍ਹਾ ਪੈਟਰੋਲ ਰਾਸ਼ਨ ਤੇ ਮਿਲਦਾ ਸੀ।

ਲੁਧਿਆਣੇ ਦਾ ਡਿਪਟੀ ਕਮਿਸ਼ਨਰ ਉਸ ਸਮੇਂ ਇਕ ਮੁਸਲਮ ਲੀਗੀ ਲਗਾ ਹੋਇਆ ਸੀ, ਉਸ ਪੰਡਤ ਜੀ ਵਿਰੁੱਧ ਕਾਲੇ ਝੰਡੇ ਲੈ ਕੇ ਸਵਾਗਤ ਕਰਵਾਣ ਦਾ ਪ੍ਰਬੰਧ ਕੀਤਾ ਹੋਇਆ ਸੀ। ਵੱਡੇ ਬਾਬਾ ਜੀ ਆਪਣੀ ਕਾਰ ਵਿੱਚ ਪੰਡਤ ਜੀ ਨੂੰ ਲੈ ਜਾ ਰਹੇ ਸਨ। ਰਸਤੇ ਵਿੱਚ ਭੀੜ ਬੜੀ ਸੀ। ਕੁੱਝ ਲੋਕ ਖਿਲਾਫ ਨਾਅਰੇ ਲਗਾ ਰਹੇ ਸੀ। ਪੰਡਤ ਜੀ ਨੇ ਕਾਰ ਰੁਕਵਾਈ ਅਤੇ ਬਾਹਰ ਨਿਕਲ ਕੇ ਭੀੜ ਵਿੱਚ ਜਾ ਵੜੇ ਆਖਣ ਲਗੇ ਮੈਂ ਹਾਂ ਜਵਾਹਰ ਲਾਲ। ਆਖੋ ਜੋ ਮੈਨੂੰ ਆਖਣਾ ਹੈ। ਕਰੋ ਜੋ ਮੈਨੂੰ ਕਰਨਾ ਹੈ। ਲੋਕ ਸ਼ਾਂਤ ਹੋ ਗਏ ਤੇ ਰਸਤਾ ਦੇ ਦਿਤਾ।

ਲੁਧਿਆਣੇ ਤੋਂ ਲਾਹੌਰ ਦੀ ਰਵਾਨਗੀ ਹੋਈ। ਰਸਤੇ ਵਿਚ ਕਈ ਥਾਈਂ ਕਾਰਾਂ ਦੀ ਤਲਾਸ਼ੀ ਹੋਈ। ਪਰ ਪੰਡਤ ਜੀ ਨੂੰ ਲੁਕਾਂਦੇ ਛੁਪਾਂਦੇ ਲਾਹੌਰ ਪੁੱਜ ਗਏ। ਲਾਹੌਰੋਂ ਨਨਕਾਣੇ ਸਾਹਿਬ ਇਤਿਹਾਸਕ ਗੁਰਦੁਆਰੇ ਮੱਥਾ ਟੇਕਣ ਜਾਣਾ ਸੀ। ਉਥੋਂ ਦਾ ਪ੍ਰਬੰਧ ਇਸ ਤਰ੍ਹਾਂ ਕੀਤਾ ਹੋਇਆ ਸੀ ਕਿ ਗੁਰਦੁਆਰੇ ਦੇ ਬਾਹਰ ਕਾਰ ਤੋਂ ਉਤਰ ਕੇ ਜਿਸ ਰਸਤੇ ਪੰਡਤ ਜੀ ਨੇ ਗੁਰਦੁਆਰੇ ਦੇ ਅੰਦਰ ਜਾਣਾ ਸੀ ਉਸ ਦੇ ਦੋਹੀਂ ਪਾਸੀਂ ਚਾਰ ਚਾਰ ਸਿੰਘਾਂ ਦੀਆਂ ਕਤਾਰਾਂ ਬਣੀਆਂ ਹੋਈਆਂ ਹੋਣ। ਇਸ ਤਰ੍ਹਾਂ ਹੀ ਹੋਇਆ। ਜਦੋਂ ਬਾਬਾ ਜੀ (ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ) ਪੰਡਤ ਜੀ ਨੂੰ ਨਾਲ ਲੈ ਕੇ ਨਨਕਾਣਾ ਸਾਹਿਬ ਦੇ ਬਾਹਰ ਪੁੱਜੇ ਸਿੰਘ ਦੋਹੀਂ ਪਾਸੀਂ ਸਾਰੇ ਰਸਤੇ ਚਾਰ ਚਾਰ ਦੀਆਂ ਲਾਈਨਾਂ ਲਾ ਕੇ ਖੜ੍ਹੇ ਹੋ ਗਏ। ਵਿਚੋਂ ਪੰਡਤ ਜੀ ਲੰਘ ਕੇ ਅੰਦਰ ਗਏ। ਬੜੇ ਸਤਿਕਾਰ ਨਾਲ ਮੱਥਾ ਟੇਕ ਕੇ ਬਾਹਰ ਆਏ। ਉਥੋਂ ਆਪ ਨਾਮਧਾਰੀ ਪੰਡਾਲ ਵਿੱਚ ਆ ਕੇ ਦਿਵਾਨ ਵਾਲੇ ਸਥਾਨ ਤੇ ਪੁੱਜੇ ਅਤੇ ਬੜੇ ਜੋਸ਼ ਵਾਲਾ ਭਾਸ਼ਣ ਕਰਕੇ ਖੁਸ਼ੀ ਖੁਸ਼ੀ ਵਾਪਿਸ ਪਰਤੇ। ਪੰਡਤ ਜੀ ਨੇ ਇਸ ਸਾਰੇ ਪ੍ਰਬੰਧ ਦੀ ਬੜੀ ਪ੍ਰਸੰਸਾ ਕੀਤੀ ਅਤੇ ਆਖਿਆ ਇਸ ਸੁਚੱਜੇ ਢੰਗ ਨਾਲ ਜੇਕਰ ਸਾਡੀ ਅਜ਼ਾਦੀ ਦੀ ਸਾਰੀ ਮੁਹਿੰਮ ਚਲੇ ਤਾਂ ਅਸੀਂ ਬਹੁਤ ਛੇਤੀਂ ਅਗਰੇਜ਼ਾਂ ਨੂੰ ਭਾਰਤ ਵਿਚੋਂ ਕਢ ਸਕਦੇ ਹਾਂ।

ਅਜ਼ਾਦੀ ਪ੍ਰਾਪਤ ਹੋਣ ਤੋਂ ਕੁਝ ਵਰ੍ਹੇ ਪਹਿਲੋਂ ਤੋਂ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਦੇਸ਼ ਦੇ ਲੀਡਰਾਂ ਨੂੰ ਦਸਣਾ ਸ਼ੁਰੂ ਕਰ ਦਿਤਾ ਸੀ ਕਿ ਹਾਲਾਤ ਜਿਧਰ ਨੂੰ ਮੁੜ ਰਹੇ ਹਨ। ਦੇਸ਼ ਦੀ ਵੰਡ ਹੋ ਜਾਣੀ ਹੈ ਅਤੇ ਅਬਾਦੀਆਂ ਨੂੰ ਧਾਰਮਿਕ ਫਿਰਕਿਆਂ ਅਨੁਸਾਰ ਘਰ ਛੱਡਣੇ ਪੈਣੇ ਨੇ। ਪਰ ਝਟ-ਪਟ ਕੋਈ ਮੰਨਣ ਨੂੰ ਤਿਆਰ ਨਹੀਂ ਸੀ।

**ਦੇਸ ਦੀ ਵੰਡ ਰੁਕ ਨਹੀਂ ਸਕਦੀ:-**

ਸ਼ੇਖੂਪੁਰੇ ਬੇਦਾਦ ਦੇ ਹੋਲੇ ਤੇ ਪਹਿਲੀ ਵਾਰ ਗਰੀਬ ਨਿਵਾਜ ਜੀ ਨੇ ਸਿੱਖਾਂ ਨੂੰ ਹੁਕਮ ਕੀਤਾ, ਚਾਹੀਦਾ ਏ ਤੁਸੀਂ ਸਾਰੇ ਘਟੋ ਘਟ ਆਪਣੇ ਪਰਵਾਰਾਂ ਨੂੰ ਦੋਨਾਂ ਦਰਿਆਵਾਂ ਦੇ ਪਾਰ ਭੇਜ ਦਿਉ। ਜਦੋਂ ਭਾਜੜ ਪਈ ਤੁਹਾਥੋਂ ਇਧਰੋਂ ਕੁਝ ਨਾਲ ਨਹੀਂ ਚੁਕਿਆ ਜਾਣਾ। ਜਾਨਾਂ ਬਚਾ ਕੇ ਮੁਸ਼ਕਿਲ ਨਾਲ ਨਿਕਲ ਸਕੋਗੇ।" ਉਸ ਤੋਂ ਬਾਅਦ ਸੱਚੇ ਪਾਤਸ਼ਾਹ ਘਰੋਂ ਘਰੀਂ ਜਾ ਕੇ ਹਿੰਦੂਆਂ ਤੇ ਸਿੱਖਾਂ ਨੂੰ ਹੁਕਮ ਕਰਦੇ ਰਹੇ ਕਿ ਦੇਸ਼ ਦੀ ਵੰਡ ਰੁਕ ਨਹੀਂ ਸਕਦੀ, ਤੁਹਾਨੂੰ ਇਹ ਪਾਸਾ ਛੱਡਣਾ ਹੀ ਪੈਣਾ ਹੈ।

ਪੰਡਤ ਨਹਿਰੂ ਅਤੇ ਹੋਰ ਵੱਡੇ ਵੱਡੇ ਲੀਡਰ ਇਸ ਦੇ ਉਲਟ ਪ੍ਰਚਾਰ ਕਰਦੇ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਰਈਸਾਂ ਤੇ ਰਾਜਿਆਂ ਨੂੰ ਆਪ ਜਾ ਜਾ ਕੇ ਹੁਕਮ ਕੀਤਾ ਕਿ ਤੁਸੀਂ ਚੁਪ ਕਰਕੇ ਬੈਠੇ ਹੋ। ਉਧਰ ਤੋਪਾਂ ਢਲ ਰਹੀਆਂ ਹਨ। ਹਰ ਤਰ੍ਹਾਂ ਦਾ ਅਸਲਾ ਤਿਆਰ ਕੀਤਾ ਜਾ ਰਿਹਾ ਹੈ।

ਮਹਾਤਮਾ ਗਾਂਧੀ ਜੀ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਉਚੇਚੇ ਦਿੱਲੀ ਆ ਕੇ ਮਿਲੇ ਅਤੇ ਉਹਨਾਂ ਨੂੰ ਦਸਿਆ ਕਿ ਪਛਮੀ ਪੰਜਾਬ ਚੋਂ ਨਿਕਲਣਾ ਪਵੇਗਾ। ਤਾਂ ਉਹਨਾਂ ਆਖਿਆ ਐਸਾ ਨਹੀਂ ਹੋਵੇਗਾ। ਵੱਧ ਤੋਂ ਵੱਧ ਕੁਝ ਲੋਕ ਇਧਰੋਂ ਉਧਰ ਤੇ ਕੁਝ ਉਧਰੋਂ ਇਧਰ ਆਉਣਗੇ। ਅਤੇ ਕੁਝ ਜਾਨਾਂ ਵੀ ਜਾ ਸਕਦੀਆਂ ਹਨ। ਸਤਿਗੁਰੂ ਜੀ ਨੇ ਫਰਮਾਇਆ ਗੱਲ ਸਿਰਫ ਕੁਝ ਲੋਕਾਂ ਦੇ ਮਰ ਜਾਣ ਦੀ ਨਹੀਂ। ਮਹਾਤਮਾ ਜੀ ਦੇ ਪਾਸ ਇਸ ਵਾਰਤਾਲਾਪ ਦੇ ਦੌਰਾਨ ਕੁਝ ਨੌਜਵਾਨ ਲੜਕੀਆਂ ਬੈਠੀਆਂ ਸਨ। ਸਤਿਗੁਰੂ ਜੀ ਨੇ ਉਹਨਾਂ ਵਲ ਇਸ਼ਾਰਾ ਕਰਦਿਆਂ ਫਰਮਾਇਆ, ਜਦੋਂ ਹਾਲਾਤ ਵਿਗੜੇ ਤੇ ਇਹਨਾਂ ਤੇ ਕਿਸੇ ਨੇ ਹੱਥ ਪਾਇਆ ਫਿਰ ਕੀ ਬਣੇਗਾ? ਇਹ ਸੁਣ ਮਹਾਤਮਾ ਜੀ ਚੁਪ ਕਰ ਗਏ। ਗਰੀਬ ਨਿਵਾਜ ਜੀ ਜਾਣੀ ਜਾਣ ਸਨ। ਉਹਨਾਂ ਤੋਂ ਨਾ ਰਿਹਾ ਗਿਆ। ਆਪ ਨੇ ਆ ਕੇ

ਵੱਡੇ ਬਾਬਾ ਜੀ ਵਰਤਮਾਨ ਸਤਿਗੁਰੂ ਜੀ ਨੂੰ ਹੁਕਮ ਭੇਜ ਕੇ ਸ੍ਰੀ ਭੈਣੀ ਸਾਹਿਬ ਤੁਰੰਤ ਬੁਲਾਇਆ ਜੋ ਉਸ ਸਮੇਂ ਮੰਡੀ (ਹਿਮਾਚਲ ਪ੍ਰਦੇਸ਼) ਸਨ। ਫਿਰ ਹੁਕਮ ਦੇ ਕੇ ਘਰ ਘਰ ਪਿੰਡ ਪਿੰਡ ਭੇ ਜਿਆ ਕਿ ਜਾ ਕੇ ਸਿੰਘਾਂ ਨੂੰ ਹੁਕਮ ਸੁਣਾਓ ਕਿ ਘਟੋ ਘਟ ਰਾਵੀ ਦਰਿਆ ਜ਼ਰੂਰ ਪਾਰ ਕਰਕੇ ਪਰਵਾਰਾਂ ਸਮੇਤ ਇਧਰ ਆ ਜਾਣ। ਜੋ ਸਮਾਨ ਲਿਆਂਦਾ ਜਾ ਸਕਦਾ ਹੈ ਲੈ ਆਉਣ ਬਾਕੀ ਛੱਡ ਆਉਣ। ਆਪਣੀ ਇਜ਼ਤ ਤੇ ਜਾਨਾ ਬਚਾਣ, ਸਮਾਂ ਬੜਾ ਭਿਆਨਕ ਹੈ।

ਵੱਡੇ ਬਾਬਾ ਜੀ ਨੇ ਪਿੰਡੋਂ ਪਿੰਡ ਘੋੜਿਆਂ ਤੇ ਜਾ ਕੇ ਸਤਿਗੁਰੂ ਜੀ ਦਾ ਇਹ ਹੁਕਮ ਸੁਣਾਇਆ। ਵੱਡੀ ਗਿਣਤੀ ਵਿੱਚ ਸਿੰਘਾਂ ਨੇ ਹੁਕਮ ਮੰਨਿਆਂ ਤੇ ਸੁਖ ਪਾਇਆ। ਜਿਹੜੇ ਥੋੜ੍ਹੇ ਬਹੁਤ ਰਹਿ ਗਏ ਉਹਨਾਂ ਨੂੰ ਬਾਅਦ ਵਿਚ ਭਾਜੜਾਂ ਪਈਆਂ ਅਤੇ ਜਾਨੀ ਮਾਲੀ ਨੁਕਸਾਨ ਦਾ ਸਾਹਮਣਾ ਕਰਨਾ ਪਿਆ।

**ਪੰਡਤ ਜੀ ਨਾਲ ਮੁਲਾਕਾਤ—**

ਪੰਡਤ ਜਵਾਹਰ ਲਾਲ ਜੀ ਹੋਰ ਨੇਤਾਵਾਂ ਤੋਂ ਇਲਾਵਾ ਸ੍ਰੀ ਭੈਣੀ ਸਾਹਿਬ ਸਤਿਗੁਰੂ ਪ੍ਰਤਾਪ ਸਿੰਘ ਜੀ ਪਾਸ ਅਕਸਰ ਦੇਸ਼ ਦੀਆਂ ਸਮਸਿਆਵਾਂ ਬਾਰੇ ਵਿਚਾਰਾਂ ਕਰਨ ਲਈ ਆਉਂਦੇ ਰਹਿੰਦੇ ਸੀ। ਇਕ ਦਫਾ ਪੰਡਤ ਜੀ ਸਤਿਗੁਰੂ ਜੀ ਪਾਸ ਬਹੁਤ ਦੇਰ ਤਕ ਵਿਚਾਰ ਵਟਾਂਦਰਾ ਕਰਦੇ ਰਹੇ। ਅੰਗਰੇਜ਼ ਸਰਕਾਰ ਦੀ ਸੀ. ਆਈ. ਡੀ. ਖ਼ਬਰ ਰਖਦੀ ਹੀ ਸੀ। ਜਦੋਂ ਪੰਡਤ ਜੀ ਚਲੇ ਗਏ ਤਾਂ ਅਗਲੇ ਦਿਨ ਖ਼ਬਰ ਆਈ ਕਿ ਡਿਪਟੀ ਕਮਿਸ਼ਨਰ ਲੁਧਿਆਣਾ ਜੋ ਉਸ ਸਮੇਂ ਐਚ. ਡਬਲਿਊ ਕਰੇਗ ਸਨ-ਸ੍ਰੀ ਭੈਣੀ ਸਾਹਿਬ ਦੇ ਦੌਰੇ ਤੇ ਆ ਰਹੇ ਸਨ। ਪ੍ਰੋਗਰਾਮ ਅਨੁਸਾਰ ਉਹ ਆਏ ਤੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਵੀ ਗਏ। ਮੁਲਾਕਾਤ ਦੌਰਾਨ ਮਿਸਟਰ ਕਰੇਗ ਨੇ ਸਤਿਗੁਰੂ ਜੀ ਪਾਸੋਂ ਪੁਛਿਆ ਪੰਡਤ ਜੀ ਨਾਲ ਤੁਹਾਡੀ ਕੀ ਗੱਲਬਾਤ ਹੋਈ। ਸਤਿਗੁਰੂ ਜੀ ਫਰਮਾਇਆ "ਉਹਨੋਂ ਨੇ ਆਪਣੀ ਦਿਕਤੇਂ, ਤਕਲੀਫੇਂ ਹਮੇਂ ਬਤਾਈਂ ਔਰ ਹਮਨੇ ਆਪਨੀ ਪਰੇ ਸ਼ਾਨੀਆਂ ਉਨ ਕੋ ਬਤਾਈਂ।"

ਇਹ ਜਾਵਬ ਸੁਣ ਡੀ. ਸੀ. ਸਮਝ ਗਿਆ ਅਤੇ ਹੋਰ ਕੁਝ ਨਹੀਂ ਪੁਛਿਆ।

ਪੁਸਤਕ ਬਡ ਪਰਤਾਪ ਸੁਨਿਓ ਪ੍ਰਭੁ ਤੁਮਰੋ ਵਿਚ ਪ੍ਰੀਤਮ ਸਿੰਘ ਕਵੀ ਲਿਖਦੇ ਹਨ-"ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਮਹਾਨ ਆਕਰਸ਼ਕ ਅਤੇ ਲਾ-ਮਿਸਾਲ ਸਖਸ਼ੀਅਤ ਦੇ ਮਾਲਕ ਸਨ। ਕਮਾਲ ਦੀ ਦੂਰਦਰਸ਼ਤਾ, ਸਿਰੇ ਦੇ ਸਿਰੜ, ਫੌਲਾਦੀ ਵਿਸ਼ਵਾਸ਼, ਸਾਗਰ ਜਿਹੀ ਹਿਰਦੇ ਦੀ ਵਿਸ਼ਾਲਤਾ ਅਤੇ ਅਤਿ ਮਿਲਾਪੜੀ ਤਬੀਅਤ, ਹਰ ਕੋਈ ਇਸ ਬਾ-ਕਮਾਲ ਸ਼ਖਸੀਅਤ ਦਾ ਜਾਦੂ ਮੰਨਦਾ ਸੀ। ਪੜ ਸਾਲ ਦੀਨ ਦਿਆਲ ਜੀ ਨੇ ਨਾਮਧਾਰੀ ਜਗਤ ਦੀ ਰਹਿਨੁਮਾਈ ਕੀਤੀ। ਰਾਜਨੀਤਕ ਮੈਦਾਨ ਵਿੱਚ ਰਾਜਸੀ ਖਿਡਾਰੀਆਂ ਨੂੰ ਮਿਲੇ, ਪ੍ਰਭਾਵਿਤ ਕੀਤਾ, ਪ੍ਰੇਮ ਲਿਆ, ਸਾਥ ਦਿੱਤਾ, ਬਿਨਾਂ ਸੰਕੋਚ, ਬੇਗਰਜ਼ ਸਹਾਇਤਾ ਕੀਤੀ।"

ਸਤਿਗੁਰੂ ਜੀ ਸਮਝਦੇ ਸਨ ਕਿ ਪਹਿਲਾਂ ਨਾਮਧਾਰੀ ਇਕਲੇ ਹੀ ਦੇਸ ਲਈ ਜੂਝਦੇ ਅਤੇ ਭੁਗਤਦੇ ਰਹੇ, ਕਿਸੇ ਨੇ ਉਹਨਾਂ ਦਾ ਸਾਥ ਨਹੀਂ ਦਿੱਤਾ। ਸਗੋਂ ਪੰਜਾਬ ਦੇ ਡੇਰੇਦਾਰਾਂ, ਮਹੰਤਾਂ, ਸਰਦਾਰਾਂ, ਜਗੀਰਦਾਰਾਂ ਤੇ ਰਾਜਿਆਂ, ਮਹਾਰਾਜਿਆਂ ਨੇ ਨਾਮਧਾਰੀ ਸਿੱਖਾਂ ਦਾ ਵਿਰੋਧ ਕੀਤਾ ਅਤੇ ਬਰਤਾਨਵੀ ਹਕੂਮਤ ਦਾ ਸਾਥ ਦਿੱਤਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਉਪਰੋਕਤ ਗੱਲ ਨੂੰ ਧਿਆਨ ਵਿੱਚ ਰਖਦਿਆਂ ਹੋਇਆਂ ਵੀ ਗੁਰੂ ਨਾਨਕ ਨਾਮ ਲੇਵਾ ਸਰਬ ਸਿੱਖ ਸੰਪਰਦਾਵਾਂ ਦੇ ਆਪਸੀ ਮਤਭੇਦ ਭੁਲਾਉਣ ਦੇ ਇਹਨਾਂ ਦੀ ਏਕਤਾ ਲਈ ਭਰਪੂਰ ਜਤਨ ਕੀਤੇ। ਹਿੰਦੂ, ਮੁਸਲਮ ਤੇ ਸਿੱਖਾਂ ਦੀ ਏਕਤਾ ਲਈ ਵਡੇਰੇ ਜਤਨ ਕੀਤੇ, ਪੰਜਾਬੀ ਸਾਹਿਤ ਦੀ ਉਨਤੀ ਲਈ ਪੰਜਾਬੀ ਲੇਖਕਾਂ ਨੂੰ ਪ੍ਰੇਰਨਾ ਦਿੱਤੀ ਤੇ ਨਾਮਧਾਰੀ ਅਖਬਾਰਾਂ "ਸਤਿਜੁਗ ਤੇ ਕੂਕਾ" ਆਦਿ ਸ਼ੁਰੂ ਕਰਵਾਏ।

ਇੰਜ ਆਪ ਨੇ ਜ਼ਿੰਦਗੀ ਦੇ ਹਰ ਪੱਖ ਵੱਲ ਧਿਆਨ ਦੇ ਕੇ ਦੇਸ਼ ਤੇ ਸਮਾਜ ਦੇ ਸਦਗੁਣਾਂ ਨੂੰ ਵਧਾਉਣ ਲਈ ਸਾਰਾ ਜੀਵਨ ਸਮਰਪਿਤ ਕੀਤਾ।

**ਸੰਗਤ ਸਤਿਗੁਰੂ ਜੀ ਦੀ ਰਿਣੀ ਕਿਉਂ?**

ਸਾਧ ਸੰਗਤ ਜਿਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਸ ਕਰਕੇ ਰਿਣੀ ਹੈ ਕਿ ਆਪ ਨੇ ਨਾਮਧਾਰੀ ਸਿੱਖਾਂ ਨੂੰ ਹਰ ਤਰ੍ਹਾਂ ਨਾਲ ਪ੍ਰਫੁਲਤ ਕੀਤਾ ਨਾਮ-ਬਾਣੀ, ਸੇਵਾ, ਸੁੱਚ, ਸੋਧ ਅਤੇ ਉਚੇ ਆਚਰਣ ਦੇ ਧਾਰਨੀ ਬਣਾਇਆ, ਉਥੇ ਇਸ ਕਰਕੇ ਵਿਸ਼ੇਸ਼ ਰਿਣੀ ਹੈ ਕਿ ਨਾਮਧਾਰੀ ਪੰਥ ਦੀ ਅਗਵਾਈ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਜੈਸੀ ਪ੍ਰਤਿਭਾਵਾਨ ਹਸਤੀ ਹਥ ਸੌਂਪ ਗਏ ਜੋ ਪ੍ਰਾਣੀ ਮਾਤਰ ਦੀ ਸੇਵਾ ਕਰਦੇ ਥੱਕਦੇ ਹੀ ਨਹੀਂ। ਦਿਨ ਰਾਤ ਇਕਸੁਰਤਾ ਨਾਲ ਆਪਣੇ ਧਰਮ ਨੂੰ ਨਿਭਾ ਰਹੇ ਹਨ। ਸਮੂਹ ਨਾਮਧਾਰੀ ਸੰਗਤ ਇਹ ਅਰਦਾਸਾਂ ਕਰਦੀ ਹੈ ਕਿ ਆਪ ਸਦਾ ਸਾਡੇ ਸਿਰਤਾਜ ਬਣੇ ਰਹਿਣ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਹ ਜੋਤ ਸਦਾ ਜਗ ਨੂੰ ਪ੍ਰਕਾਸ਼ਮਾਨ ਰਖੇ।



# ਸਾਹਿਬਜ਼ਾਦਾ ਪ੍ਰਤਾਪ ਸਿੰਘ ਤੋਂ ਅਟੱਲ ਪ੍ਰਤਾਪੀ ਸਤਿਗੁਰੂ ਜੀ

✍ ਤਾਰਾ ਸਿੰਘ ਅਨਜਾਣ

ਅੱਜ ਤੋਂ ਸਦੀ ਕੁ ਪਹਿਲਾਂ ੧੭ ਮਈ ੧੯੦੬ (ਜੇਠ ਵਦੀ ਦਸਵੀਂ ਸੰਮਤ ੧੯੬੩) ਵੀਰਵਾਰ ਨੂੰ, ਸਿੱਖੀ ਨੂੰ ਹਰੀ ਰਖਣ ਵਾਲੇ ਸਤਿਗੁਰੂ ਹਰੀ ਸਿੰਘ ਜੀ ਜੋਤੀ ਜੋਤ ਸਮਾ ਗਏ। ਇੱਕ ਵਾਰ ਤਾਂ ਘੁਪ ਹਨੇਰਾ ਛਾ ਗਿਆ ਪਰ ਉਦੋਂ ਹੀ ਸਤਿਗੁਰੂ-ਸੂਰਜ ਨੇ ਫਿਰ ਸਿਖੀ ਨੂੰ ਪ੍ਰਕਾਸ਼ਮਾਨ ਕਰਨਾ ਸ਼ੁਰੂ ਕੀਤਾ। ਉਹ ਸਤਿਗੁਰੂ-ਸੂਰਜ, ਸਤਿਗੁਰੂ ਪ੍ਰਤਾਪ ਸਿੰਘ ਜੀ ਸਨ।

ਯੂਰਪ ਵਿੱਚ ਇਕ ਦੇਸ਼ ਨਾਰਵੇ। ਉਹ ਉੱਤਰੀ ਧਰੁਵ ਦੇ ਸਿੱਖਰ ਉਤੇ। ਉਸ ਦੇਸ਼ ਵਿਚ ਕਹਿੰਦੇ ਹਨ ਸੂਰਜ ਨਹੀਂ ਡੁਬਦਾ। ਕਿਉਂਕਿ ਇਕ ਪਾਸਿਓਂ ਡੁਬਦਾ ਹੈ ਤਾਂ ਦੂਜੇ ਪਾਸਿਓਂ ਚੜ੍ਹਦਾ ਦਿਸਦਾ ਹੈ। ਸ੍ਰੀ ਸਤਿਗੁਰੂ ਜੀ ਦੀ ਜੋਤ ਜਦ ਕਾਇਆ ਪਲਟਦੀ ਹੈ ਤਾਂ ਬੱਸ ਏਨਾ ਹੀ ਚਿਰ ਲਗਦਾ ਹੈ। ਘੁਪ ਹਨੇਰਾ ਵਕਤੀ ਹੀ ਰਹਿੰਦਾ ਹੈ।

ਗੁਰੂ ਹਰੀ ਸਿੰਘ ਵੀ ਕਾਰਨ ਵੱਸ ਹੀ ਦੇਹ ਧਾਰ ਕੇ ਆਏ ਸਨ। ਉਹਨਾਂ ਦੇ ਅਵਤਾਰ ਧਾਰਨ ਸੰਬੰਧੀ ਸਤਿਗੁਰੂ ਬਿਲਾਸ ਭਾਗ ਪਹਿਲਾ ਵਿੱਚ ਲਿਖਿਆ ਹੈ:

(ਸਤਿਗੁਰੂ ਰਾਮ ਸਿੰਘ ਜੀ) ਬਾਲ ਲੀਲਾ ਕਰਦੇ ਚਾਰ ਬਰਸ ਕੇ ਜਾਂ ਹੋਏ ਤਾਂ ਦੂਈ ਮੂਰਤੀ ਮਹਾਰਾਜ ਬੁੱਧ ਸਿੰਘ ਜੀ ਅਵਤਾਰ ਧਾਰਿਆ ਅੱਸੂ ਸੁਦੀ ਤੀਜ, ਸੰਮਤ ੧੮੭੬ ਬਿਕ੍ਰਮੀ (੧੮੧੯ ਈ.) ਦਿਨ ਬੁਧਵਾਰ ਰਾਮ ਦਾਸ ਪੁਰੇ ਮੈ। ਦੇਵਤੇ ਦਰਸ਼ਨ ਕੋ ਆਏ। ਬੜੀ ਖੁਸ਼ੀ ਕੀਤੀ। ਸੀਸ ਨਿਵਾਇਕੇ ਆਪੋ ਆਪਣੀਆਂ ਪੁਰੀਆਂ ਕੋ ਗਏ।" ਸੰਤ ਸੰਤੋਖ ਸਿੰਘ ਬਾਹੋਵਾਲ

ਸਤਿਗੁਰੂ ਰਾਮ ਸਿੰਘ ਜੀ ਦੇ ੧੮੭੨ ਈ. ਵਿੱਚ ਪ੍ਰਦੇਸ ਗਵਨ ਪਿਛੋਂ ਗੁਲਾਮੀ ਦੇ ਅੰਧਕਾਰ ਵਿਰੁੱਧ ਆਪ ਨੇ ਹੀ ਲੋਅ ਕੀਤੀ ਰੱਖੀ। ਸ੍ਰੀ ਭੈਣੀ ਸਾਹਿਬ ਪੁਲਿਸ ਚੌਕੀ ਬੈਠੀ ਹੋਈ ਸੀ। ਨਾਮਧਾਰੀ ਸਿੱਖਾਂ ਉਤੇਂ ਸਖ਼ਤੀਆਂ ਦਾ ਅੰਤ ਨਹੀਂ ਸੀ। ਪਰ ਸਤਿਗੁਰੂ ਹਰੀ ਸਿੰਘ ਜੀ ਨੇ ਸਿੱਖੀ ਹਰੀ ਰਖੀ। ਮਾਤਾ ਜੀਵਨ ਕੌਰ ਦੀ ਕੁੱਖੋਂ ਆਪ ਜੀ ਦੇ ਗ੍ਰਿਹਿ ਵਿਖੇ ਵੱਡੇ ਸਾਹਿਬਜ਼ਾਦੇ ਨੇ ਅਵਤਾਰ ਧਾਰਿਆ:

"ਸੰਮਤ ੧੯੪੬ ਮੇਂ ਚੇਤ ਵਦੀ ਤੀਜ ਤਿਥ ਸੀ, (੯ ਮਾਰਚ ੧੮੯੦ ਈ.) ਦਿਨ ਐਤਵਾਰ ਥਾ। ਕਣੀਆਂ ਵੀ ਉਸ ਵਕਤ ਵਰੀਆਂ ਮਾਨੋ ਦੇਵਤੇ ਦਰਸ਼ਨ ਕੋ ਆਏ ਹੈਂ। ਸਿੰਘਾਂ ਨੇ ਜੈਕਾਰਾ ਬੁਲਾਇਆ।

ਵਧੀ ਵੇਲਿ ਬਹੁ ਪੀੜੀ ਚਲੀ।
ਧਰਮ ਕਲਾ ਹਰਿ ਬੰਧਿ ਬਹਾਲੀ।
... .... .... .... ...

ਅਗਲੇ ਦਿਨ ਸਿੰਘਾਂ ਨੇ ਵੀ ਦੀਦਾਰ ਕੀਤਾ। ਬੜੇ ਪ੍ਰਸੰਨ ਹੋਏ। ਗੁਰੂ ਹਰੀ ਸਿੰਘ ਜੀ ਬਚਨ ਕੀਤਾ। ਬੜੇ ਬਲੀ ਤੇ ਪਰਤਾਪ ਵਾਲੇ ਹੈਨ।

ਭੋਗ ਗ੍ਰੰਥ ਜੀ ਕਾ ਧਰਿਆ। ਜਾਂ ਪੜਿਆ ਗਿਆ ਤਾਂ ਭੋਗ ਪਾਇਆ। ੧੩ਵੇਂ ਦਿਨ ਅੰਮ੍ਰਿਤ ਛਕਾਇਆ ਮਾਤਾ ਜੀਵਨ ਕੌਰ ਤੇ ਸਾਹਿਬਜ਼ਾਦੇ ਕੋ। ਪਰਤਾਪ ਸਿੰਘ ਨਾਮ ਧਰਿਆ।" ਸਤਿਗੁਰੂ ਬਿਲਾਸ ਭਾਗ ਦੂਜਾ

ਸਾਹਿਬਜ਼ਾਦੇ ਨੂੰ ਕੁਛੜ ਚੁੱਕ ਕੇ ਸਾਧ ਸੰਗਤ ਨੂੰ ਦਰਸ਼ਨ ਕਰਵਾਏ ਗਏ। ਉਹਨਾਂ ਦੀ ਖੁਸ਼ੀ ਤੇ ਡੁਲ੍ਹ ਡੁਲ੍ਹ ਪੈਂਦੀ ਸੀ। ਮਾਤਾ ਜੀ ਦੇ ਮਨੋਭਾਵਾਂ ਨੂੰ ਸੰਤ ਤਰਨ ਸਿੰਘ ਵਹਿਮੀ ਨੇ ਇਸ ਤਰ੍ਹਾਂ ਕਲਮ ਬੰਦ ਕੀਤਾ ਹੈ:

"ਮਾਤਾ ਜੀ ਦਸਿਆ ਤਰਨ ਸਿੰਘ ਤੈਨੂੰ ਕੀ ਦਸਾਂ ਜੋ ਉਸ ਵੇਲੇ ਇਹਨਾਂ ਤੇ ਰੂਪ ਆਇਆ ਸੀ। ਮੋਟੇ ਨੇਤਰ, ਤਿੱਖਾ ਨੋਕਦਾਰ ਨੱਕ, ਲੰਮਾ ਸਰੀਰ। ਸੋਨੇ ਵਾਗੂੰ ਡਲ੍ਹਕਦਾ ਸਰੀਰ ਦੇਖ ਕੇ ਸੰਗਤ ਨੇ ਧੰਨ ਧੰਨ ਤੇ ਅਕਾਲ ਅਕਾਲ ਦੇ ਜੈਕਾਰੇ ਗਜਾਏ ਸੀ।" —ਜੱਸ ਜੀਵਨ ਭਾਗ ਪਹਿਲਾ

ਸਤਿਗੁਰੂ ਹਰੀ ਸਿੰਘ ਜੀ ਦੇ ਦੋ ਹੋਰ ਛੋਟੇ ਸਾਹਿਬਜ਼ਾਦੇ ਮਹਾਰਾਜ ਨਿਹਾਲ ਸਿੰਘ ਤੇ ਮਹਾਰਾਜ ਗੁਰਦਿਆਲ ਸਿੰਘ ਸਨ। ਸਹਿਬਜ਼ਾਦਿਆਂ ਸਹਿਤ ਸਾਰੇ ਗੁਰੂ ਪਰਵਾਰ ਅਤੇ ਉਹਨਾਂ ਦੀ ਸੇਵਾ ਲਈ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਵਿੱਚ ਰਹਿੰਦੇ ਸਿੱਖ ਸੇਵਕ ਪੁਲਿਸ ਦੀ ਨਿਗਰਾਨੀ ਹੇਠ ਹੀ ਸਮਾਂ ਕ਼ੱਟ ਰਹੇ ਸਨ। ਪੁਲਸੀਏ ਕਦੀ ਤੜਿੰਗ ਹੋ ਜਾਂਦੇ ਕਦੀ ਆਪਿਓਂ ਬਾਹਰ। ਇੰਜ ਲਗਦਾ ਕਿ ਜਾਂ ਤਾਂ ਉਹਨਾਂ ਦੇ ਸਿਰ ਉਤੇ ਕੁੰਡਾ ਹੀ ਨਹੀਂ ਸੀ ਜਾਂ ਉਹਨਾਂ ਨੂੰ ਨਾਮਧਾਰੀ ਸਿੱਖਾਂ ਸਹਿਤ ਸਭ ਨੂੰ ਤੰਗ ਕਰਨ ਲਈ ਪੁੱਠੀ ਪੱਟੀ ਪੜ੍ਹਾ ਕੇ ਭੇਜ਼ਿਆ ਗਿਆ ਸੀ।

ਸਹਿਬਜ਼ਾਦਾ ਪ੍ਰਤਾਪ ਸਿੰਘ ਜੀ ਦਾ ਬਚਪਨ ਏਸੇ ਵਾਤਾਵਰਨ ਵਿੱਚ ਬੀਤਿਆ। ਉਹਨਾਂ ਨੂੰ ਪਿਤਾ ਸਤਿਗੁਰੂ ਤੋਂ ਭਜਨ ਬੰਦਗੀ, ਅਧਿਆਤਮਕ ਵਿਰਸੇ ਦੇ ਨਾਲ ਸੀਤਲਤਾ, ਸਹਿਜਤਾ, ਧੀਰਜ ਮਿਲਿਆ। ਮਾਤਾ ਜੀ ਤੋਂ ਆਪ ਨੇ, ਕਿਵੇਂ ਮਿੱਠੇ ਬਣ ਕੇ, ਪਲਿਓਂ ਕੁਝ ਦੇ ਕੇ ਦੂਸਰੇ ਨੂੰ ਅਪਣਾ ਬ਼ਣਾਉਣ ਜਾਂ ਉਸ ਅੰਦਰ ਈਰਖਾ ਦਵੈਤ ਦੀ ਅਗਨੀ ਸ਼ਾਂਤ ਕਰਨ ਦ਼ੀ ਜਾਚ ਸਿੱਖੀ। ਫਿਰ ਵੀ ਉਹਨਾਂ ਦਾ ਨਿਵੇਕਲਾਪਨ ਕਾਇਮ ਸੀ। ਉਹਨਾਂ ਅੰਦਰ ਕੇਵਲ ਪੁਲਸੀਆਂ ਲਈ ਹੀ ਨਹੀਂ ਉਹਨਾਂ ਦੇ ਅਕਾਵਾਂ-ਗੋਰੇ ਹਾਕਮਾਂ ਪ੍ਰਤੀ ਰੋਹ ਸੀ। ਕਿਉਂਕਿ ਦੇਸ-ਭਗਤੀ ਤੇ ਸੁਤੰਤਰਤਾ ਦੀ ਲਗਨ ਪਰੰਪਰਾ ਵਿੱਚ ਮਿਲੀ ਸੀ ਸੋ ਹਾਕਮਾਂ ਵਿਰੁਧ ਉਹਨਾਂ ਦੇ ਮਨ ਅੰਦਰ ਵਿਦਰੋਹ ਸੀ।

ਸਮੇਂ ਨਾਲ ਜਦੋਂ ਗੁਲਾਮੀ ਦੀਆਂ ਜ਼ੰਜੀਰਾਂ ਜੰਗਾਲੀਆਂ ਜਾਣ ਲਗੀਆਂ ਤਾਂ ਗੁਰੂ ਹਰੀ ਸਿੰਘ ਜੀ ਨੇ ਸਾਧ ਸੰਗਤ ਨੂੰ ਦਰਸ਼ਨ-ਲਾਭ ਦੇਣ ਲਈ ਦੌਰੇ ਕਰਨੇ ਸ਼ੁਰੂ ਕੀਤੇ। ਸੰਗਤ ਵੀ ਸ੍ਰੀ ਭੈਣੀ ਸਾਹਿਬ ਆਉਂਦੀ ਤੇ ਛੋਟੀਆਂ ਛੋਟੀਆਂ ਟੋਲੀਆਂ ਵਿੱਚ ਦਰਸ਼ਨ ਕਰਕੇ ਜਾਂਦੀ। ਉਹ ਹਾਣੀਆਂ ਭਰਾਵਾਂ ਨਾਲ ਬਾਲ ਖੇਡਾਂ ਖੇਡਦੇ, ਸਾਹਿਬਜ਼ਾਦੇ ਪ੍ਰਤਾਪ ਸਿੰਘ ਨੂੰ ਤੱਕ ਤੱਕ ਨਿਹਾਲ ਹੁੰਦੀ। ਪਰ ਜਦ ਆਪ ਨੂੰ ਮਾਤਾ ਨਿਕਲੀ ਤਾਂ ਸਭ ਦੇ ਸਾਹ ਸੂਤੇ ਗਏ, ਮੋਤਾ ਪੈਣ ਤੇ ਸਭ ਖੁਸ਼ੀਆਂ ਵੰਡਣ ਲਗੇ। ਇਕ ਵਾਰ ਸਹਿਬਜ਼ਾਦਾ ਪ੍ਰਤਾਪ ਸਿੰਘ ਜੀ ਦਾ ਬੁਖਾਰ ਨਾ ਲਥੇ ਦੁਆ ਦਾਰੂ ਵੀ ਲੋੜ ਅਨੁਸਾਰ ਕੀਤਾ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਅਖੰਡ ਪਾਠ ਕੀਤਾ ਤਾਂ ਉਹ ਰਾਜ਼ੀ ਹੋਏ। ਮਾਤਾ ਨਿਕਲੀ ਤੇ ਵੀ ਪੰਜ ਅਖੰਡ ਪਾਠ ਕਰਵਾਏ ਗਏ ਸਨ। ਉਹਨਾਂ ਨੂੰ ਵੱਡਾ ਹੁੰਦਾ ਵੇਖ ਕੇ ਸਤਿਗੁਰੂ ਜੀ ਪ੍ਰਸੰਨ ਹੁੰਦੇ ਤੇ ਉਹਨਾਂ ਅੰਦਰਲੇ ਗੁਰਗੱਦੀ ਦੇ ਵਾਰਸ ਦੇ ਗੁਣਾਂ ਤੇ ਤਸੱਲੀ ਮਹਿਸੂਸ ਕਰਕੇ ੧੯੦੪ ਈ. ਵਿਚ ਮੁਕਤਸਰ ਦੇ ਮੇਲੇ ਵਿਚ ਤਿੰਨੇ ਸਾਹਿਬਜ਼ਾਦੇ ਵੀ ਸਤਿਗੁਰੂ ਜੀ ਨਾਲ ਗਏ ਸਨ। ਉਥੇ ਨਾਭੇ ਦਾ ਰਾਜਾ ਹੀਰਾ ਸਿੰਘ ਵੀ ਪਹੁੰਚਿਆ ਹੋਇਆ ਸੀ। ਉਸਨੇ ਤਿੰਨਾਂ ਸਾਹਿਬਜ਼ਾਦਿਆਂ ਦੇ ਉਚੇਚੇ ਦਰਸ਼ਨ ਕੀਤੇ ਤੇ ਗੱਲਬਾਤ ਕਰਕੇ ਖ਼ੁਸ਼ ਹੋਇਆ।

ਸਾਹਿਬਜ਼ਾਦਾ ਪ੍ਰਤਾਪ ਸਿੰਘ ਆਪਣੇ ਹਾਣੀਆਂ ਨਾਲ ਕਈ ਖੇਡਾਂ ਖੇਡਦੇ। ਉਹਨਾਂ ਦੀਆਂ ਖੇਡਾਂ ਵਿਚ ਘੋੜ ਸਵਾਰੀ ਵੀ ਸ਼ਾਮਲ ਸੀ। ਇਸ ਸ਼ੌਕ ਨੂੰ ਪੂਰਾ ਕਰਨ ਲਈ ਗੁਰੂ ਹਰੀ ਸਿੰਘ ਜੀ ਨੇ ਆਪਣੇ ਘੋੜੇ ਤੇ ਸੁਆਰ ਹੋਣ ਦਾ ਬਚਨ ਕਰਕੇ ਉਹਨਾਂ ਨੂੰ ਉਤਸ਼ਾਹ ਦਿੱਤਾ।

੧੯੦੫ ਈ. ਵਿੱਚ ਬਿਰਧ ਅਵਸਥਾ ਕਾਰਨ ਸਤਿਗੁਰੂ ਜੀ ਦੀ ਨਜ਼ਰ ਕਮਜ਼ੋਰ ਹੋ ਗਈ। ਲਾਹੌਰ ਜਾ ਕੇ ਡਾਕਟਰ ਨੂੰ ਵਿਖਾਇਆ ਗਿਆ। ਉਸ ਨੇ ਕਿਹਾ ਓਪਰੇਸ਼ਨ ਹੀ ਹੋਣਾ ਹੈ ਪਰ ਮੋਤੀਆ ਅਜੇ ਕੱਚਾ ਹੈ। ਅੰਮ੍ਰਿਤਸਰ ਵਿਖਾਇਆ ਤਾਂ ਉਥੇ ਦੇ ਡਾਕਟਰਾਂ ਵੀ ਉਹੀ ਗੱਲ ਕਹੀ। ਸਤਿਗੁਰੂ ਜੀ ਬਹੁਤਾ ਚੁਬਾਰੇ ਵਿੱਚ ਹੀ ਆਰਾਮ ਕਰਦੇ ਸਨ। ੧੯੦੫ ਦੇ ਮਾਨਾਂਵਾਲੇ ਦੇ ਹੋਲੇ ਤੇ ਵੀ ਆਪ ਜੀ ਨੇ ਮਾਤਾ ਜੀਵਨ ਕੌਰ ਤੇ ਸਾਹਿਬਜ਼ਾਦਿਆਂ ਨੂੰ ਭੇਜਿਆ। ਪੰਥਕ ਜ਼ੁੰਮੇਵਾਰੀ ਲਈ ਆਪ ਜੀ ਨੇ ਵੱਡੇ ਸਾਹਿਬਜ਼ਾਦੇ ਨੂੰ ਸੱਦ ਕੇ ਬਚਨ ਕੀਤਾ, "ਕੰਮ ਕਰਾਇਆ ਕਰੋ। ਜਵਾਨ ਹੋ ਗਏ ਹੋ। ਤੁਹਾਡਾ ਹੁਣ ਅਸਰ ਹੈ, ਫਿਰ ਵੀ ਤੁਸਾਂ ਸਭ ਕਰਨੇ ਹੈਂ। ਤੁਹਾਡਾ ਬਚਨ, ਜਿਸ ਨਹੀਂ ਮੰਨਣਾ, ਉਹ ਵੀ ਮੰਨ ਲੈਂਦਾ ਹੈ ਹੁਣ।"

—ਜੱਸ ਜੀਵਨ ਹਿੱਸਾ ਪਹਿਲਾ

੧੯੦੬ ਈ. ਨੂੰ ਵਸਾਖੀ ਉਤੇ ਸਤਿਗੁਰੂ ਹਰੀ ਸਿੰਘ ਜੀ ਨੂੰ ਵੱਖੀ ਵਿਚ ਦਰਦ ਉਠੀ। ਦੁਆ ਦਾਰੂ ਦੇ ਬਾਵਜੂਦ ਬੜੀ ਤਕਲੀਫ਼ ਰਹੀ। ਚੌਥੇ ਦਿਨ ਠੀਕ ਹੋਏ। ਅਗਲੇ ਦਿਨ ਤਾਪ ਤੇ ਹਿਚਕੀ ਨੇ ਆ ਘੇਰਾ ਪਾਇਆ। ਰਾਤ ਨੂੰ ਦਸਤ ਆਉਣੇ ਸ਼ੁਰੂ ਹੋ ਗਏ। ਸਭ ਨੂੰ ਚਿੰਤਾ ਹੋਣ ਲਗੀ। ਪਤਾ ਨਹੀਂ ਕੀ ਭਾਣਾ ਵਰਤਣਾ ਸੀ।

ਸ੍ਰੀ ਸਤਿਗੁਰੂ ਜੀ ਨੇ ੯ ਮਈ ੧੯੦੬ ਨੂੰ ਅੱਧੀ ਰਾਤ ਨੂੰ ਕਿਸੇ ਸਿੱਖ ਸੇਵਕ ਨੂੰ ਆਵਾਜ਼ ਮਾਰੀ। ਮਹੰਤ ਨਰਾਇਣ

**ਨਾਮਧਾਰੀ ਸਿੱਖਾਂ ਦੀ ਗਿਣਤੀ ਉਦੋਂ ਵਧਣ ਲਗੀ ਜਦੋਂ ਸ੍ਰੀ ਸਤਿਗੁਰੂ ਜੀ ਦੇ ਦੌਰਿਆਂ ਨਾਲ ਪ੍ਰਭੂ ਭਗਤ ਦੇ ਦੇਸ ਭਗਤ ਵਧਣ ਲਗੇ। ਉਹਨਾਂ ਲਈ ਸਤਿਗੁਰੂ ਜੀ ਗਰੀਬ ਨਿਵਾਜ਼, ਸੱਚਾ ਪਾਤਸ਼ਾਹ ਸਨ। ਉਹਨਾਂ ਨੂੰ ਸ੍ਰੀ ਸਤਿਗੁਰੂ ਜੀ ਦੇ ਬਚਨਾਂ ਨਾਲ ਆਪਣੇ ਦੁੱਖ ਕਲੇਸ਼ਾਂ ਤਕਲੀਫ਼ਾਂ ਦਾ ਨਿਪਟਾਰਾ ਸਪਸ਼ਟ ਨਜ਼ਰ ਆਉਂਦਾ ਸੀ। ਸਿੱਖਾਂ, ਹਿੰਦੂਆਂ ਨੂੰ ਹੀ ਨਹੀਂ ਮੁਸਲਮਾਨ ਵੀ ਉਹਨਾਂ ਦੇ ਆਪਣੇ ਬਣ ਜਾਂਦੇ ਸਨ। ਉਹਨਾਂ ਦਾ ਪ੍ਰਤਾਪ ਦਿਨ ਪ੍ਰਤੀ ਦਿਨ ਵਧਦਾ ਗਿਆ। ਉਹਨਾਂ ਲਈ ਨਾ ਕੋਈ ਬੈਰੀ ਸੀ ਨਾ ਬੇਗਾਨਾ। ਮਨੁਖਤਾ ਦੇ ਭਲੇ ਤੇ ਜੀਵ ਕਲਿਆਣ ਲਈ ਉਹਨਾਂ ਨਾਮਧਾਰੀ ਸਿੱਖਾਂ ਵਿਚ ਸੁੱਚ ਸੋਧ ਤੇ ਨਾਮ ਬਾਣੀ ਦਾ ਪ੍ਰਵਾਹ ਚਲਾ ਦਿੱਤਾ।**

ਸਿੰਘ ਨੇ ਹਾਜ਼ਰ ਹੋ ਕੇ ਅਰਜ਼ ਕੀਤੀ, "ਹੁਕਮ! ਸੱਚੇ ਪਾਤਸ਼ਾਹ।"

"ਗੁਰੂ ਜੀ ਬਚਨ ਕੀਤਾ ਅਸੀਂ ਤੈਨੂੰ ਕਿਹਾ ਹੈ ਤੂੰ ਦੱਸੀਂ ਨਾ ਕਿਸੇ ਨੂੰ। ਅਠਵੇਂ ਦਿਨ ਨੂੰ ਅਸੀਂ ਚੜ੍ਹਾਈ ਕਰ ਜਾਣੀ ਹੈ। ਸਾਡੇ ਚੜ੍ਹੇ ਥੀਂ ਮਗਰੋਂ ਦਸੀਂ। ਨਰੈਣ ਸਿੰਘ ਸੇਵਾ ਮੇਂ ਹਰ ਵੇਲੇ ਹਾਜ਼ਰ ਰਹਿੰਦਾ ਸੀ। ਸੁਣਕੇ ਬੜਾ ਸ਼ੰਸ਼ਾ ਕੀਤਾ।"

—ਸਤਿਗੁਰੂ ਬਿਲਾਸ ਭਾਗ ਪਹਿਲਾ

ਸਤਿਗੁਰੂ ਜੀ ਦੀ ਨਿਗ੍ਹਾ ਜਵਾਬ ਦੇ ਹੀ ਗਈ ਸੀ। ਇੱਕ ਦਿਨ ਲੁਧਿਆਣੇ ਦਾ ਡਿਪਟੀ ਕਮਿਸ਼ਨਰ ਸ. ਭਗਵਾਨ ਸਿੰਘ ਹਾਲ ਚਾਲ ਪੁਛਣ ਆਇਆ। ਉਸ ਨੇ ਡੇਰੇ ਦੇ ਵਾਰਸ ਸੰਬੰਧੀ ਵੀ ਪੁਛਿਆ। ਆਪ ਜੀ ਨੇ ਬਚਨ ਵਿੱਚ ਮਾਤਾ ਜੀਵਨ ਕੌਰ ਤੇ ਸਾਹਿਬਜ਼ਾਦਿਆਂ ਪ੍ਰਤਾਪ ਸਿੰਘ, ਨਿਹਾਲ ਸਿੰਘ ਤੇ ਗੁਰਦਿਆਲ ਸਿੰਘ ਦਾ ਨਾਂ ਲਿਆ। ਇਸ ਤੋਂ ਬੜਾ ਸਪਸ਼ਟ ਹੋ ਗਿਆ ਕਿ ਬੀਬੀ ਨੰਦਾ ਦੀ ਔਲਾਦ ਜਾਂ ਕਿਸੇ ਹੋਰ ਦਾ ਡੇਰੇ ਉਤੇ ਕੋਈ ਹੱਕ ਨਹੀਂ।

ਪੰਥ ਦਾ ਵਾਲੀ ਕੌਣ ਹੋਵੇਗਾ? ਇਸ ਦਾ ਨਿਰਨਾ ਵੀ ਆਪ ਨੇ ਕਰ ਦਿੱਤਾ। ਆਪ ਜੀ ਦੇ ਕੋਲ ਮਾਘਾ ਸਿੰਘ ਬਿਲਾਸਪੁਰ, ਗੁਰਦਿਤ ਸਿੰਘ ਮੋਰੋਂ ਤੇ ਅੰਤ ਸੇਵਾ ਸਿੰਘ ਸੁਧਰੀ ਮਾਜਰਾ ਬੈਠ ਹੋਏ ਸਨ। ਆਪ ਜੀ ਨੇ ਬਚਨ ਕੀਤਾ, "ਹੁਣ ਤੁਸੀਂ ਸਭ ਹੀ ਪਰਤਾਪ ਸਿੰਘ ਦੇ ਕਹੇ ਚਲਿਆ ਕਰੋ।"

ਅੰਤ ੧੭ ਮਈ ੧੯੦੬ ਦਾ ਕਹਿਰਾਂ ਭਰਿਆ ਦਿਨ ਆ ਗਿਆ। ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦਾ ਸਰੀਰ ਸ਼ਾਂਤ ਹੋ ਗਿਆ। ਸਾਧ ਸੰਗਤ ਵਿਰਲਾਪ ਕਰਨ ਲਗੀ। ਹੰਝੂਆਂ ਦਾ ਹੜ੍ਹ ਠਲ੍ਹਿਆ ਨਹੀਂ ਸੀ ਜਾਂਦਾ। ਸੇਵਕ ਕੰਧਾਰਾ ਸਿੰਘ ਦਾ ਭਾਵੇਂ ਕਹਿਣਾ ਸੀ ਕਿ ਅਜੇ ਸ੍ਰੀ ਸਤਿਗੁਰੂ ਜੀ ਨੇ ਚੜ੍ਹਾਈ ਨਹੀਂ ਕੀਤੀ, ਉਹ ਸਮਾਧੀ ਵਿੱਚ ਹਨ ਪਰ ਭਾਣਾ ਵਰਤ ਚੁਕਿਆ ਸੀ। ਸ੍ਰੀ ਸਤਿਗੁਰੂ ਜੀ ਦੇ ਮਿਰਤਕ ਸਰੀਰ ਦਾ ਇਸ਼ਨਾਨ ਕਰਵਾ ਕੇ ਬਿਬਾਨ ਤਿਆਰ ਕੀਤਾ ਗਿਆ। ਅਰਦਾਸਾ ਸੋਧ ਕੇ ਸਿੱਖਾਂ ਨੇ ਬਿਬਾਣ ਚੁਕਿਆ। ਵੱਡੇ ਸਾਹਿਬਜ਼ਾਦੇ ਪ੍ਰਤਾਪ ਸਿੰਘ ਪਿਛੇ ਚੌਰ ਕਰਦੇ ਗਏ। ਸਰੀਰ ਨੂੰ ਅਗਨੀ ਭੇਟਾ ਕੀਤਾ ਗਿਆ। ਸਭ ਦੇ ਨੇਤਰ ਸੱਜਲ ਸਨ ਕਿਉਂਕਿ ਹੁਣ ਸ੍ਰੀ ਸਤਿਗੁਰੂ ਜੀ ਦੇ ਪੰਜ ਭੂਤਕ ਸਰੀਰ ਵਿੱਚ ਦਰਸ਼ਨ ਨਹੀਂ ਸੀ ਹੋ ਸਕਣੇ।

ਬੇਸ਼ਕ ਪੰਜ ਭੂਤਕ ਸਰੀਰ ਦਾ ਸਸਕਾਰ ਕੀਤਾ ਗਿਆ ਸੀ ਪਰ ਆਤਮਿਕ ਜੋਤ ਨੇ ਤਾਂ ਕਾਇਆ ਹੀ ਪਲਟੀ ਸੀ। ਸੰਤ ਸੰਤੋਖ ਸਿੰਘ ਬਾਹੋਵਾਲ ਦੇ ਸ਼ਬਦਾਂ ਵਿੱਚ:

"ਅਗਲੀ ਸਵੇਰ ਆਸਾ ਦੀ ਵਾਰ ਸਮੇਂ ਹੀਰਾ ਸਿੰਘ, ਬੀਰ ਸਿੰਘ ਚੁੰਨ੍ਹੀ ਆਸਣ ਬਿਛਾ ਕੇ ਸਾਹਿਬਜ਼ਾਦੇ ਪਰਤਾਪ ਸਿੰਘ ਕੋ ਮਥਾ ਟੇਕਿਆ। ਫੇਰ ਸਾਰੀ ਸੰਗਤ ਨੇ ਮਥਾ ਟੇਕਿਆ।" —ਸਤਿਗੁਰੂ ਬਿਲਾਸ ਭਾਗ ਦੂਜਾ

ਜ਼ਿਲ੍ਹਾ ਲੁਧਿਆਣਾ ਦਾ ਅਧਿਕਾਰੀ ਦਿਵਾਨ ਚੰਦ ਅਰੋੜਾ ਸ੍ਰੀ ਭੈਣੀ ਸਾਹਿਬ ਅਫਸੋਸ ਪ੍ਰਗਟ ਕਰਨ ਆਇਆ। ਉਸਨੇ ਤਖਤ ਚਵਰ ਦੇ ਮਾਲਕ ਬਾਬਤ ਪੁਛਿਆ ਤਾਂ ਮਹੰਤ ਨਰਾਇਣ ਨੇ ਦਸਿਆ ਕਿ ਸ੍ਰੀ ਸਤਿਗੁਰੂ ਜੀ ਗੁਰਗੱਦੀ ਉਤੇ ਪਰਤਾਪ ਸਿੰਘ ਸਾਹਿਬਜ਼ਾਦੇ ਨੂੰ ਸੁਭਾਏਮਾਨ ਕਰ ਗਏ ਸਨ।

ਇਥੋਂ ਸ਼ੁਰੂ ਹੁੰਦਾ ਹੈ ਸਾਹਿਬਜ਼ਾਦੇ ਤੋਂ ਅਟੱਲ ਪ੍ਰਤਾਪੀ ਦਾ ਸਫਰ ਆਰੰਭ। ਆਪ ਨੇ ਸਿੱਖਾਂ ਨੂੰ ਸੰਸਾਰਕ ਹੀ ਨਹੀਂ ਅਧਿਆਤਮਿਕ ਪੱਖੋਂ ਵੀ ਰਹਿਨੁਮਾਈ ਦੇਣੀ ਸੀ। ਸੋ ਆਪ ਦੇ ਖੁਦ ਤਪ ਸਾਧਨਾ ਦੀ ਮਿਸਾਲ ਪੇਸ਼ ਕੀਤੀ। ਆਪ ਪੰ. ਬਸੰਤ ਸਿੰਘ ਨੂੰ ਨਾਲ ਲੈ ਕੇ ਚੁਪ ਚੁਪੀਤੇ ਤਪਸਿਆ ਲਈ ਨਿਕਲ ਤੁਰੇ। ਜਦ ਮਾਤਾ ਜੀਵਨ ਕੌਰ ਨੇ ਸ੍ਰੀ ਭੈਣੀ ਸਾਹਿਬ ਪਰਤਣ ਲਈ ਬੇਨਤੀ ਕਰਕੇ ਦਲੀਲ ਦਿੱਤੀ ਕਿ ਪਹਿਲਾਂ ਬੜਾ ਤਪ ਕੀਤਾ ਹੈ ਤਾਂ ਆਪ ਨੇ ਬਚਨ ਕੀਤਾ, "ਮੈਂ ਬੇਹਾ ਨਹੀਂ ਖਾਣਾ, ਜਮ੍ਹਾ ਹੋਇਆ ਬਹਿ ਕੇ ਵਰਤ ਕੇ ਨਹੀਂ ਮੁਕਾਣਾ।"

ਆਪ ਨੇ ਨੀਲੋਂ, ਸਰਹਿੰਦ ਨਹਿਰ ਕੰਢੇ ਜੁਲਾਈ ੧੯੦੬ ਈ. ਵਿੱਚ ਡੇਰਾ ਕਰ ਲਿਆ। ਘੋਰ ਤਪਸਿਆ ਕੀਤੀ ਅਲਪ ਅਹਾਰ ਕੀਤਾ। ਸੱਪ ਅਠੂਹੇਂ ਵੀ ਵਿਰਦੇ ਰਹੇ ਪਰ ਆਪ ਦੀ ਇਕਾਗਰਤਾ ਭੰਗ ਨਾ ਕਰ ਸੱਕੇ। ਇਹ ਤੱਪ ੪੦ ਦਿਨ ਚਲਿਆ। ਆਪ ਦੀ ਕਾਇਮ ਕੀਤੀ ਉਹ ਮਿਸਾਲ, ਜਪ-ਪ੍ਰਯੋਗ ਦਾ ਰੂਪ ਧਾਰਨ ਕਰ ਗਈ ਜੋ ਸ੍ਰੀ ਸਤਿਗੁਰੂ ਜਗਜੀਤ

ਸਿੰਘ ਜੀ ਦੇ ਸਮੇਂ ਵੀ ਜਾਰੀ ਹੈ ਤੇ ਹੁਣ ਅਸੂ ਦਾ ਮਹੀਨਾ ਸਾਧ ਸੰਗਤ ਇਕੱਤਰ ਹੋ ਕੇ ਸ੍ਰੀ ਸਤਿਗੁਰੂ ਜੀ ਦੀ ਅਗਵਾਈ ਹੇਠ ਲੱਖਾਂ ਘੰਟੇ ਅਕਾਲ ਪੁਰਖ ਨਾਲ ਮਨ ਬਿਰਤੀ ਇਕਾਗਰ ਕਰਕੇ ਬੈਠਦੀ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਸੰਤ ਤੇ ਪ੍ਰਚਾਰਕ ਮੰਡਲੀ ਵਿਚ ਸਤਿਗੁਰੂ ਹਰੀ ਸਿੰਘ ਜੀ ਦੇ ਵਰੋਸਾਏ ਮਹਾਂ ਪੁਰਸ਼ ਵੀ ਸਨ ਜਿਵੇਂ: ਬਾਬਾ ਕੇਸਰ ਸਿੰਘ ਮੁਹਾਵਾ, ਬਾਬਾ ਕੇਸਰ ਸਿੰਘ ਚਵਿੰਡਾ, ਬਾਬਾ ਕੇਸਰ ਸਿੰਘ ਚੂਪ, ਸੰਤ ਹਰਨਾਮ ਸਿੰਘ ਰਾਗੀ, ਸੰਤ ਭਗਤ ਸਿੰਘ ਦਾਤੇਵਾਲ, ਬਾਬਾ ਜੈਮਲ ਸਿੰਘ ਤੰਮੋਲੀ ਦੇ ਖੂਹ, ਸੰਤ ਮੰਗਲ ਸਿੰਘ ਆਰਸੀ ਫ਼ਰਿਸਤਾ, ਸੰਤ ਲਾਲ ਸਿੰਘ ਭੂਰੇ ਗਿਲ ਆਦਿ।

ਸ੍ਰੀ ਭੈਣੀ ਸਾਹਿਬ ਪੁਲਿਸ ਚੌਕੀ ਬੈਠੀ ਹੋਈ ਸੀ ਪਰ ਬਿਨਾਂ ਇਜ਼ਾਜ਼ਤ ਗੁਰਸਿੱਖੀ ਪ੍ਰਚਾਰ ਦੀ ਖੁਲ੍ਹ ਹੋ ਗਈ ਸੀ। ਆਪ ਜੀ ਦੌਰੇ ਕਰਦੇ, ਹੋਲੇ ਮਹੱਲਿਆ ਸਮੇਂ ਖਾਸ ਇੱਕਠ ਕਰਦੇ। ਸ਼ੁਰੂ ਵਿੱਚ ਆਪ ਜੀ ਨੂੰ ਮਹਾਰਾਜ ਪ੍ਰਤਾਪ ਸਿੰਘ ਕਹਿ ਕੇ ਸਤਿਕਾਰਿਆ ਜਾਂਦਾ ਸੀ। ਦਿਵਾਨਾਂ ਵਿਚ ਆਪ ਜੀ ਗੁਰਗੱਦੀ ਨੂੰ ਸੁਭਾਏਮਾਨ ਕਰਦੇ, ਆਪ ਜੀ ਨਾਲ ਮਹਾਰਾਜ ਨਿਹਾਲ ਸਿੰਘ ਤੇ ਮਹਾਰਾਜ ਗੁਰਦਿਆਲ ਸਿੰਘ ਆਸਣ ਵਿਛਾ ਕੇ ਬੈਠਦੇ ਸੀ। ਮੱਥਾ ਆਪ ਜੀ ਨੂੰ ਹੀ ਟਿਕਦਾ ਸੀ। ਆਦਰ ਸਤਿਕਾਰ ਤਾਂ ਦੋਹਾਂ ਮਹਾਰਾਜ਼ਾਂ ਦਾ ਹੁੰਦਾ ਰਿਹਾ ਪਰ ਕਿਸੇ ਦੇ ਮਨ ਵਿੱਚ ਕੋਈ ਭੁਲੇਖਾ ਨਾ ਰਹਿ ਜਾਏ ਸੋ ਆਪ ਨੂੰ ਸਤਿਗੁਰੂ ਜੀ ਅਤੇ ਉਹਨਾਂ ਨੂੰ ਮਹਾਰਾਜ ਕਹਿ ਕੇ ਨਖੇੜਿਆ ਤੇ ਸਤਿਕਾਰਿਆ ਜਾਣਾ ਸਹੀ ਸਮਝਿਆ ਗਿਆ। ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਦੋਵੇਂ ਮਹਾਰਾਜ (ਆਪ ਦੇ ਦੋਵੇਂ ਭਾਈ) ਰਾਜਨੀਤੀ ਵਿੱਚ ਸਰਗਰਮ ਹੋ ਗਏ ਅਤੇ ਬਰਤਾਨਵੀ ਹਕੂਮਤ ਵਿਰੁੱਧ ਅਵਾਜ਼ ਬੁਲੰਦ ਕਰਨ ਲਈ ਨਾਮਧਾਰੀ ਪੰਥ ਦੀ ਭੂਮਿਕਾ ਨੂੰ ਹੋਰ ਮਹੱਤਵ ਦਿੱਤਾ ਗਿਆ। ਉਹਨਾਂ ਕਦੀ ਸਤਿਗੁਰੂ ਵਜੋਂ ਮਥਾ ਨਹੀਂ ਟਿਕਾਇਆ।

ਉਸ ਸਮੇਂ ਦੇਸ ਵਿੱਚ ਦੋ ਹੀ ਜਮਾਤਾਂ ਸਨ। ਜਿਹਨਾਂ ਵਿਚੋਂ ਨਾਮਧਾਰੀ ਸਿੱਖਾਂ ਬਾਰੇ ਅੰਗਰੇਜ਼ਾਂ ਨੇ ਦਸਤਾਵੇਜ਼ਾਂ ਵਿੱਚ ਲਿਖਿਆ ਕਿ ਇਹਨਾਂ ਦੇ ਬਰਤਾਨਵੀ ਹਾਕਮਾਂ ਪ੍ਰਤੀ ਵਫਾਦਾਰ ਹੋਣ ਦਾ ਸੁਆਲ ਹੀ ਪੈਦਾ ਨਹੀਂ ਹੁੰਦਾ। ਦੂਜੀ ਰਾਜ ਭਗਤਾਂ ਦੀ ਜਮਾਤ ਸੀ, ਸਰਕਾਰ ਦੀ ਫਰਮਾਬਰਦਾਰ।

ਪੰਜਾਬ ਵਿੱਚ ਸ੍ਰੀ ਭੈਣੀ ਸਾਹਿਬ ਪੁਲਿਸ ਚੌਕੀ ਬਿਠਾ ਕੇ ਨਾਮਧਾਰੀ ਸਿੱਖਾਂ ਪ੍ਰਤੀ ਦਮਨ ਚਕਰ ਜ਼ਾਰੀ ਕਰਕੇ ਅੰਗਰੇਜ਼ਾਂ ਨੇ ਆਪਣੀ ਵਫਾਦਾਰ ਜਮਾਤ ਸਿੰਘ ਸਭਾ ਖੜ੍ਹੀ ਕਰਵਾ ਲਈ। ਇਸ ਦੇ ਨੇਮਾਂ ਵਿੱਚ ਇਹ ਗੱਲਾਂ ਵੀ ਸ਼ਾਮਲ ਸਨ:

(ੳ) ਸ੍ਰੀ ਗੁਰੂ ਸਿੰਘ ਸਭਾ ਵਿੱਚ ਕੋਈ ਗੱਲ ਸਰਕਾਰ ਦੇ ਤੱਲਕ ਨਹੀਂ ਕੀਤੀ ਜਾਵੇਗੀ।

(ਅ) ਖੈਰਖਾਹੀ ਕੌਮ, ਫਰਮਾਬਰਦਾਰੀ ਸਰਕਾਰੀ। ਏਸੇ ਤੋਂ ਹੀ ਖਾਲਸਾ ਦਿਵਾਨ, ਚੀਫ਼ ਖਾਲਸਾ ਦਿਵਾਨ ਪੈਦਾ ਹੋਏ ਜਿਨ੍ਹਾਂ ਦੇ ਅਸੂਲ ਸਨ-ਬ੍ਰਿਟਿਸ ਰਾਜ ਦਾ ਸ਼ਾਹੀ ਝੰਡਾ ਕਰੇ ਤਰਕੀ ਦਾਇਮ ਅਤੇ ਨਿਮਕ ਹਲਾਲੀ ਨਾਥ ਕੀ ਕੀਜੈ।

ਇਹਨਾਂ ਨੇ ਹੀ ਸਿੱਖੀ ਵਿਚੋਂ ਦੇਹਧਾਰੀ ਗੁਰੂ ਦੀ ਪ੍ਰਪੰਰਾ ਖ਼ਤਮ ਕਰਨ ਲਈ ਗ੍ਰੰਥ ਗੁਰੂ ਦਾ ਸਿਧਾਂਤ ਘੜਿਆ। ਗੁਰਦੁਆਰਿਆਂ ਵਿੱਚ ਤਾਂ ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਦੋਹਾਂ ਦਾ ਪ੍ਰਕਾਸ਼ ਕੀਤਾ ਜਾਂਦਾ ਸੀ। (ਅਜ ਵੀ ਸ੍ਰੀ ਪਟਨਾ ਸਾਹਿਬ ਤੇ ਸ੍ਰੀ ਹਜ਼ੂਰ ਸਾਹਿਬ ਕੀਤਾ ਜਾਂਦਾ ਹੈ।) ਸੋ ਕਿਹੜਾ ਗ੍ਰੰਥ ਗੁਰੂ ਹੈ? ਇਸ ਨੂੰ ਸੌਖਾ ਕਰਨ ਲਈ ਉਹਨਾਂ ਨੇ ਸ੍ਰੀ ਦਸਮ ਗ੍ਰੰਥ ਦਾ ਪ੍ਰਕਾਸ਼ ਬੰਦ ਕਰਵਾ ਦਿੱਤਾ। ਇਸ ਬਾਰੇ ਵਿਵਾਦ ਵੀ ਖੜਾ ਕਰਵਾ ਦਿੱਤਾ ਕਿ ਇਹ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਦੀ ਰਚਨਾ ਹੈ ਜਾਂ ਨਹੀਂ। ਸਰਕਾਰ ਦਾ ਹੱਥ ਪਿਠ ਉਤੇ ਸੀ ਸੋ ਪ੍ਰਚਾਰ ਕਰਨਾ ਕਿੰਨਾ ਕੁ ਔਖਾ ਸੀ!

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆ ਅਨੁਸਾਰ ਨਾਮਧਾਰੀ ਜਥੇਦਾਰ ਪ੍ਰਚਾਰ ਰਾਹੀਂ ਦੇਹਧਾਰੀ ਗੁਰੂ ਦੇ ਸਿੱਖੀ ਦੇ ਪ੍ਰੰਪਰਾਵਾਦੀ ਸਿਧਾਂਤ ਨੂੰ ਜਨ ਸਧਾਰਨ ਤਕ ਪਹੁੰਚਾਉਂਦੇ ਰਹੇ। ਦੂਜੇ ਪਾਸਿਓਂ ਇਸ ਵਿਰੁੱਧ ਅੱਗ ਉਗਲੀ ਜਾਂਦੀ ਰਹੀ। ਇਸ ਨੂੰ ਬੁਝਾਉਣ ਲਈ ਬਾਦਲੀਲ, ਧੀਰਜ ਨਾਲ ਮੰਡਨ ਰੂਪ ਵਿੱਚ ਪ੍ਰਚਾਰ ਹੋਣ ਲਗਾ। ਉਹ ਭਜਨ ਬੰਦਗੀ ਦੀ ਤਾਕੀਦ ਕਰਦੇ। "ਹਿੰਦੂ ਹੈ, ਸਿੱਖ ਹੈ, ਸਮਾਜੀ ਹੈ, ਸਨਾਤਨੀ ਹੈ, ਅਕਾਲੀ ਹੈ, ਕੋਈ ਹੈ ਜਿਹੜਾ ਗੁਰੂ ਦਾ ਨਾਮ ਜਪੇਗਾ ਉਹੀ ਬਚੇਗਾ। ਉਥੇ ਲਿਹਾਜ ਕਿਸੇ ਜਾਤ ਦਾ ਨਹੀਂ, ਮਜ਼੍ਹਬ ਦਾ ਨਹੀਂ।" -ਉਪਦੇਸ਼ ਸਤਿਗੁਰੂ ਪ੍ਰਤਾਪ ਸਿੰਘ ਜੀ

ਸਤਿਗੁਰੂ ਜੀ ਦੇ ਸਿਖ ਸਾਧ ਵੀ ਉਹਨਾਂ ਦੀ ਸੰਗਤ ਕਰਨ ਆਏ ਵਿਅਕਤੀਆਂ ਨੂੰ ਉਚਾ ਸੁਚਾ ਜੀਵਨ ਜਿਊਣ ਲਈ ਪ੍ਰੇਰਦੇ ਤੇ ਸੁਤੰਤਰਤਾ ਲਈ ਸੰਘਰਸ਼ ਦੀ ਚੇਟਕ ਲਾਉਂਦੇ। ਇਹੀ ਚੇਟਕ ਬਾਬਾ ਕੇਸਰ ਸਿੰਘ ਮੁਹਾਵੇ ਵਾਲਿਆਂ ਤੋਂ ਬਾਬਾ ਸੋਹਨ ਸਿੰਘ ਭਕਨਾ ਨੂੰ ਲਗੀ ਜਿਸ ਕਾਰਨ ਉਸਨੇ ਲਿਖਿਆ,

"ਇਹਨਾਂ ਤੋਂ ਮੈਨੂੰ ਦੇਸ ਸੇਵਕ ਬਣਨ ਦੀ ਚੇਟਕ ਲਗੀ ਜੋ ਅਗਲਿਆਂ ਸਾਲਾਂ ਵਿੱਚ ਇਸ਼ਕ ਦੀ ਹੱਦ ਤਕ ਪਹੁੰਚ ਗਈ।" -ਮੇਰੀ ਜੀਵਨ ਕਹਾਣੀ

ਉਹ ਕਨੇਡਾ ਵਿੱਚ ਬਣੀ ਗਦਰ ਪਾਰਟੀ ਦੇ ਪ੍ਰਧਾਨ

ਬਣੇ ਸਨ।

ਦਸੰਬਰ ੧੯੧੩ ਈ. ਨੂੰ ਸਤਿਗੁਰੂ ਜੀ ਦਾ ਅਨੰਦ ਕਾਰਜ ਵੀ ਵਿਲਖਣ ਘਟਨਾ ਸੀ। ਸੰਤ ਸੁੰਦਰ ਸਿੰਘ ਦੀ ਲਾਡਲੀ ਬੀਬੀ ਵੀਰੋ (ਮਾਤਾ ਭੁਪਿੰਦਰ ਕੌਰ) ਦਾ ਅਨੰਦ ਕਾਰਜ ਸਤਿਗੁਰੂ ਜੀ ਨਾਲ ਨਾ ਹੋਵੇ ਇਸ ਲਈ ਉਸਦਾ ਤਾਇਆ ਸੌਦਾ ਸਿੰਘ ਲੋਹਾ ਲਖਾ ਹੋਇਆ ਫਿਰਦਾ ਸੀ। ਪਰ ਐਸਾ ਪ੍ਰਬੰਧ ਕੀਤਾ ਗਿਆ ਕਿ ਉਹ ਕਿਤੇ ਦੁੱਧ ਵਿਚ ਕਾਂਜੀ ਨਾ ਪਾ ਸਕਿਆ।

ਸਤਿਗੁਰੂ ਜੀ ਅੰਗਰੇਜ਼ ਸਰਕਾਰ ਦੇ ਨਾਲ ਖਲੋਣ ਦੀ ਥਾਂ ਉਸਦੇ ਵਿਰੋਧ ਵਿੱਚ ਖਲੋਤੇ। ਮਾਮਲਾ ਭਾਵੇਂ ਦੇਸ ਦਾ ਸੀ, ਕੌਮ ਦਾ ਜਾਂ ਪੰਥ ਦਾ ਆਪ ਨੇ ਸਹੀ ਰਹਿਨੁਮਾਈ ਦਿੱਤੀ। ੧੯੧੪ ਦੇ ਰਕਾਬ ਗੰਜ ਦੀ ਕੰਧ ਢਾਹੇ ਜਾਣ ਦੇ ਖਿਆਫ਼ ਆਪ ਦੇ ਸਿੱਖਾਂ ਨੇ ਭਾਈ ਰਣਧੀਰ ਸਿੰਘ, ਸਰਦੂਲ ਸਿੰਘ ਕਵੀਸ਼ਰ ਨਾਲ ਰਲ ਕੇ ਮੋਰਚਾ ਲਾਇਆ। ਇਹਨਾਂ ਵਿਚ ਮੰਗਲ ਸਿੰਘ ਅਰਸ਼ੀ ਫਰਿਸਤੇ ਦਾ ਭਾਰੀ ਰੋਲ ਸੀ। ਮਾਸਟਰ ਤਾਰਾ ਸਿੰਘ ਨੇ ਵੀ ਇਸ ਦੀ ਪ੍ਰਸ਼ੰਸ਼ਾ ਕੀਤੀ। ਗੁਰੂ ਦੇ ਬਾਗ ਦੇ ਮੋਰਚੇ ਵਿੱਚ ਗ੍ਰਿਫਤਾਰੀਆਂ ਦੇਣ ਵਾਲਿਆਂ ਵਿੱਚ ਮਹਿਤਾਬ ਸਿੰਘ ਸਾਹੋਵਾਲ ਤੇ ਹੋਰ ਨਾਮਧਾਰੀ ਸ਼ਾਮਲ ਸਨ। ੧੯੨੧ ਵਿੱਚ ਵਾਪਰੇ ਨਨਕਾਣਾ ਸਾਹਿਬ ਦੇ ਸਾਕੇ ਬਾਰੇ ਨਾਮਧਾਰੀ ਅਖਬਾਰ ਸਤਿਜੁਗ (ਇਹ ੧੯੨੦ ਈ. ਨੂੰ ਚਾਲੂ ਹੋਇਆ ਸੀ) ਨੇ ਨਨਕਾਣਾ ਸਾਹਿਬ ਸ਼ਹੀਦੀ ਅੰਕ ਕਢਿਆ। ਇਸ ਸਾਕੇ ਵਿੱਚ ਘਟੋ ਘਟ ੧੫ ਨਾਮਧਾਰੀ ਸ਼ਹੀਦ ਹੋਣ ਦਾ ਵੇਰਵਾ ਮਿਲਦਾ ਹੈ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਆਗਿਆ ਅਨੁਸਾਰ ਜਦ ਸਮੁਚਾ ਨਾਮਧਾਰੀ ਪੰਥ ਸਰਗਰਮ ਹੋ ਗਿਆ, ਮਹਾਰਾਜ ਗੁਰਦਿਆਲ ਸਿੰਘ ਦੇਸ਼ ਦੀ ਅਜ਼ਾਦੀ ਲਈ ਅੰਗਰੇਜ਼ਾਂ ਪ੍ਰਤੀ ਨਾ-ਮਿਲਵਤਰਨ ਅਪਨਾਉਣ ਵਾਲੀ ਜਮਾਤ ਨਾਲ ਸਰਗਰਮੀ ਨਾਲ ਜੁੜ ਗਏ ਤੇ ਸਰਕਾਰ ਨੇ ੧੨ ਮਈ ੧੯੨੩ ਨੂੰ ਸ੍ਰੀ ਭੈਣੀ ਸਾਹਿਬ ਤੋਂ ਪੁਲਿਸ ਚੌਕੀ ਚੁਕ ਲਈ। ਮਹਾਰਾਜ ਜੀ ਸ਼ਾਨਾਮਤੇ ਨਾਮਧਾਰੀ ਇਤਿਹਾਸ ਨੂੰ ਉਜਾਗਰ ਕਰਦੇ ਰਹੇ।

ਇਸੇ ਪੁਲਿਸ ਚੌਕੀ ਸਮੇਂ ਜਾਂ ਨੀਮ ਜੇਲ੍ਹਖਾਨੇ ਦੇ ਮਹੌਲ ਵਿਚ ਹੀ ਬੇਅੰਤ ਜੀ (ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ) ਨੇ ੨੨ ਨਵੰਬਰ ੧੯੨੦ ਨੂੰ ਅਵਤਾਰ ਧਾਰਿਆ।

ਦੇਸ਼ ਭਗਤੀ ਲਈ ਆਪ ਦੁਆਰਾ ਦ੍ਰਿੜਤਾ ਨਾਲ ਦਿਤੀ ਗਈ ਰਹਿਨੁਮਾਈ ਪਹਿਲੇ ਵਿਸ਼ਵ ਯੁਧ ਸਮੇਂ ਆਪ ਜੀ ਦੇ ਬਚਨ ਤੋਂ ਪ੍ਰਗਟ ਹੁੰਦੀ ਹੈ। ਸਭ ਨੇ ਸਰਕਾਰ ਨੂੰ ਖੁਸ਼ ਕਰਨ ਲਈ ਭਰਤੀ ਦਿਤੀ ਪਰ ਆਪ ਨੇ ਕਿਹਾ, "ਮੈਂ ਆਪ ਨੂੰ ਕੋਈ ਮਦਦ ਨਹੀਂ ਦੇਣੀ।"

੧੯੨੯ ਈ. ਵਿੱਚ ਸਿਖ ਸੰਸਥਾਵਾਂ ਕਾਂਗਰਸ ਨਾਲ ਖੇਲ੍ਹਣ ਬਾਰੇ ਇਕ ਮੱਤ ਨਹੀਂ ਸਨ ਤਾਂ ਆਪ ਨੇ ਲਾਹੋਰ ਵਿੱਚ ਕਾਂਗਰਸ ਦਾ ਹਰ ਪ੍ਰਕਾਰ ਸਾਥ ਦਿਤਾ। ਮਹਾਨ ਰਾਜਨੀਤਕ ਰਹਿਨੁਮਾ ਹੋਣ ਕਰਕੇ ਦੇਸ ਭਗਤ ਸ਼ਕਤੀਆਂ ਦੇ ਸੰਗ-ਸਾਥ ਰਹੇ। ਏਸੇ ਕਰਕੇ ਪੰਡਤ ਜਵਾਹਰ ਲਾਲ ਨਹਿਰੂ, ਡਾ. ਰਜਿੰਦਰ ਪ੍ਰਸ਼ਾਦ, ਨੇਤਾ ਜੀ ਸੁਭਾਸ਼ ਚੰਦਰ ਬੋਸ, ਮਾ. ਤਾਰਾ ਸਿੰਘ ਤੇ ਹੋਰ ਆਗੂ ਆਪ ਦੇ ਕਦਰਦਾਨ ਸਨ। ਸਿਖਾਂ ਨੂੰ ਨੇੜੇ ਲਿਆਉਣ ਲਈ ਆਪ ਨੇ ੧੪-੧੫ ੧੯੩੪ ਈ. ਵਿਚ ਗੁਰੂ ਨਾਨਕ ਨਾਮ ਲੇਵਾ ਸਰਬ ਸੰਪ੍ਰਦਾਇ ਕਾਨਫਰੰਸ ਸ੍ਰੀ ਭੈਣੀ ਸਾਹਿਬ ਕਰਵਾਈ। ਏਕਤਾ ਲਈ ਆਪ ਨੇ ੧੨ ਪਾਤਸ਼ਾਹੀਆਂ ਦੀ ਥਾਂ ਦਸਾਂ ਪਾਤਸ਼ਾਹੀਆਂ ਦਾ ਅਰਦਾਸਾ ਕਰਨ ਦੀ ਪ੍ਰਵਾਨਗੀ ਦਿਤੀ।

ਸ਼ਹੀਦ ਭਗਤ ਸਿੰਘ, ਨਾਮਧਾਰੀ ਇਤਿਹਾਸ ਤੋਂ ਪ੍ਰਭਾਵਿਤ ਸੀ। ਉਹ ਚਾਹੁੰਦਾ ਸੀ ਕਿ ਗੁਰੂ ਰਾਮ ਸਿੰਘ ਜੀ ਦੇ ਆਦਰਸ਼ਾਂ ਨੂੰ ਅਪਣਾ ਕੇ ਉਹਨਾਂ ਦੀ ਕਦਰ ਕੀਤੀ ਜਾਵੇ। ਜਦ ੧੯੩੧ ਵਿਚ ਉਹਨਾਂ ਨੂੰ ਸ਼ਹੀਦ ਕਰ ਦਿਤਾ ਗਿਆ ਤਾਂ ਉਹਨਾਂ ਦੇ ਪਰਵਾਰ ਨੂੰ ਧੀਰਜ ਦੇਣ ਲਈ ਸ੍ਰੀ ਸਤਿਗੁਰੂ ਜੀ ਦੇ ਭੇਜੇ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਉਹਨਾਂ ਦੇ ਘਰ ਰਹੇ। ਉਹ ਉਹਨਾਂ ਨੂੰ ਬਹਾਦਰ ਦੇਸ ਭਗਤਾਂ ਦੀਆਂ ਗਾਥਾਵਾਂ ਸੁਣਾਉਂਦੇ ਰਹੇ।

੧੯੩੯ ਵਿੱਚ ਆਪ ਨੇ ਲੁਧਿਆਣੇ ਵਿਚ ਪੰਡਤ ਨਹਿਰੂ ਨੂੰ ਸਟੇਟ ਪੀਪਲਜ਼ ਕਾਂਗਰਸ ਦੇ ਜਲੂਸ ਦੀ ਰਹਿਨੁਮਾਈ ਕੀਤੀ।

ਮੇਲ ਮਿਲਾਪ ਲਈ ਆਪ ਨੇ ੧੯੪੩ ਵਿਚ ਸ੍ਰੀ ਭੈਣੀ ਸਾਹਿਬ ਵਿਚ ਹਿੰਦੂ, ਸਿਖ ਏਕਤਾ ਕਾਨਫਰੰਸ ਕਰਵਾਈ। ਦੇਸ਼ ਦੀ ਵੰਡ ਦਾ ਭਾਣਾ ਵਰਤਣ ਨੂੰ ਭਾਸਦਿਆਂ ਸ੍ਰੀ ਸਤਿਗੁਰੂ ਜੀ ਨੇ ਸਿਖਾਂ ਨੂੰ ਘਟੋ ਘਟ ਰਾਵੀ ਪਾਰ ਕਰ ਜਾਣ ਦਾ ਹੁਕਮ ਕੀਤਾ। ਕੋਈ ਸਿਖ ਅਵੇਸਲਾ ਨਾ ਹੋ ਜਾਏ ਉਹਨਾਂ ਨੂੰ ਤਾਕੀਦ ਕਰਨ ਲਈ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਪਿੰਡ ਪਿੰਡ ਭੇਜਿਆ। ਉਹਨਾਂ ਨੂੰ ਜੀਵਨ ਨਗਰ (ਚੁਚਾਲ ਕੋਟਲੀ) ਦੇ ਇਲਾਕੇ ਵਿੱਚ ਹਜ਼ਾਰਾਂ ਏਕੜ ਜ਼ਮੀਨ ਵੀ ਖਰੀਦੀ ਜੋ ਮੁੜ ਵਸੇਬੇ ਸਮੇਂ ਸਿੱਖਾਂ ਦੇ ਕੰਮ ਆਈ।

ਦੇਸ ਦੇ ਅਜ਼ਾਦ ਹੋਣ ਉਤੇ ਵੰਡੇ ਜਾਣ ਪਿਛੋਂ ਆਪ ਦੀ ਚਿੰਤਾ ਉਜੜ ਕੇ ਆਏ ਲੋਕਾਂ ਜਾਂ ਓਧਰ ਰਹੀਆਂ ਹਜ਼ਾਰਾਂ ਲੜਕੀਆਂ ਦੀ ਸੀ। ਆਪ ਉਹਨਾਂ ਲੜਕੀਆਂ ਨੂੰ ਲਿਆਉਣ ਲਈ ਸਰਕਾਰ ਉਤੇ ਜ਼ੋਰ ਪਾਉਂਦੇ ਅਤੇ ਉਜੜ ਕੇ ਆਏ ਲੋਕਾਂ

ਦੀ ਮਦਦ ਲਈ ਏਧਰ ਵਸਦੇ ਜਾਂ ਵਿਦੇਸੀ ਰਹਿੰਦੇ ਸਿੱਖਾਂ ਨੂੰ ਪ੍ਰੇਰਦੇ।

ਆਪ ਮਹਾਨ ਸਮਾਜ ਸੁਧਾਰਕ ਸਨ। ਉਹਨਾਂ ਸਾਦੇ ਅਨੰਦ ਕਾਰਜਾਂ, ਵਿਧਵਾ ਵਿਆਹਾਂ ਲਈ ਹੁਕਮ ਕੀਤਾ। ਉਹਨਾਂ ਕੁੜੀਆਂ ਮਾਰਨ, ਵੇਚਨ, ਵਟਾ ਕਰਨ ਦੀ ਮਨਾਹੀ ਕੀਤੀ। ਮੇਲਿਆਂ ਵਿਚ ਵਿਆਹ ਕਰਨ ਦੀ ਪਧਤੀ ਤੋਰੀ। ਜਿਥੇ ਗਰੀਬਾਂ ਅਮੀਰਾਂ ਦੇ ਬੱਚਿਆਂ ਦੇ ਇਕੋ ਵੇਦੀ ਵਿਚ ਅਨੰਦ ਹੋਣੇ ਸ਼ੁਰੂ ਹੋ ਗਏ।

ਉਹ ਖੁਦ ਸ਼ਾਸ਼ਤਰੀ ਸੰਗੀਤ ਵਿਚ ਮਾਹਿਰ ਸਨ ਤੇ ਉਸਤਾਦ ਕਲਾਕਾਰਾਂ ਨੂੰ ਮਾਣ ਬਖਸ਼ਦੇ ਸਨ। ਉਹ ਗੁਰੂ ਸਾਹਿਬਾਨ ਦੇ ਸਮੇਂ ਤੋਂ ਚਲੀ ਆਉਂਦੀ ਗੁਰਮਤ ਸੰਗੀਤ ਪ੍ਰੰਪਰਾ ਨੂੰ ਸੰਭਾਲਣ ਤੇ ਉਤਸ਼ਾਹਿਤ ਕਰਨ ਲਈ ਕਲਾਕਾਰਾਂ ਨੂੰ ਮਾਣ ਬਖਸ਼ਦੇ ਰਹੇ। ਉਹਨਾਂ ਸ਼ੁਧ ਗੁਰਬਾਣੀ ਪਾਠ ਤੇ ਗਾਇਨ ਮੁਕਾਬਲੇ ਕਰਵਾਏ।

ਉਹਨਾਂ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਦੇ ੬ ਲੱਖ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੇ ਦਸ ਹਜ਼ਾਰ ਤੋਂ ਵਧ ਪਾਠ ਕਰਵਾਏ ਤੇ ਸਿੱਖਾਂ ਨੂੰ ਗੁਰਬਾਣੀ ਦਾ ਆਦਰ ਕਰਨ, ਉਸ ਅਨੁਸਾਰ ਜੀਵਨ ਜਿਊਣ ਲਈ ਹੁਕਮ ਕੀਤਾ।

ਵਿਦਿਆ ਦੇ ਖੇਤਰ ਵਿਚ ਉਹਨਾਂ ਅੰਗਰੇਜ਼ੀ ਵਿਦਿਆ ਪ੍ਰਣਾਲੀ ਦਾ ਬਾਈਕਾਟ ਜਾਰੀ ਰਖਿਆ। ਪਰ ਕਦਰਾਂ ਕੀਮਤਾਂ ਦੀ ਸਿਖਿਆ ਦਾ ਰਾਹ ਮੋਕਲਾ ਕੀਤਾ। ਉਹਨਾਂ ਮਾਤ ਭਾਸ਼ਾ ਪੰਜਾਬੀ ਦੀ ਉੱਨਤੀ ਲਈ ਵਿਦਵਾਨਾਂ ਦੀ ਅਗਵਾਈ ਕੀਤੀ। ਉਹਨਾਂ ਸ੍ਰੀ ਜੀਵਨ ਨਗਰ ਤੇ ਸ੍ਰੀ ਭੈਣੀ ਸਾਹਿਬ ਆਪਣੇ ਸਕੂਲ ਖੋਲ੍ਹੇ। ਉਹ ਆਪ ਹਿੰਦੀ, ਪੰਜਾਬੀ, ਉਰਦੂ ਦਾ ਭਰਪੂਰ ਗਿਆਨ ਰਖਦੇ ਸਨ।

ਉਹ ਪਸ਼ੂ ਧਨ ਨੂੰ ਖੇਤੀ ਦਾ ਮੁਖ ਅੰਗ ਸਮਝਦੇ ਸਨ। ਉਹਨਾਂ ਨੂੰ ਚੰਗੀ ਨਸ਼ਲ ਦੀਆਂ ਮੱਝਾਂ, ਗਾਵਾਂ ਤੇ ਘੋੜਿਆਂ ਦੀ ਪਛਾਣ ਸੀ। ਉਹਨਾਂ ਦੀਆਂ ਗਊਸ਼ਾਲਾਵਾਂ ਤੇ ਘੋੜਸ਼ਾਲਾਵਾਂ ਸਨ। ਉਹ ਗਊ ਪਾਲਕ, ਗਊ ਰਖਿਅਕ ਤੇ ਗਊ ਗਰੀਬ ਦੇ ਗਲੇ ਤੋਂ ਛੁਰੀ ਲਾਹੁਣ ਲਈ ਯਤਨਸ਼ੀਲ ਰਹੇ।

ਉਹ ਆਪ ਤਾਂ ਸੁਚ ਪਵਿਤਰਤਾ ਦੇ ਧਾਰਨੀ ਸਨ। ਉਹਨਾਂ ਦੇ ਸਿੱਖ ਵੀ ਸ਼ੁੱਧ ਸ਼ਾਕਾਹਾਰੀ ਤੇ ਨਸ਼ਿਆਂ ਤੋਂ ਰਹਿਤ ਹਨ। ਉਹ ਸਮੁੱਚੇ ਮਾਨਵ ਜਗਤ ਲਈ ਸ਼ਾਕਾਹਾਰ ਨੂੰ ਲਾਹੇਵੰਦ ਮੰਨਦੇ ਸਨ। ਸ਼ਾਕਾਹਾਰ ਕਾਨਫਰੰਸਾਂ ਕਰਵਾਉਣ ਵਿੱਚ ਅਗਵਾਈ ਦਿੰਦੇ ਸਨ। ਇਹੀ ਪਛਾਣ ਅੱਜ ਵੀ ਨਾਮਧਾਰੀ ਸਿੱਖਾਂ ਦੇ ਨਿਵੇਕਲੇਪਨ ਦੀ ਨਿਸ਼ਾਨੀ ਹੈ।

ਆਪ ਜੀ ਦਾ ਬੋਲ ਬਾਣੀ ਤੇ ਗਾਇਨ ਵਿਧੀ ਵਿਚ ਕੀਲ ਲੈਣ ਦੀ ਸ਼ਕਤੀ ਸੀ। ਆਪ ਦਾ ਪ੍ਰਚਾਰ ਮਨੁਖਤਾ ਦੇ ਭਲੇ ਤੇ ਜੀਵ ਕਲਿਆਣ ਲਈ ਸੀ। ਉਹ ਸਭ ਨੂੰ ਮੰਦੇ ਕਰਮ ਕਰਨ ਤੋਂ ਰੋਕਦੇ ਸਨ। ਆਪ ਮਨੁੱਖ ਨੂੰ ਬਿਰਤੀਆਂ ਨੂੰ ਸੋਧਣ ਲਈ ਪ੍ਰੇਰਨਾ ਦਿੰਦੇ ਸਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਜਦ ਗੁਰਗੱਦੀ ਉਤੇ ਬਰਾਜਮਾਨ ਹੋਏ ਤਾਂ ਜਵਾਨੀ ਦੀ ਉਮਰ ਦੇ ਕੇਵਲ ਨਾਮਧਾਰੀ ਸਿੱਖਾਂ ਦੇ ਗੁਰੂ ਸਨ। ਨਾਮਧਾਰੀ ਵੀ ਸਤਿਗੁਰੂ ਰਾਮ ਸਿੰਘ ਦੇ ਬਿਰਹੋਂ ਦੇ ਕੁਠੇ ਸਨ। ਕਿਉਂਕਿ ਨਾਮਧਾਰੀ ਅੰਗਰੇਜ਼ ਸਰਕਾਰ ਦੇ ਵਿਰੋਧੀ ਸਨ ਸੋ ਇਹਨਾਂ ਦੇ ਨੇੜੇ ਦੇਸ ਭਗਤ ਹੀ ਰਹਿੰਦੇ ਸਨ ਅੰਗਰੇਜ਼ ਭਗਤ ਨਹੀਂ। ਨਾਮਧਾਰੀ ਸਿੱਖਾਂ ਦੀ ਗਿਣਤੀ ਉਦੋਂ ਵਧਣ ਲਗੀ ਜਦੋਂ ਸ੍ਰੀ ਸਤਿਗੁਰੂ ਜੀ ਦੇ ਦੌਰਿਆਂ ਨਾਲ ਪ੍ਰਭੂ ਭਗਤ ਦੇ ਦੇਸ ਭਗਤ ਵਧਣ ਲਗੇ। ਉਹਨਾਂ ਲਈ ਸਤਿਗੁਰੂ ਜੀ ਗਰੀਬ ਨਿਵਾਜ਼, ਸੱਚਾ ਪਾਤਸ਼ਾਹ ਸਨ। ਉਹਨਾਂ ਨੂੰ ਸ੍ਰੀ ਸਤਿਗੁਰੂ ਜੀ ਦੇ ਬਚਨਾਂ ਨਾਲ ਆਪਣੇ ਦੁੱਖ ਕਲੇਸ਼ਾਂ ਤਕਲੀਫ਼ਾਂ ਦਾ ਨਿਪਟਾਰਾ ਸਪਸ਼ਟ ਨਜ਼ਰ ਆਉਂਦਾ ਸੀ। ਸਿੱਖਾਂ, ਹਿੰਦੂਆਂ ਨੂੰ ਹੀ ਨਹੀਂ ਮੁਸਲਮਾਨ ਵੀ ਉਹਨਾਂ ਦੇ ਆਪਣੇ ਬਣ ਜਾਂਦੇ ਸਨ। ਉਹਨਾਂ ਦਾ ਪ੍ਰਤਾਪ ਦਿਨ ਪ੍ਰਤੀ ਦਿਨ ਵਧਦਾ ਗਿਆ। ਉਹਨਾਂ ਲਈ ਨਾ ਕੋਈ ਬੈਰੀ ਸੀ ਨਾ ਬੇਗਾਨਾ। ਮਨੁਖਤਾ ਦੇ ਭਲੇ ਤੇ ਜੀਵ ਕਲਿਆਣ ਲਈ ਉਹਨਾਂ ਨਾਮਧਾਰੀ ਸਿੱਖਾਂ ਵਿਚ ਸੁੱਚ ਸੋਧ ਤੇ ਨਾਮ ਬਾਣੀ ਦਾ ਪ੍ਰਵਾਹ ਚਲਾ ਦਿੱਤਾ।

ਆਪ ਜੀ ਦੀ ਫੈਲੀ ਕੀਰਤੀ ਦਾ ਝਲਕਾਰਾ ਆਪ ਜੀ ਦੇ ਨਮਿਤ ਕੀਤੇ ੧੦ ਸਤੰਬਰ (੨੫ ਭਾਦਰੋਂ) ੧੯੫੯ ਦੇ ਮੇਲੇ ਤੋਂ ਮਿਲਦਾ ਹੈ। ਜਿਸ ਵਿਚ ਵਖ ਵਖ ਧਾਰਮਕ ਸੰਸਥਾਵਾਂ, ਮਹਾਂ ਮੰਡਲਾਂ, ਸਭਾਵਾਂ, ਸੇਵਾ ਦਲਾਂ, ਰਾਜਨੀਤਕ ਦਲਾਂ ਦੇ ਆਗੂ, ਪਿੰਡਾਂ ਦੇ ਪੰਚ ਸਰਪੰਚ ਅਤੇ ਇਕ ਲੱਖ ਤੋਂ ਵਧ ਸਿੱਖ ਆਪ ਜੀ ਨੂੰ ਸ਼ਰਧਾਂਜਲੀ ਦੇਣ ਅਤੇ ਗੁਰਗੱਦੀ ਵਾਰਸ ਸਤਿਗੁਰੂ ਜਗਜੀਤ ਸਿੰਘ ਪ੍ਰਤੀ ਸਤਿਕਾਰ ਭੇਟ ਕਰਨ ਲਈ ਪੁਜੇ।

ਇਹ ਸਾਰਾ ਕੁਝ ਆਪ ਦੇ ਸਾਹਿਬਜ਼ਾਦਾ ਪ੍ਰਤਾਪ ਸਿੰਘ, ਮਹਾਰਾਜ ਪ੍ਰਤਾਪ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਤੋਂ ਅਟਲ ਪ੍ਰਤਾਪੀ ਸਤਿਗੁਰੂ ਦੀ ਸ਼ੋਭਾ ਦਾ ਪ੍ਰਤੀਕ ਸੀ। ਇਹ ਪ੍ਰਾਪਤੀ ਪੜ ਕੁ ਸਾਲ ਦੇ ਗੁਰਗੱਦੀ ਨਸ਼ੀਨੀ ਦੇ ਸਮੇਂ ਵਿਚ ਆਪ ਜੀ ਦੁਆਰਾ ਦਿੱਤੀ ਗਈ ਮਨੁੱਖ ਮਾਤਰ ਨੂੰ ਨਿੱਗਰ ਰਹਿਨੁਮਾਈ ਕਾਰਨ ਸਹਿਜੇ ਹੀ ਲੋਕਾਂ ਅੰਦਰ ਪੈਦਾ ਹੋਈ ਸ਼ਰਧਾ ਕਾਰਨ ਹੀ ਮੂਰਤੀਮਾਨ ਹੋਇਆ। ਐਸੇ ਗੁਰ ਕੌ ਸਦਾ ਬਲ ਬਲ ਜਾਈਦਾ ਹੈ।■

# ਯਾਦ ਰਹੇਗਾ ਸਦਾ ਪਿਆਰ ਤੇਰਾ

✍ ਕਰਮ ਸਿੰਘ ਬਾਲਮ

ਦਿਲ ਦੇ ਮਹਿਰਮਾ ਦਿਲੀ ਦਲੀਲ ਕਹਿੰਦੀ,
ਦਿਲਾਂ ਵਿਚ ਹੈ ਸਦਾ ਸਤਿਕਾਰ ਤੇਰਾ।
ਦੀਦੇ ਆਖਦੇ ਸੌਂਹ ਹੈ ਦੀਦਿਆਂ ਦੀ,
ਵਿਚ ਦੀਦਿਆਂ ਵਸੇ ਦੀਦਾਰ ਤੇਰਾ।
ਪਹਿਲੂ ਵਿਚ ਪਿਆਰ, ਪਿਆਰ ਵਿਚੋਂ
ਦਰਸ਼ਨ ਕਰਦਿਆਂ ਸਿੱਖ ਪਰਵਾਰ ਤੇਰਾ।
ਅਕਲ ਵਿਚ ਤੂੰ ਅਕਲ ਬਣ ਅਕਲ ਦੇਵੇਂ,
ਹੁਕਮ ਚਲਦਾ ਸਦਾ ਸਰਕਾਰ ਤੇਰਾ।
ਅਰਸ਼ਬਰੀਂ ਦੇ ਮਾਲਕਾ ਅਰਸ਼ ਵਿਚੋਂ,
ਜਦੋਂ ਫਰਸ਼ਾਂ ਤੇ ਹੋਇਆ ਅਵਤਾਰ ਤੇਰਾ।
ਕਿਹਾ ਫੁਲ ਬਰਸਾ ਕੇ ਦਿਉਤਿਆਂ ਨੇ,
ਯਾਦ ਰਹੇਗਾ ਸਦਾ ਪਿਆਰ ਤੇਰਾ।

ਸਾਡੀ ਜਾਨ ਦੀ ਜਾਨ ਸੀ ਤੂੰ ਦਾਤਾ
ਜਾਣੀ ਜਾਣ ਜੀ ਜਦੋਂ ਸਾਓ ਜਾਣ ਲੱਗੇ।
ਸਾਡੇ ਪਰਾਣਾਂ ਦੇ ਪਰਾਣਾਂ ਦੇ ਪਰਾਣ ਤੜਪੇ,
ਜਦੋਂ ਪ੍ਰੀਤ ਜੁਦਾਈਆਂ ਸਾਓ ਪਾਣ ਲੱਗੇ।
ਸਾਡੇ ਪੱਲੇ ਦੇ ਪੱਲੇ ਨਾ ਕੱਖ ਰਹਿਆ,
ਜਦੋਂ ਪਾਤਸ਼ਾਹ ਪੱਲਾ ਛੁਡਾਣ ਲੱਗੇ।
ਸਾਡੇ ਨੈਣਾਂ ਦੇ ਨੈਣਾਂ ਦੇ ਨੈਣ ਰੋਏ,
ਅਸੀਂ ਚੱਲੇ ਹਾਂ, ਜਦੋਂ ਫਰਮਾਣ ਲੱਗੇ।
ਨਾ ਜਾ ਪਿਆਰਿਆ ਮੰਨ ਦੁਹਾਈ ਸਾਡੀ,
ਤਰਲਾ ਕੀਤਾ ਸੀ ਕਈ ਹਜ਼ਾਰ ਤੇਰਾ।
ਚੰਨ ਤਾਰੇ ਪਏ ਦੇਣ ਉਗਾਹੀ ਸਾਡੀ,
ਯਾਦ ਰਹੇਗਾ ਸਦਾ ਪਿਆਰ ਤੇਰਾ।

ਭੀਖ ਮੰਗਦੇ ਲੱਖਾਂ ਭਿਖਾਰੀਆਂ ਨੂੰ,
ਸੱਚੇ ਪਾਤਸ਼ਾਹ ਤੂੰ ਧਨਵਾਨ ਕੀਤਾ।
ਮਦਦ ਮਾੜੇ ਮਜ਼ਲੂਮਾਂ ਦੀ ਕਰ ਕਰਕੇ,
ਸ਼ੇਰਾਂ ਵਾਂਗ ਸੀ ਤੂੰ ਬਲਵਾਨ ਕੀਤਾ।
ਗੰਦੀ ਨਾਲੀਓਂ ਕਢਕੇ ਕੀੜਿਆਂ ਨੂੰ,
ਸੱਚ ਖੰਡ ਦਾ ਤੂੰ ਸੁਲਤਾਨ ਕੀਤਾ।
ਦੈਤਾਂ ਤਾਂਈਂ ਫੜਾਇ ਕੇ ਹੱਥ ਮਾਲਾ,
ਤੂੰ ਭਗਤ ਹੀ ਨਹੀਂ, ਭਗਵਾਨ ਕੀਤਾ।
ਮੇਰੇ ਪ੍ਰੀਤਮਾ ਪਿਆਰਿਆ ਦੱਸ ਤਾਂ ਸਹੀ,
ਕਿਵੇਂ ਭੁਲਾਂਗੇ ਅਸੀਂ ਉਪਕਾਰ ਤੇਰਾ।
ਰੋਮ ਰੋਮ ਦੇ ਵਿਚੋਂ ਆਵਾਜ਼ ਆਵੇ,
ਯਾਦ ਰਹੇਗਾ ਸਦਾ ਪਿਆਰ ਤੇਰਾ।

ਪਿਆਰ ਵਿਸ਼ਨੂੰ ਦਾ ਲਛਮੀ ਭੁਲ ਜਾਏ,
ਸਤੀ ਸੀਤਾ ਨੂੰ ਰਾਮ ਅਵਤਾਰ ਭੁਲੇ।
ਉਰਵਸ਼ੀ ਦਾ ਭੁਲੇ ਪ੍ਰੇਮ ਇੰਦਰ,
ਰੋਂਦੀ ਰਾਧਾ ਨੂੰ ਕ੍ਰਿਸ਼ਨ ਮੁਰਾਰ ਭੁਲੇ।
ਪਾਰਬਤੀ ਦਾ ਛੱਡੇ ਪਿਆਰ ਸ਼ੰਕਰ,
ਕਾਮੀ ਪੁਰਸ਼ ਨੂੰ ਪਦਮਣੀ ਨਾਰ ਭੁਲੇ।
ਛਡੇ ਫਾਤਮਾ ਚੰਨ ਦੀ ਸੇਜ ਬੇਸ਼ਕ,
ਬ੍ਰਾਹਮਣ ਗੈਆ ਤੇ ਹਰੀਦੁਆਰ ਭੁੱਲੇ।
ਇਹ ਭੁੱਲ ਜਾਵਨ ਸੌ ਸੌ ਜਨਮ ਭਾਵੇਂ,
ਚੇਤਾ ਸਾਨੂੰ ਹੈ ਸਦਾ ਕਰਤਾਰ ਤੇਰਾ।
ਸਾਨੂੰ ਆਪਣੀ ਯਾਦ ਨਾ ਰਹੇ ਬੇਸ਼ੱਕ,
ਯਾਦ ਰਹੇਗਾ ਸਦਾ ਪਿਆਰ ਤੇਰਾ।

ਸੂਰਜ ਤੇਰੇ ਪਿਆਰ ਦਾ ਰਹੂ ਰੌਸ਼ਨ,
ਨਾ ਇਹ ਤਾਰੇ ਨਾ ਚੰਦ ਨਾ ਭਾਨ ਰਹਿਸੀ।
ਤੇਰੇ ਪਿਆਰ ਦੇ ਤਾਜ ਨੇ ਰਾਜ ਕਰਨਾ,
ਨਾ ਇਹ ਸੈਨਾ ਤੇ ਨਾ ਸੁਲਤਾਨ ਰਹਿਸੀ।
ਰਹੂ ਤੇਰਾ ਪਿਆਰ ਹੀ ਅਮਰ ਏਥੇ,
ਨਾ ਇਹ ਜਨਤਾ ਤੇ ਨਾ ਜਹਾਨ ਰਹਿਸੀ।
ਪਰਲੋ ਬਾਦ ਤਕ ਰਹੇਗਾ ਪਿਆਰ ਤੇਰਾ,
ਨਾ ਇਹ ਜਿਮੀਂ ਤੇ ਨਾ ਅਸਮਾਨ ਰਹਿਸੀ।
ਤੇਰੇ ਪਿਆਰ ਦੀ ਖਿਚ ਨਿਰੰਕਾਰ ਅੰਦਰ,
ਪਰੇਮੀ ਬਣਿਆ ਹੈ ਤਦੇ ਨਿਰੰਕਾਰ ਤੇਰਾ।
ਅੰਤ ਦੇਵੇਗੀ ਮੌਤ ਉਗਾਹੀ ਸਾਡੀ,
ਯਾਦ ਰਹੇਗਾ ਸਦਾ ਪਿਆਰ ਤੇਰਾ।

# ਪਿਆਰ ਤੇਰਾ

✍ ਸੰਤ ਰਾਮ ਉਦਾਸੀ

ਮੇਰੇ ਮਾਲਕਾ, ਪਾਲਕਾ, ਖਾਲਕਾ ਵੇ, ਦੁੱਖ ਦਰਦ ਸਭ ਸਾਡਾ ਮਿਟਾ ਦਿਤਾ।
ਅਣਹੋਂਦ ਨੂੰ ਹੋਂਦ ਬਣਾਣ ਖਾਤਰ, ਆਪਣਾ ਰੂਪ "ਜਗਜੀਤ" ਵਿਚ ਪਾ ਦਿਤਾ।
ਸਾਖਸ਼ਾਤ ਓਹੀਓ ਰੂਪ ਡਲ੍ਹਕਦਾ ਏ, (ਜਿਹੜਾ) ਰਾਮ, ਹਰੀ, ਪ੍ਰਤਾਪ, ਝਲਕਾ ਦਿਤਾ।
ਇਹਦੀ ਹੋਂਦ ਨੇ ਸੱਚ ਮੁਚ ਪ੍ਰੀਤਮਾ ਵੇ, ਤੇਰੀ ਯਾਦ ਦਾ ਦੁੱਖ ਭੁਲਾ ਦਿਤਾ।
ਤੇਰੇ ਪਾਠ, ਯਗ, ਹਵਨ, ਜਪ ਜਾਪ ਸਭ ਕੁਛ, ਓਵੇਂ ਚੱਲੇ ਨਿਤਨੇਮ ਸ੍ਰਕਾਰ ਤੇਰਾ।
ਕਲੂ ਕਾਲ ਵਿਚ ਵੱਡਾ ਉਪਕਾਰ ਇਹ ਵੇ, ਯਾਦ ਰਹੇਗਾ ਸਦਾ ਪਿਆਰ ਤੇਰਾ।

ਮੇਰੇ ਪ੍ਰੀਤਮਾ ਮੈਂ ਭੈਣੀ ਸਾਹਿਬ ਅੰਦਰ, ਤੈਨੂੰ ਸ਼ਰਧਾ ਦੇ ਫੁੱਲ ਚੜ੍ਹਾਉਣ ਆਇਆਂ।
ਤੇਰੇ ਥਾਨ 'ਤੇ ਬੈਠ ਕੇ ਦੋ ਘੜੀਆਂ, ਹੰਝੂ ਪਿਆਰ ਦੇ ਇੱਕ ਦੋ ਵਹਾਉਣ ਆਇਆਂ।
ਤੇਰੇ ਸਦਮਿਆਂ ਵਿੰਨ੍ਹਿਆ ਦਿਲ ਮੇਰਾ, ਛਾਤੀ ਪਾੜ ਕੇ ਤੈਨੂੰ ਦਿਖਾਉਣ ਆਇਆਂ।
ਤੇਰੇ ਪਿਆਰ ਵਿੱਚ ਮਸਤ ਮਲੰਗ ਹੋ ਕੇ, ਮੁੜ ਕੇ ਵਸਲ ਦਾ ਦੀਵਾ ਜਗਾਉਣ ਆਇਆਂ।
ਜੀਅ ਕਰਦਾ ਸੀ ਨਾਲ ਹੀ ਸੜ ਜਾਈਏ, ਜਦੋਂ ਕੀਤਾ ਅੰਤਮ ਸੰਸਕਾਰ ਤੇਰਾ!
ਤੇਰੀ ਚਿਤਾ ਦੀ ਰਾਖ ਵੀ ਕਹਿ ਰਹੀ ਸੀ, ਯਾਦ ਰਹੇਗਾ ਸਦਾ ਪਿਆਰ ਤੇਰਾ।

ਤੈਨੂੰ ਦਰਦ ਸੀ ਗਊ ਗ਼ਰੀਬ ਉੱਤੇ, ਸਾਰੇ ਮਜ਼ਬਾਂ ਦਾ ਸਾਂਝਾ ਅਵਤਾਰ ਸੀ ਤੂੰ।
ਖਿਜ਼ਾਂ ਵਿਚ ਵੀ ਜਿਹੜੀ ਖੁਸ਼ਹਾਲ ਰਹਿੰਦੀ, ਸੱਚ ਮੁੱਚ ਹੀ ਸਦਾ-ਬਹਾਰ ਸੀ ਤੂੰ।
ਸਾਰਾ ਵਿਸ਼ਵ ਸੀ ਜਿੱਥੋਂ ਪ੍ਰਕਾਸ਼ ਲੈਂਦਾ, ਸੂਰਜ, ਚੰਦਰਮਾ ਦਾ ਚਮਤਕਾਰ ਸੀ ਤੂੰ।
ਦੇਸ਼-ਭਗਤ ਕੁਰਬਾਨੀ ਦਾ ਦੇਵਤਾ ਸੀ, ਜਾਂ ਫਿਰ ਪ੍ਰੇਮੀਆਂ ਦਾ ਵਸਲੇ-ਯਾਰ ਸੀ ਤੂੰ।
ਗਊਆਂ ਤੱਕਦੀਆਂ ਬੂਥੀਆਂ ਚੁੱਕ ਚੁੱਕ ਕੇ, ਕਿਤੇ ਦਿੱਸੇ ਨਾ ਚੇਹਰਾ ਗੁਲਨਾਰ ਤੇਰਾ।
ਰੋ ਕੇ ਨਹਿਰ--ਸਰਹਿੰਦ ਵੀ ਕਹਿ ਰਹੀ ਏ, ਯਾਦ ਰਹੇਗਾ ਸਦਾ ਪਿਆਰ ਤੇਰਾ।

ਘੜ ਕੇ ਤੇਰੀ ਮੁਹੱਬਤ ਦੀ ਇੱਕ ਬੀਣਾ, ਗੀਤ ਤੇਰੀ ਜੁਦਾਈ ਦੇ ਗਾਵਾਂਗਾ ਮੈਂ।
ਬੇਸ਼ੱਕ ਰੱਬ ਨੇ ਦਿੱਤਾ ਵਿਛੋੜ ਸਾਨੂੰ, ਅੰਦਰ ਸੀਨੇ ਦੇ ਤੈਨੂੰ ਵਸਾਵਾਂਗਾ ਮੈਂ।
ਸੁਪਨੇ ਵਿਚ ਵੀ ਤੇਰੀ ਉਡੀਕ ਰਹਿੰਦੀ, ਤੇਰੀ ਯਾਦ ਵਿਚ ਔਂਸੀਆਂ ਪਾਵਾਂਗਾ ਮੈਂ।
ਬੇਸ਼ਕ ਤੂੰ 'ਉਦਾਸੀ' ਨੂੰ ਭੁੱਲ ਜਾਵੇਂ, ਮਰਨ ਤੋੜੀ ਨਾ ਤੈਨੂੰ ਭੁਲਾਵਾਂਗਾ ਮੈਂ।
ਬੇਸ਼ਕ ਮਰ ਜਾਵਾਂ ਤੇਰੀ ਯਾਦ ਅੰਦਰ, ਫਿਰ ਵੀ ਲੋੜਦਾ ਰਹੂੰ ਦੀਦਾਰ ਤੇਰਾ।
ਮੇਰੀ ਕਲਮ ਤਾਂ ਵਿਲਕਦੀ ਕਹਿ ਰਹੀ ਏ, ਯਾਦ ਰਹੇਗਾ ਸਦਾ ਪਿਆਰ ਤੇਰਾ।

# ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਜੱਸ

ਹਰਭਜਨ ਸਿੰਘ ਰਾਜਾ ਐਲਨਾਬਾਦ

ਸੱਚੇ ਪਾਤਸ਼ਾਹ ਗੁਰੂ ਪ੍ਰਤਾਪ ਸਿੰਘ ਦਾ, ਪਾਰਾਵਾਰ ਨਾ ਕਿਸੇ ਨੇ ਪਾਇਆ ਸੀ।
ਖੱਬੀ ਖਾਨ ਜੋ ਸਮਝਦੇ ਖੁਦ ਨੂੰ ਸੀ, ਸਿਰ ਉਹਨਾਂ ਵੀ ਆਣ ਝੁਕਾਇਆ ਸੀ।
ਰਹਿਮ ਦਿਲ ਭੰਡਾਰਾ ਬਣ ਗਿਆ ਰਹਿਮਤਾਂ ਦਾ, ਵੈਰੀ ਤਾਈਂ ਉਸ ਗਲੇ ਲਗਾਇਆ ਸੀ।
ਨੀਚ ਕੀਟ ਤੋਂ ਉਹ ਰਾਜਾਨ ਬਣਿਆ, ਹਿਰਦੇ ਵਿਚ ਜਿਸ ਉਸਨੂੰ ਵਸਾਇਆ ਸੀ।
ਕੀਤੀ ਜਿਸ ਇਨਸਾਨ 'ਤੇ ਉਸ ਕ੍ਰਿਪਾ, ਉਹਦਾ ਗੇੜ ਚੁਰਾਸੀ ਦਾ ਮੁਕਿਆ ਸੀ।
ਨਵੀਂ ਜਿੰਦਗੀ ਉਸਨੂੰ ਬਖ਼ਸ਼ ਦਿਤੀ, ਦਾਣਾ ਪਾਣੀ ਜਿਸ ਦਾ ਮੁੱਕ ਚੁਕਿਆ ਸੀ।
ਜੀਵਨ ਨਗਰ ਨੂੰ ਆਪ ਵਸੌਣ ਦੇ ਲਈ, ਜਦੋਂ ਆਣ ਕੇ ਹੈਸੀ ਨਿਵਾਸ ਕੀਤਾ।
ਕੱਠੇ ਕਰ ਏਥੇ ਲੱਖਾਂ ਨਾਮਧਾਰੀ ਵਿਗੜੇ ਹੋਏ ਕੰਮਾਂ ਤਾਈ ਰਾਸ ਕੀਤਾ।
ਹੌਲੇ ਕੱਖਾਂ ਤੋਂ ਲੱਖਾਂ ਦੇ ਕਰੇ ਮਾਲਕ, ਹੱਥੀਂ ਆਪਣੀ ਕੰਮ ਇਹ ਖਾਸ ਕੀਤਾ।
ਨਿਗ੍ਹਾ ਮਿਹਰ ਦੀ ਜਿਸਤੇ ਪਈ ਉਸਦੀ, ਉਹਦੇ ਦੁਖ ਦਲਿਦਰ ਦਾ ਨਾਸ ਕੀਤਾ।
ਪਲਟੀ ਉਸ ਇਨਸਾਨ ਦੀ ਝੱਟ ਕਾਇਆ, ਇਕ ਵਾਰ ਜਿਸ ਉਹਦਾ ਦੀਦਾਰ ਕੀਤਾ।
ਵੰਡ ਵਿਤਕਰੇ ਨਾ ਕਿਸੇ ਨਾਲ ਰੱਖੇ, ਮਸੂਮ ਮਾੜਿਆਂ ਨਾਲ ਗੂਹੜਾ ਪਿਆਰ ਕੀਤਾ।
ਦੇਸ ਅਤੇ ਪਰਦੇਸ ਦੇ ਕਰ ਦੌਰੇ, ਲੱਖਾਂ ਪਾਪੀਆਂ ਦੇ ਤਾਈਂ ਤਾਰਦਾ ਸੀ।
ਰਿੱਧਾਂ ਸਿੱਧਾਂ ਦਾ ਉਥੇ ਨਿਵਾਸ ਰਹਿੰਦਾ, ਇਕ ਵਾਰ ਜਿਧਰ ਝਾਤੀ ਮਾਰਦਾ ਸੀ।
ਅੱਠੇ ਪਹਿਰ ਵਿਚ ਭਗਤੀ ਦੇ ਮਸਤ ਹੋਕੇ, ਛਾਤੀ ਕਲਜੁਗੀ ਜੀਆਂ ਦੀ ਠਾਰਦਾ ਸੀ।
ਪੂਰੇ ਹੋ ਜਾਂਦੇ ਕੀਤੇ ਵਾਕ ਉਹਦੇ, ਇਕ ਵਾਰ ਜੋ ਮੁੱਖੋਂ ਉਚਾਰਦਾ ਸੀ।
ਨਾਨਕ ਨਾਮ ਲੇਵਾ ਕਾਨਫਰੰਸ ਕਰਕੇ, ਨੂਰੀ ਮੁਖ 'ਚੋਂ ਇਹੋ ਉਚਾਰਿਆ ਸੀ।
ਅਮਨ ਏਕਤਾ ਰੱਖੋ ਸਭ ਦੇਸ ਅੰਦਰ, ਇਹੋ ਆਖ ਸਭ ਤਾਈਂ ਸਤਿਕਾਰਿਆ ਸੀ।
ਪੰਜ ਭਾਦਰੋਂ ਦੀ ਗੁਜਰੀ ਰਾਤ ਸੀ ਜਾਂ, ਛੇ ਭਾਦਰੋਂ ਸਾਹਵੇਂ ਜਦ ਭਾਨ ਹੋਇਆ।
ਜੀਵਨ ਕੌਰ ਦੇ ਚੰਨ ਅੱਖਾਂ ਮੀਚੀਆਂ ਜਾਂ, ਸਾਡੇ ਭਾ ਦਾ ਤਦੋਂ ਹਨੇਰ ਹੋਇਆ।
ਚੰਦਨ ਚਿਖਾ ਚੜ੍ਹ ਜਦੋਂ ਪ੍ਰਤਾਪ ਸੁੱਤਾ, ਸਾਡੇ ਭਾਗਾਂ ਸੰਗ ਧੱਕਾ ਇਕ ਫੇਰ ਹੋਇਆ।
ਭਾਰ ਮੋਢਿਆਂ ਤੇ ਜਦੋਂ ਪਿਆ ਡਿਠਾ, ਜਗਜੀਤ ਸਿੰਘ ਗੁਰੂ ਫੇਰ ਦਲੇਰ ਹੋਇਆ।
ਡਗਮਗ ਕਰਦੀ ਨਈਆ ਡੋਲ ਰਹੀ ਨੂੰ, ਗੁਰ ਜਗਜੀਤ ਸਿੰਘ ਆਪ ਸੰਭਾਲਿਆ ਏ।
ਡਿਗੇ ਢੱਠਿਆਂ ਨੂੰ ਆਪ ਗਲੇ ਲਾ ਕੇ, ਬਣ ਕੇ ਜਗਤ ਮਾਲੀ ਸਭ ਨੂੰ ਪਾਲਿਆ ਏ।

# The Majestic-Satguru Partap Singh

✍ Harjinder Singh Kanwal

Baba Jassa Singh Ji (father of Sri Satguru Ram Singh Ji) had one day asked Suba Sahib Singh, to convey to Sri Satguru Ram Singh Ji, that he (Baba Jassa Singh) desired for a grandson, to which Satguru Ram Singh Ji had replied that although he will not have any son but his younger brother Budh Singh (Satguru Hari Singh) will be bestowed with sons and his elder son will be a possessor of exceptional divine virtues.

So it was on 9th March 1890, a son was born to Mata Jiwan Kaur Ji, the news of which when reached,Satguru Hari Singh Ji, was greeted with these immortal words; "This boy will possess an amazing ecclesiastical personality and will be a great spiritual mentor and prominent luminary in the field of idealism, so name him Partap (Majestic) Singh !"

Indeed, there are very few individuals to whom is given the gift of attaining a combination of excellent virtues and distinctive qualities which establish the ideal concept of a perfect, all-embracing character. The influence of such people has been so profound that in spite of their numbers being so few, without such people, the history of mankind would have been very different. The ideal person is inherently endowed with a combination of much wisdom,esoteric knowledge, tradition and spiritual truth that has been infused already into the soul previously, and which has finally blended together to diffuse as one whole. His Holiness Satguru Partap Singh Ji belonged to this galaxy.

The exceptional intellectual young Partap Singh showed his excellence in studies and had most of the scriptures and historical books completely memorised during his teens. Satguru Hari Singh Ji once had said, "Partap Singh does not require any teaching. He is born with all the knowledge."

His horse riding and love of animals was a talent which was tremendous and executed with keen interest and vigour. His cows and buffaloes bagged immense prizes throughout India in competitions. His horses were the pride of the Indian race-Partap Singhj Ji courses where none of the prestigious prizes evaded them.

After the passing of Satguru Hari Singh Ji, Satguru Partap Sineh Ji, at the prime age of sixteen, succeeded him on the 17th May 1906. After got married to Mata Bhupinder Kaur Ji, who bore him two sons, Beant Ji (Sri Satguru Jagjit Singh) and Ballo Ji (Maharaj Bir Singh)

He kept the torch of freedom aflame, which Satguru Ram Singh Ji had lit. He joined the Indian National Congress and agitated against the British Rule in spite of so many restrictions,which were prevailing at the time at Sri Bhaini Sahib and the Kukas in general. His perception and personality had the British remove all restrictions from Bhaini Sahib on the 23rd May 1923.

His stand against the British kept on with various meetings at key towns. The Congress annual conference at Lahore on 31st December 1929 was very significant which was to pass the resolution of self rule, but was boycotted by Baba Kharak Singh and some sects of Sikhs but Satguru Partap Singh Ji along with his contingent of Sikhs supplied one hundred horses and supplied food for the agitators, thus making the procession a most significant and historical event in the Indian.

In 1937 general elections were held and in spite of opposition by various capitalists and rich organisations, Satguru Ji openly declared his support for the Congress Party and its fight for freedom.

The very important State Peoples Conference was held in 1939 at Ludhiana, which was attended by many political leaders including Pandit Jawahar Lal Nehru. Sri Satguru Ji

supplied a number of horses from His stables and alongwith Pandit Nehru participated personally in the procession. After this conference Pandit Nehru, other prominent personalities paid a visit to Sri Bhaini Sahib, where the Namdhari Shaheed Paintings were exhibited. Pandit Nehru and others were very impressed with the paintings and the historical facts behind each painting. When Pandit Nehru saw the Kukas being blown at Malerkotla, he could not stop tears coming out of his eyes. An open page of martyrdom was opened in front of them.

Satguru Partap Singh's alliance with all the different parties who were in their own way fighting for independence was cherished by all of them. The leaders of freedom movement Fauj (INA) were always welcomed at Sri Bhaini Sahib and each and every kind of assistance was made available to the freedom fighters.

To consolidate the Sikh community, Satguru Ji was the first individual to make any real effort. In 1934, He assembled all the Sikh factions and staged the 'Sri Guru Nanak Naam Leva' Conference. This achievement was a milestone in history and brought the discordant Sikh community much closer to each other.

To unite the Hindus and the Muslims, Satguru Ji inaugurated two conferences. In 1943 the Hindu-Sikh Unity conference was held at Sri Bhaini Sahib which was chaired by Seth Jugal Kishore Birla. Another conference for the 'Hindu, Sikh, Muslim Unity' was also held under his auspices, which was imperative at that crucial moment when the fight for independence was being fought. This achievement consequently proved a major success.

Pandit Jawaharlal Nehru once asked Sri Satguru Ji if he had any special demand for the Namdhari Sikhs. To this Satguru Ji replied that his demands are for the whole of the nation and not for an individual sect. His desire and love for freedom of his country were the only prime issues at the time.

After independence the Sikh refugees from Pakistan were given land and help at Sri Jiwan Nagar; District Hissar the land which Sri Satguru Ji had purchased prior to independence knowing beforehand that this kind of catastrophe was inevitable. This was but a small example of his foresight. This region of Sri Jiwan Nagar is one of the best agricultural areas in the Sirsa district and the people presently are thriving more at present than adequately.

He abolished the dowry system, which was crippling the Sikhs and others and made the marriage ceremony as simple as possible and affordable to the masses. His love for the Punjabi language was another aspect of his life, and to promote it a 'Punjabi Conference' was held at Sri Bhaini Sahib in 1942, which proved to be a tremendous accomplishment. Considering the need, he opened a school and college at Sri Bhaini Sahib where besides Punjabi, classical and traditional music at its highest level is also taught. By virtue of that the Namdhari world now boasts a young generation of classical music maestros whose proficiency in playing various musical instruments is second to none.

Although his love and devotion for his country was an integral part of his life, he was on the other hand fully committed to his religion, and was not willing to compromise on any basis where the doctrines of his revered religion were in question.

He was of the conviction that whatever a person endeavours should be executed truthfully and with sincerity in mind. Any other enterprise otherwise was of no consequence. ■


**FORM IV (SEE RULE 8)**

| | | | |
|---|---|---|---|
| 1. | Place of Publication | | New Delhi |
| 2. | Periodicity of Publication | | Weekly |
| 3. | Printer's Name | | Harvendra Singh Hanspal |
| | whether citizen of India? | | Yes |
| | If foreigner, state the country of origin | | Does not apply |
| | Address | | K-17 Rajouri Garden New Delhi |
| 4 | Publisher's Name | | Harvendra Singh Hanspal |
| | whether citizen of India? | | Yes |
| | If foreigner, state the country of origin | : | Does not apply |
| | Address | : | K-17 Rajouri Garden New Delhi |
| 5. | Editor's Name | | Harvendra Singh Hanspal |
| | whether citizen of India? | | Yes |
| | If foreigner, state the country of origin | | Does not apply |
| | Address | | K-17 Rajouri Garden New Delhi |
| 6. | Names and Adresses of individuals who own the Newspaper and partners and shareholders holding more than one percent of the total capital. | | Owner Harvendra Singh Hanspal K-17 Rajouri Garden New Delhi |

Harvendra Singh Hanspal, hereby declare that the particulars given above are true to the best of my Knowledge and belief.

Sd/-
H. S. Hanspal
Signature of Publisher, Editor

Date : 9-3-2006



ਘੋੜੇ 'ਤੇ ਸਵਾਰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ।



ਲੁਧਿਆਣਾ ਵਿਖੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਪੰਡਤ ਜਵਾਹਰ ਲਾਲ ਨਹਿਰੂ
ਸਟੇਟ ਪੀਪਲਜ਼ ਕਾਨਫਰੰਸ ਦੇ ਜਲੂਸ ਦੀ ਅਗਵਾਈ ਕਰਦੇ ਹੋਏ।-ਫਰਵਰੀ ੧੯੩੯ ਈ.



ਸ੍ਰੀ ਜੀਵਨ ਨਗਰ ਵਿਖੇ ਸ੍ਰੀਮਤੀ ਅਤੇ ਸ੍ਰੀ ਪੀ. ਐਨ. ਨੰਦਾ ਕਮਿਸ਼ਨਰ ਐਨੀਮਲ ਹਸਬੈਂਡਰੀ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ
ਨਾਮਧਾਰੀ ਸਟੱਡ ਫਾਰਮ ਦੇ ਵਧੀਆ ਨਸਲ ਦੇ ਘੋੜੇ ਵਖਾਂਦਿਆਂ। ਖੱਬੇ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ।

RNI No. 55658/93
Postal Regd. No. DL(W)01/2055/06-08



ਦੇਸ਼ ਦੀ ਅਜ਼ਾਦੀ ਤੋਂ ਬਾਅਦ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ
ਨਾਲ ਸ੍ਰੀ ਭੈਣੀ ਸਾਹਿਬ ਵਿਖੇ ਖੜ੍ਹੇ ਹਨ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਅਤੇ ਸ੍ਰੀਮਤੀ ਇੰਦਰਾ ਗਾਂਧੀ।



ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਅਜ਼ਾਦ ਹਿੰਦ ਫੌਜ ਦੇ ਸੁਤੰਤਰਤਾ ਸੰਗਰਾਮੀ ਕਰਨਲ ਢਿੱਲੋਂ, ਸਹਿਗਲ ਅਤੇ ਸ਼ਾਹਨਵਾਜ਼।



ਸ੍ਰੀ ਭੈਣੀ ਸਾਹਿਬ ਵਿਖੇ ੧੭ ਫ਼ਰਵਰੀ ੧੯੩੯ ਨੂੰ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਬੈਠੇ
ਪੰਡਤ ਜਵਾਹਰ ਲਾਲ ਨਹਿਰੂ, ਮਾਸਟਰ ਤਾਰਾ ਸਿੰਘ, ਡਾ. ਸੈਫ਼ੂਦੀਨ ਕਿਚਲੂ ਅਤੇ ਮੌਲਾਨਾ ਹਬੀਬਉਲਾ।